## ਇਸੇ ਕਲਮ ਤੋਂ :

1. ਗੁਰੂ ਨਾਨਕ ਦਾ ਕੁਦਰਤ ਸਿਧਾਂਤ
2. ਭਾਰਤ ਦੇ ਪੁਰਾਤਨ ਧਰਮ
3. ਰਬਿੰਦਰ ਨਾਥ ਟੈਗੋਰ
4. ਗੁਰਮਤਿ ਵਿਚ ਕਾਲ ਅਤੇ ਅਕਾਲ
5. ਗੌਤਮ ਤੋਂ ਤਾਸਕੀ ਤੱਕ
6. ਆਰਟ ਤੋਂ ਬੰਦਗੀ ਤੱਕ
7. ਪੱਥਰ ਤੋਂ ਰੰਗ ਤੱਕ
8. ਜੋਨ ਤੋਂ ਮਲਾਲਾ ਤੱਕ
9. ਸਵੇਰ ਤੋਂ ਸ਼ਾਮ ਤੱਕ
10. ਤੱਥ ਤੋਂ ਮਿੱਥ ਤੱਕ
11. ਈਰਾਨ ਤੇ ਈਰਾਨੀ
12. ਜਪੁ ਨੀਸਾਣ (ਸੰਪਾਦਨ)
13. ਮਿਲਿੰਦ-ਪ੍ਰਸ਼ਨ (ਸੰਪਾਦਨ)
14. ਤਸਨੀਫ਼ਾਤ-ਇ-ਗੋਯਾ (ਸੰਪਾਦਨ)
15. ਮੁਨਾਜਾਤ-ਇ-ਬਾਮਦਾਦੀ (ਸੰਪਾਦਨ)
16. ਭਾਈ ਰੂਪ ਚੰਦ (ਸੰਪਾਦਨ)
17. ਮੇਰੀਆਂ ਮਨ ਪਸੰਦ ਕਿਤਾਬਾਂ (ਅਨੁਵਾਦ)
18. ਪੰਜਾਬ : ਔਰੰਗਜ਼ੇਬ ਤੋਂ ਮਾਊਂਟਬੈਟਨ ਤੱਕ (ਅਨੁਵਾਦ)
19. ਪਾਰਾਸ਼ਰ-ਪ੍ਰਸ਼ਨ (ਅਨੁਵਾਦ)
20. ਖ਼ੁਮਾਰ ਦੀ ਸ਼ਾਇਰੀ (ਲਿਪੀਆਂਤਰਣ)
21. ਰਾਜਸਥਾਨੀ ਕਥਾ-ਸਾਗਰ (ਇੱਕੀ ਕਹਾਣੀਆਂ)
22. ਚਾਹਨਾਮਾ (ਅਨੁਵਾਦ)
23. ਸ੍ਰੀਮਦ ਭਗਵਦ ਗੀਤਾ
24. ਮਹਾਂਭਾਰਤ ਤੋਂ ਵਿਸ਼ਵਯੁੱਧ ਤੱਕ

**Tilful - 1**
by
**Harpal Singh Pannu,**
Mob. No. 94642-51454,
Email : harpalsinghpannu@gmail.com
Website : harpalsinghpannu.com



**ਪਹਿਲੀ ਵਾਰ** : 2023

**ISBN :** 978-93-91419-23-3

**ਮੁੱਲ** : 350/-

**ਪ੍ਰਕਾਸ਼ਕ** : ਲਾਹੌਰ ਬੁੱਕ ਸ਼ਾਪ
2, ਲਾਜਪਤ ਰਾਏ ਮਾਰਕੀਟ, ਨੇੜੇ ਸੁਸਾਇਟੀ ਸਿਨੇਮਾ (ਪਲਾਜ਼ਾ),
ਲੁਧਿਆਣਾ -141008, Ph. 0161-2740738
e-mail : info@lahorepublishers.com
lahorebookshop40@rediffmail.com
Website :- www.lahorepublishers.com
Printed in India

**ਛਾਪਕ** : ਆਰ. ਕੇ. ਆਫਸੈੱਟ, ਦਿੱਲੀ।

ਗੁਰਦਿਆਲ ਬਲ ਦੇ ਨਾਮ

ਜਿਸਨੇ ਵਿਸ਼ਵ ਨਾਇਕਾਂ ਬਾਰੇ

ਲਿਖਣ ਲਈ ਉਤਸ਼ਾਹਿਤ ਕੀਤਾ

ਅਤੇ ਸ੍ਰੋਤ ਸਮੱਗਰੀ ਪ੍ਰਦਾਨ

ਕਰਨ ਦੀ ਕਿਰਪਾ ਕੀਤੀ

# ਤਤਕਰਾ

# ਮੁਖਬੰਧ

ਪ੍ਰੋਫੈਸਰ ਹਰਪਾਲ ਸਿੰਘ ਪੰਨੂ ਦੀਆਂ ਪਹਿਲੀਆਂ ਦੋ ਪੁਸਤਕਾਂ 'ਗੁਰੂ ਨਾਨਕ ਦਾ ਕੁਦਰਤ ਸਿਧਾਂਤ' ਅਤੇ 'ਕਾਲ ਅਤੇ ਅਕਾਲ ਦਾ ਸੰਕਲਪ' ਗੁਰਮਤਿ ਦਰਸ਼ਨ ਨੂੰ ਸਮਰਪਿਤ ਰਚਨਾਵਾਂ ਹਨ। ਇਨ੍ਹਾਂ ਪਿੱਛੋਂ ਵਿਸ਼ਵ ਦਰਸ਼ਨ, ਇਤਿਹਾਸ ਅਤੇ ਸਾਹਿਤ ਦਾ ਅਜਿਹਾ ਪ੍ਰਵਾਹ ਚੱਲਿਆ ਕਿ ਹਰ ਨਵੀਂ ਕਿਤਾਬ ਨਾਲ ਪੰਨੂ ਸਾਹਿਬ ਦੀ ਮਕਬੂਲੀਅਤ ਅਤੇ ਪਾਠਕਾਂ ਦੀ ਭੁੱਖ ਵਧਦੀ ਗਈ। ਪੰਜਾਬੀ ਪਾਠਕ ਜਗਤ ਪਾਸ ਹੁਣ ਤੱਕ ਦੋ ਦਰਜਨ ਪੁਸਤਕਾਂ ਪੁਚਾ ਚੁਕੇ ਪ੍ਰੋਫੈਸਰ ਪੰਨੂ ਦੀ ਹਥਲੀ ਕਿਤਾਬ ਕੁਝ ਵਿਲੱਖਣ ਹੈ। ਇਹ ਰਚਨਾ ਨਿਰੋਲ ਰੂਪ ਵਿੱਚ ਧਰਮ, ਗੁਰੂ ਸਾਹਿਬ, ਗੁਰਬਾਣੀ, ਗੁਰਮਤਿ ਦੇ ਸੰਕਲਪ, ਸਿੱਖ ਸੱਭਿਆਚਾਰ ਅਤੇ ਚੁਣੌਤੀਆਂ ਨਾਲ ਸੰਬੰਧਤ ਹੈ। ਇਸ ਰਚਨਾ ਵਿੱਚ ਸ਼ਾਮਲ ਕੀਤੇ ਗਏ ਬਹੁਤੇ ਲੇਖ ਵੱਖ-ਵੱਖ ਸਮੇਂ ਕਿਸੇ ਵਿਚਾਰ ਜਾਂ ਅਮਲ ਦੇ ਪ੍ਰਤੀਕਰਮ ਵਜੋਂ ਲਿਖੇ ਗਏ ਹਨ। ਧਰਮ-ਸ਼ਾਸਤਰ ਦੇ ਨੁਕਤੇ ਤੋਂ ਅਜਿਹੇ ਲੇਖ ਇਸ ਕਰਕੇ ਵੀ ਵਧੇਰੇ ਮਹੱਤਵਪੂਰਨ ਹੁੰਦੇ ਹਨ ਕਿ ਉਹ ਨਿਰੋਲ ਖਿਆਲਕਾਰੀ ਦੀ ਬਜਾਏ ਪੰਥ ਦੇ ਹਕੀਕੀ ਵਿਹਾਰ ਨਾਲ ਜੁੜੇ ਹੁੰਦੇ ਹਨ। ਇਸ ਲਈ ਸਹਿਮਤ ਵਿਚਾਰਵਾਨਾਂ ਦੇ ਨਾਲ ਨਾਲ ਅਸਹਿਮਤ ਵਿਦਵਾਨਾਂ ਲਈ ਵੀ ਇਹ ਉਨੇ ਹੀ ਮੁਲਵਾਨ ਹਨ। ਉਪਰੋਕਤ ਵਿਸ਼ਿਆਂ 'ਤੇ ਪਾਠਕਾਂ ਨੇ ਗਾਹੇ ਬਗਾਹੇ ਪ੍ਰੋਫੈਸਰ ਪੰਨੂ ਦੀਆਂ ਸੰਖੇਪ ਪਰ ਸਟੀਕ ਟਿੱਪਣੀਆਂ ਸੋਸ਼ਲ ਮੀਡੀਆ ਉੱਪਰ ਵਾਇਰਲ ਹੁੰਦੀਆਂ ਵੇਖੀਆਂ ਹੋਣਗੀਆਂ ਪਰ ਇਨ੍ਹਾਂ ਬਾਰੇ ਉਨ੍ਹਾਂ ਦੀ ਕੋਈ ਬੱਝਵੇਂ ਵਿਸ਼ਲੇਸ਼ਣ ਵਾਲੀ ਪੁਸਤਕ ਦੀ ਘਾਟ ਮਹਿਸੂਸ ਹੁੰਦੀ ਰਹੀ ਹੈ। ਆਸ ਹੈ ਕਿ ਹਥਲੀ ਪੁਸਤਕ ਇਸ ਘਾਟ ਨੂੰ ਪੂਰਾ ਕਰੇਗੀ।

ਹਥਲੀ ਕਿਤਾਬ ਨੂੰ ਮੁੱਖ ਰੂਪ ਵਿੱਚ ਪੰਜ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ। ਪਹਿਲੇ ਹਿੱਸੇ ਦਾ ਮੁੱਖ ਮਸਲਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ, ਭਾਸ਼ਾ ਅਤੇ ਉਚਾਰਣ' ਹੈ। ਭਗਤ ਸਾਹਿਬਾਨ ਦੀ ਬਾਣੀ ਅਤੇ ਸ੍ਰੀ ਦਸਮ ਗ੍ਰੰਥ ਸੰਬੰਧੀ ਕੀਤੇ ਜਾ ਰਹੇ ਸ਼ੰਕਿਆਂ ਦਾ ਨਿਵਾਰਣ ਵੀ ਇਸ ਦਾ ਭਾਗ ਬਣਿਆ ਹੈ। ਕਰਤਾ ਦਾ ਨਿਰਣਾ ਹੈ ਕਿ ਪੁਰਾਣੇ ਸਮੇਂ ਤੋਂ ਲੈ ਕੇ ਅੱਜ ਤੱਕ, ਜਿਨ੍ਹਾਂ ਵਿਦਵਾਨਾਂ ਨੇ ਦਸਮ ਗ੍ਰੰਥ ਦੀ ਬੇਅਦਬੀ ਕੀਤੀ, ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਭੀ ਊਣਤਾਈਆਂ ਨਜ਼ਰ ਆਈਆਂ।

ਰਚਨਾ ਦੇ ਦੂਜੇ ਹਿੱਸੇ ਨੂੰ ਗੁਰਬਾਣੀ ਸੰਕਲਪਗਤ ਅਧਿਐਨ ਵਜੋਂ ਸਮਝਿਆ ਜਾ ਸਕਦਾ ਹੈ। ਤੀਜਾ ਹਿੱਸਾ ਗੁਰੂ ਸਾਹਿਬਾਨ ਦੇ ਦੀਦਾਰ ਕਰਵਾਉਂਦਾ ਹੈ। 'ਹਜ਼ਰਤ ਬਾਬਾ

ਨਾਨਕ ਅਲਹਿ ਸਲਾਮ' ਅਤੇ 'ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੈਰਸਿੱਖ ਮੁਰੀਦ' ਲੇਖਾਂ ਅੰਦਰ ਕਰਤਾ ਨੇ ਭਾਰਤੀ ਅਤੇ ਪਾਕਿਸਤਾਨ ਦੇ ਹਿੰਦੂ ਅਤੇ ਮੁਸਲਮਾਨ ਭਾਈਚਾਰਿਆਂ ਵਿੱਚੋਂ ਕੁਝ ਪਾਤਰਾਂ ਰਾਹੀਂ ਗੈਰ ਸਿੱਖਾਂ ਦੀ ਨਿਗਾਹ ਵਿੱਚ ਗੁਰੂ ਸਾਹਿਬਾਨ ਦੇ ਸਤਿਕਾਰ ਤੇ ਸ਼ਰਧਾ ਨੂੰ ਰੂਪਮਾਨ ਕੀਤਾ ਹੈ। 'ਇਸਲਾਮ ਅਨੁਸਾਰ ਪੈਗੰਬਰ ਦਾ ਸਥਾਨ' ਅਤੇ 'ਬੋਧ ਸੰਘ ਤੇ ਖਾਲਸਾ ਪੰਥ' ਲੇਖ ਸਿੱਖ ਖੋਜੀਆਂ ਨੂੰ ਅੰਤਰ-ਧਰਮ ਸੰਵਾਦ ਦੇ ਰਾਹੇ ਪਾਉਂਦੇ ਹਨ।

ਹਥਲੀ ਰਚਨਾ ਦਾ ਅਗਲਾ ਅਹਿਮ ਹਿੱਸਾ ਨਿਰਗੁਣ ਰੱਬ ਦੀ ਇਤਿਹਾਸ ਅੰਦਰ ਸਰਗੁਣ ਸੱਤਾ ਦੇ ਪਵਿੱਤਰ ਚਿੰਨ੍ਹ 'ਸ੍ਰੀ ਅਕਾਲ ਤਖ਼ਤ ਸਾਹਿਬ' ਦੁਆਲੇ ਉਸਰਿਆ ਜਾਪਦਾ ਹੈ। ਇਸ ਸੱਤਾ ਦੇ ਨਿਰਭਉ ਤੇ ਨਿਰਵੈਰ ਜੀਵਨ ਅਮਲ ਦੀ ਚੜ੍ਹਦੀਕਲਾ ਲਈ 'ਸ਼ਹੀਦ ਅਤੇ ਸ਼ਹਾਦਤ' ਦਾ ਮਹੱਤਵ ਸਾਹਮਣੇ ਆਇਆ ਹੈ। ਅਨੁਵਾਦਤ ਲੇਖ 'ਦਿੱਲੀ ਉੱਪਰ ਸਿੰਘਾਂ ਦੇ ਪੰਦਰਾਂ ਹੱਲੇ' ਰਾਹੀਂ ਇਤਿਹਾਸ ਦੇ ਜਾਲਮ ਤੇ ਬੇਕਿਰਕ ਦੌਰ ਵਿੱਚ ਸਿੱਖ ਕਿਰਦਾਰ ਦੀ ਸੁੱਚਤਾ ਦੇ ਦਰਸ਼ਨ ਹੁੰਦੇ ਹਨ। ਸਿੱਖ ਸੱਭਿਆਚਾਰ ਦੀ ਸੰਕਲਪਗਤ ਖੂਬਸੂਰਤੀ ਵਿਹਾਰ ਰੂਪ ਵਿੱਚ ਵੀ ਉਨੀ ਹੀ ਸ਼ਾਨਦਾਰ ਹੈ।

ਕਿਤਾਬ ਦਾ ਆਖਰੀ ਹਿੱਸਾ ਸਿੱਖ ਪੰਥ ਦੇ ਮੌਜੂਦਾ ਹਾਲਾਤ ਨਾਲ ਸੰਬੰਧਤ ਹੈ। ਸ੍ਰੀ ਅਕਾਲ ਤਖਤ ਸਾਹਿਬ ਦੀ ਫਸੀਲ ਤੋਂ ਕੌਮ ਦੇ ਨਾਂ ਦਿੱਤੇ ਜਾ ਰਹੇ ਸੰਦੇਸ਼, ਸਿੱਖ ਕਿਰਦਾਰ ਨੂੰ ਢਾਹ ਲਾਉਣ ਲਈ ਹਕੂਮਤੀ ਜਾਲਸਾਜ਼ੀ ਅਤੇ ਸਿੱਖ ਕਿਰਦਾਰ ਵਿੱਚੋਂ ਗਾਇਬ ਹੋ ਰਹੀ ਕੌਮੀ ਚੇਤਨਾ ਇਨ੍ਹਾਂ ਲੇਖਾਂ ਦਾ ਮੁੱਖ ਮਸਲਾ ਕਿਹਾ ਜਾ ਸਕਦਾ ਹੈ। ਇਸ ਸੰਬੰਧ ਵਿੱਚ 'ਅਵਤਾਰ ਸਿੰਘ ਅਟਵਾਲ ਡੀ.ਆਈ.ਜੀ. ਦਾ ਕਤਲ' ਅਤੇ 'ਹਸਨ ਅਬਦਾਨ ਦੀ ਵਿਸਾਖੀ' ਲੇਖ ਬਹੁਤ ਮਹੱਤਵਪੂਰਨ ਹਨ। 'ਬਾਰਾਂਮਾਹ ਵਾਰਤਕੀ' ਆਪਣੇ ਆਪ ਵਿੱਚ ਨਵਾਂ ਸਾਹਿਤਕ ਤਜਰਬਾ ਹੈ। ਬਾਰਾਂ ਮਹੀਨਿਆਂ ਨੂੰ ਵਾਰਤਕ ਵਿੱਚ ਚਿਤਰਦਾ ਇਹ ਲੇਖ ਬਾਰਾਂਮਾਹ ਸੰਬੰਧੀ ਪੰਜਾਬੀ, ਸੰਸਕ੍ਰਿਤ, ਬ੍ਰਜ ਅਤੇ ਫਾਰਸੀ ਦੇ ਕਲਾਸੀਕਲ ਸਾਹਿਤ ਦੇ ਸੁਆਦਲੇ ਹਵਾਲਿਆਂ ਨਾਲ ਭਰਪੂਰ ਹੈ।

ਪ੍ਰੋਫੈਸਰ ਪੰਨੂ ਦੀ ਰਚਨਾ ਦਾ ਮੀਰੀ ਗੁਣ ਬੇਬਾਕੀ, ਮੌਲਿਕਤਾ ਅਤੇ ਰਵਾਨਗੀ ਹੈ। ਦਰਸ਼ਨ ਦੇ ਅਤਿ ਗੰਭੀਰ ਮਸਲਿਆਂ ਨੂੰ ਉਹ ਸਹਿਜ ਅਤੇ ਸਰਲ ਤਰੀਕੇ ਸੁਲਝਾਉਂਦੇ ਹਨ। ਵਿਚਾਰ ਚਰਚਾ ਕਰਦਿਆਂ ਆਪ ਧਿਰ ਬਣਨ ਦੀ ਥਾਂ ਕਰਤਾ ਪਾਠਕ ਸਾਹਮਣੇ ਅਧਿਐਨ ਅਤੇ ਖੋਜ ਦੇ ਅਨੰਤ ਰਾਹ ਖੋਲ੍ਹਦਾ ਹੈ। ਧਰਮ ਅਨੁਭਵੀ ਵਿਸ਼ਾ ਹੈ ਅਤੇ ਇਸ ਬਾਰੇ ਕੀਤੀ ਸਾਡੀ ਕੋਈ ਵੀ ਵਿਆਖਿਆ ਸੰਪੂਰਨ ਨਹੀਂ ਹੋ ਸਕਦੀ। ਫੇਰ ਵੀ ਕਿਹਾ ਜਾ ਸਕਦਾ ਹੈ ਕਿ ਕਰਤਾ ਦੇ ਵਿਸ਼ਵ ਧਰਮ-ਦਰਸ਼ਨ ਸਾਹਿਤਕ ਅਧਿਐਨ ਵਾਲੀ ਵਿਸ਼ਾਲ ਪਹੁੰਚ ਤੋਂ ਸਿੱਖ ਅਧਿਐਨ ਦੇ ਪਾਠਕ ਭਰਪੂਰ ਲਾਹਾ ਲੈਣਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ ਡਾ.ਹਰਦੇਵ ਸਿੰਘ
ਫ਼ਤਿਹਗੜ੍ਹ ਸਾਹਿਬ ਸਹਾਇਕ ਪ੍ਰੋਫੈਸਰ



# ਧਰਮ ਗ੍ਰੰਥਾਂ ਦੀ ਭਾਸ਼ਾ, ਅਰਥ, ਅਨੁਵਾਦ ਆਦਿਕ ਦੀਆਂ ਸਮੱਸਿਆਵਾਂ

ਸਾਹਿਤ ਦੀ ਪਰਿਭਾਸ਼ਾ, ਸਰੂਪ, ਸ਼ੈਲੀ ਅਤੇ ਉਦੇਸ਼ ਆਦਿਕ ਵਿਸ਼ਿਆਂ ਉੱਪਰ ਪੂਰਬ ਪੱਛਮ ਵਿਚ ਵਿਚਾਰ ਵਟਾਂਦਰਾ ਉਦੋਂ ਦਾ ਚੱਲ ਰਿਹਾ ਹੈ, ਜਦੋਂ ਦੀ ਸਾਨੂੰ ਭਰੋਸੇਯੋਗ ਲਿਖਣ ਸਮੱਗਰੀ ਪ੍ਰਾਪਤ ਹੋ ਸਕੀ ਹੈ। *ਕਾਵਿਸ਼ਾਸਤਰ* ਦੇ ਸਿਰਲੇਖ ਹੇਠ ਭਾਰਤੀ ਆਚਾਰੀਆਂ ਨੇ ਵਿਸਤਰਿਤ ਮੱਤ ਪੇਸ਼ ਕੀਤੇ ਤੇ ਪੱਛਮ ਵਿਚ *ਪੋਇਟਿਕਸ* ਦੇ ਟਾਈਟਲ ਅਧੀਨ ਵਿਚਾਰ ਵਟਾਂਦਰਾ ਹੋਇਆ। ਪਰਵਾਣਤ ਪੁਰਾਤਨ ਸਾਹਿਤ ਦਾ ਰੂਪ ਕਿਉਂਕਿ ਹੁੰਦਾ ਹੀ ਕਵਿਤਾ ਸੀ ਇਸ ਕਰਕੇ ਪਿੱਛੋਂ ਜਦੋਂ ਵਾਰਤਕ ਲਿਖਣ ਦਾ ਰੁਝਾਣ ਵਧਿਆ ਤਦ ਵਾਰਤਕ ਨੂੰ ਵੀ ਕਾਵਿ ਕਿਹਾ ਗਿਆ। ਇਉਂ ਕਾਵਿ ਦਾ ਅਰਥ ਕਵਿਤਾ ਨਾ ਹੋਕੇ ਸਾਹਿਤ ਹੋ ਗਿਆ। ਸਾਹਿਤ ਵਿਚ ਲੌਕਿਕ ਅਤੇ ਅਲੌਕਿਕ ਦੋਵੇਂ ਪ੍ਰਕਾਰ ਦੇ ਅਨੁਭਵ ਪ੍ਰਗਟਾਏ ਗਏ ਤੇ ਸਾਹਿਤ ਦੀਆਂ ਵਿਭਿੰਨ ਪ੍ਰਣਾਲੀਆਂ, ਸੰਪਰਦਾਵਾਂ ਪ੍ਰਚੱਲਤ ਹੋ ਗਈਆਂ। ਇਵੇਂ ਹੀ ਪੱਛਮ ਵਿਚ ਸਾਹਿਤ ਦੇ ਸਕੂਲ ਪ੍ਰਚੱਲਤ ਹੋਏ। ਭਾਵਾਂ ਦਾ ਸਾਹਿਤ ਅਤੇ ਵਿਚਾਰਾਂ ਦਾ ਸਾਹਿਤ, ਦੋ ਹਿੱਸਿਆਂ ਵਿਚ ਵਰਗ-ਵੰਡ ਕਰ ਕੇ ਹਰ ਕਿਸਮ ਦੀ ਲਿਖਤ ਨੂੰ ਸਾਹਿਤ ਕਿਹਾ। ਇਸ ਵਰਗ-ਵੰਡ ਅਨੁਸਾਰ ਕਵਿਤਾ ਕਹਾਣੀ ਨਾਵਲ ਆਦਿਕ ਹੀ ਨਹੀਂ, ਗਣਿਤ, ਫਿਜ਼ਿਕਸ, ਕੈਮਿਸਟਰੀ ਆਦਿਕ ਦੀਆਂ ਪੁਸਤਕਾਂ ਵੀ ਸਾਹਿਤ ਹਨ। ਇਹ ਵੀ ਜ਼ਰੂਰੀ ਨਹੀਂ ਕਿ ਸਾਹਿਤ ਦਾ ਲਿਖਤ ਵਿਚ ਹੋਣਾ ਜ਼ਰੂਰੀ ਹੋਵੇ। ਜਦੋਂ ਲਿਪੀ ਈਜਾਦ ਨਹੀਂ ਹੋਈ ਸੀ ਉਦੋਂ ਵੀ ਸਾਹਿਤ ਮੌਜੂਦ ਸੀ ਤੇ ਅੱਜ ਸਟੇਜ ਉਪਰ ਖੇਢੇ ਜਾ ਰਹੇ ਨਾਟਕ ਜਾਂ ਕਵੀਆਂ ਅਤੇ ਗਾਇਕਾਂ ਵਲੋਂ ਪੇਸ਼ ਕੀਤੇ ਗੀਤ, ਲਿਖਤ ਗ਼ੈਰ ਹਾਜ਼ਰ ਹੋਣ ਦੇ ਬਾਵਜੂਦ ਸਾਹਿਤ ਹਨ।

ਵੀਹਵੀਂ ਸਦੀ ਦੇ ਆਰੰਭ ਵਿਚ ਇਕ ਹੋਰ ਚਰਚਾ ਸੁਣਨ ਨੂੰ ਮਿਲੀ ਕਿ ਧਰਮ ਗ੍ਰੰਥ ਸਾਹਿਤ ਹਨ ਜਾਂ ਕੁੱਝ ਹੋਰ। ਜੇ ਸਾਹਿਤ ਹਨ ਤਦ ਇਨ੍ਹਾਂ ਨੂੰ ਸਾਹਿਤਕਾਰੀ ਦੇ ਨਿਯਮਾਂ ਉਪਰ ਖਰੇ ਉਤਰਨਾ ਚਾਹੀਦਾ ਹੈ, ਪਰ ਇਕ ਧਿਰ ਨੇ ਇਸ ਰੁਝਾਣ ਦੀ ਵਿਰੋਧਤਾ ਕੀਤੀ। ਹਜ਼ਰਤ ਮੁਹੰਮਦ ਸਾਹਿਬ ਦੇ ਦੇਹਾਂਤ ਮਗਰੋਂ ਜਦੋਂ ਕੁਰਾਨ ਸ਼ਰੀਫ ਦੀ ਸੰਪਾਦਨਾ ਕੀਤੀ ਗਈ ਤਦ ਕਿਹਾ ਗਿਆ ਕਿ ਇਹ ਰੱਬ ਦੀ ਬੋਲੀ ਹੈ ਜੋ ਹਜ਼ਰਤ ਮੁਹੰਮਦ ਸਾਹਿਬ ਰਾਹੀਂ ਨਾਜ਼ਲ ਹੋਈ। ਗ਼ੈਰ ਇਸਲਾਮੀ ਅਰਬੀ ਦੇ ਵਿਦਵਾਨਾਂ ਨੇ ਕਿਹਾ ਕਿ ਕੁਰਾਨ ਸ਼ਰੀਫ਼ ਵਿਚ ਲਿਖੀ ਅਰਬੀ ਵਿਆਕਰਣ ਅਨੁਸਾਰ ਗ਼ਲਤ ਹੈ ਇਸ ਕਰਕੇ ਇਹ ਰੱਬ ਦੀ ਬੋਲੀ

ਨਹੀਂ ਹੋ ਸਕਦੀ। ਜੇ ਰੱਬ ਦੀ ਬੋਲੀ ਮੰਨ ਲੈਂਦੇ ਹਾਂ ਤਦ ਫਿਰ ਇਹ ਕਹੋ ਕਿ ਰੱਬ ਨੂੰ ਅਰਬੀ ਭਾਸ਼ਾ ਅਤੇ ਇਸ ਦੀ ਵਿਆਕਰਣ ਦਾ ਗਿਆਨ ਨਹੀਂ। ਮੁਸਲਮਾਨਾਂ ਪਾਸ ਇਸ ਦਾ ਕੋਈ ਜਵਾਬ ਨਹੀਂ ਸੀ। ਪੈਗੰਬਰ ਮੁਹੰਮਦ(570-632 ਈ.) ਤੋਂ ਲੈ ਕੇ ਈਮਾਮ ਗ਼ਜ਼ਾਲੀ(1058-1111 ਈ.) ਤੱਕ ਪੰਜ ਸਦੀਆਂ ਇਹ ਸਮੱਸਿਆ ਕਾਇਮ ਰਹੀ। ਗਜ਼ਾਲੀ ਨੇ ਕਿਹਾ ਕਿ ਕੁਰਾਨ ਯਕੀਨਨ ਰੱਬ ਦੀ ਬੋਲੀ ਹੈ। ਅਰਬੀ ਦੀ ਵਿਆਕਰਣ ਬੰਦਿਆਂ ਨੇ ਬਣਾਈ ਹੈ ਜੋ ਗ਼ਲਤ ਹੋ ਗਈ ਹੈ। ਕੁਰਾਨ ਦੀ ਭਾਸ਼ਾ ਅਨੁਸਾਰ ਗ਼ਜ਼ਾਲੀ ਨੇ ਅਰਬੀ ਭਾਸ਼ਾ ਵਾਸਤੇ ਨਵੀਂ ਵਿਆਕਰਣ ਘੜੀ। ਇਸੇ ਪ੍ਰਕਾਰ ਮਸੀਹੀ ਵਿਦਵਾਨਾਂ ਨੇ ਕਿਹਾ ਕਿ ਬਾਈਬਲ ਵਿਚੋਂ ਸਾਹਿਤਕ ਰਸ ਪ੍ਰਾਪਤ ਕਰਨ ਵਾਲੇ ਵਿਅਕਤੀ ਅਗਿਆਨੀ ਹਨ। ਹਰੇਕ ਪੈਗੰਬਰ ਨੇ ਕਿਹਾ ਕਿ ਧਰਮ ਗ੍ਰੰਥ ਵਿਚ ਦਰਜ ਬੋਲ ਉਸਦੇ ਆਪਣੇ ਨਹੀਂ ਹਨ, ਰੱਬ ਨੇ ਉਸ ਤੋਂ ਬੁਲਵਾਏ ਹਨ। ਰਿਸ਼ੀਆਂ ਨੇ ਵੀ ਵੇਦ ਮੰਤਰਾਂ ਨੂੰ ਸ਼ਰੁਤੀ ਕਿਹਾ, ਉਹ ਬੋਲ ਜੋ ਰਚੇ ਨਹੀਂ ਗਏ, ਸੁਣੇ ਗਏ, ਦੇਖੇ ਗਏ। ਇਸ ਕਰਕੇ ਵੇਦ ਅਪੌਰੁਸ਼ਯ ਹਨ ਤੇ ਰਿਸ਼ੀ ਮੰਤਰ-ਦ੍ਰਸ਼ਟਾ ਹਨ। ਰਿਸ਼ੀਆਂ ਵਲੋਂ ਆਪਣੇ ਨਾਮ ਦਰਜ ਨਾ ਕਰਨ ਦੇ ਵੀ ਇਹੀ ਅਰਥ ਹਨ। ਇਹ ਉਹ ਸਥਾਨ ਹੈ ਜਿਥੇ ਬਾਣੀ ਅਤੇ ਕਾਵਿ ਵਿਚਕਾਰ ਲਕੀਰ ਖਿੱਚੀ ਗਈ। ਸਾਹਿਤ ਦਾ ਮਨੋਰਥ ਸੌਂਦਰਯ ਮਿਥਿਆ ਗਿਆ ਪਰ ਧਰਮ ਗ੍ਰੰਥ ਦਾ ਮਨੋਰਥ ਜੀਵਨ ਦਾ ਕਲਿਆਣ, ਮੁਕਤੀ ਰਿਹਾ।

ਸਾਹਿਤਕਾਰ ਦਲੀਲਾਂ, ਉਕਤੀਆਂ, ਪ੍ਰਮਾਣ ਅਤੇ ਹਵਾਲੇ ਦੇ ਦੇ ਕੇ ਪਾਠਕਾਂ ਨੂੰ ਆਪਣਾ ਮੱਤ ਮਨਾਉਣ ਜਾਂ ਸਮਝਾਉਣ ਦਾ ਯਤਨ ਕਰਦਾ ਹੈ ਪਰ ਇਹ ਪਾਠਕ ਦੀ ਮਰਜ਼ੀ ਹੈ ਕਿ ਦਲੀਲਾਂ ਪ੍ਰਭਾਵੀ ਹੋਣ ਦੇ ਬਾਵਜੂਦ ਲੇਖਕ ਦੀ ਗੱਲ ਮੰਨੇ ਜਾਂ ਨਾ। ਪੈਗੰਬਰ ਅਜਿਹਾ ਬਿਲਕੁਲ ਨਹੀਂ ਕਰਦੇ। ਦਲੀਲਾਂ ਨਹੀਂ, ਉਹ ਹੁਕਮ ਦਿੰਦੇ ਹਨ ਤੇ ਮੁਰੀਦ ਤਾਬਿਆਦਾਰ ਹੋ ਕੇ ਹੁਕਮਾਂ ਦਾ ਪਾਲਣ ਕਰਦੇ ਹਨ। ਸਾਹਿਤਕਾਰ ਛੰਦਾਂ, ਅਲੰਕਾਰਾਂ ਅਤੇ ਹੋਰ ਅਨੇਕਾਂ ਕਾਵਿ-ਜੁਗਤਾਂ ਰਾਹੀਂ ਪਾਠਕ ਲਈ ਰਸਦਾਇਕ ਸਮੱਗਰੀ ਤਿਆਰ ਕਰਦਾ ਹੈ ਪਰ ਪੈਗੰਬਰ ਵਾਸਤੇ ਅਜਿਹੀ ਕੋਈ ਮਜਬੂਰੀ ਨਹੀਂ।

ਪੰਜਾਬੀ ਦੁਨੀਆਂ ਵਿਚ ਪਹਿਲੀ ਵਾਰ ਵਿਧੀਵਤ ਢੰਗ ਰਾਹੀਂ ਬਾਣੀ ਅਤੇ ਸਾਹਿਤ ਵਿਚ ਨਿਖੇੜਾ ਪ੍ਰੋ. ਹਰਿਭਜਨ ਸਿੰਘ ਦਿੱਲੀ ਨੇ ਕੀਤਾ ਅਤੇ ਧਰਮਯੁਕਤ ਦਲੀਲਾਂ ਰਾਹੀਂ ਆਪਣਾ ਮੱਤ ਪੇਸ਼ ਕੀਤਾ। ਇਸ ਦ੍ਰਿਸ਼ਟੀਕੋਣ ਦੀ ਸੁਰ ਉਨ੍ਹਾਂ ਪਿੱਛੋਂ ਡਾ. ਜਗਬੀਰ ਸਿੰਘ ਨੇ ਫੜੀ ਜਿਸ ਨਾਲ ਇਹ ਪਰੰਪਰਾ ਕੁੱਝ ਅੱਗੇ ਤੁਰੀ। ਇਨ੍ਹਾਂ ਦੋਵਾਂ ਤੋਂ ਇਲਾਵਾ ਹੋਰ ਕਿਸੇ ਨੇ ਇਸ ਦਿਸ਼ਾ ਵੱਲ ਵਧੀਕ ਧਿਆਨ ਨਹੀਂ ਦਿੱਤਾ ਜਿਸ ਕਰਕੇ ਇਸ ਖੇਤਰ ਵਿਚ ਅਜੇ ਅੰਸ਼ਿਕ ਕੰਮ ਹੋਇਆ ਹੈ।

ਬਰਟਰੰਡ ਰੱਸਲ ਨੇ ਵਿਟਜਨਸਟੀਨ ਵਲੋਂ ਪੇਸ਼ ਕੀਤੀ ਨਾਮਕਰਣ ਦੀ ਭਾਸ਼ਾ-ਥਿਊਰੀ ਦਾ ਅਧਿਐਨ ਕੀਤਾ। ਰੱਸਲ ਅਨੁਸਾਰ ਨਾਮ ਦੋ ਪ੍ਰਕਾਰ ਦੇ ਹਨ- ਆਮ ਨਾਉਂ

ਅਤੇ ਖਾਸ ਨਾਉਂ। ਆਮ ਨਾਉਂ ਕੇਵਲ ਸੰਕਲਪਨਾਵਾਂ ਹਨ ਜੋ ਵਸਤੂ ਦੇ ਕੁੱਝ ਗੁਣਾਂ ਵਲ ਇਸ਼ਾਰਾ ਕਰਦੇ ਹਨ। ਖ਼ਾਸ ਨਾਉਂ ਵਿਅਕਤੀਆਂ/ਵਸਤਾਂ ਦਾ ਉਨ੍ਹਾਂ ਵਰਗੀਆਂ ਹੋਰ ਵਸਤਾਂ ਨਾਲੋਂ ਕੁੱਝ ਨਿਖੇੜਾ ਕਰ ਦਿੰਦੇ ਹਨ ਪਰ ਇਹ ਦੋਵੇਂ ਪ੍ਰਕਾਰ ਦੇ ਨਾਉਂ ਆਪਣੇ ਆਪ ਵਿਚ ਅਧੂਰੇ, ਅਸਪਸ਼ਟ ਅਤੇ ਅਰਥਹੀਣ ਹਨ ਜਦੋਂ ਤਕ ਸਰੋਤਾ/ਪਾਠਕ ਇਨ੍ਹਾਂ ਬਾਰੇ ਉਹ ਕੁੱਝ ਨਹੀ ਜਾਣ ਲੈਂਦਾ ਜੋ ਦੱਸਣ ਵਾਲਾ ਦੱਸਣਾ ਚਾਹੁੰਦਾ ਹੈ। ਖਾਸ ਨਾਉਂ ਸਬਜੈਕਟ ਹੋ ਗਏ ਤੇ ਆਮ ਨਾਉਂ ਪਰੈਡੀਕੇਟ। ਵਿਸ਼ੇਸ਼ਣਾ ਅਤੇ ਕ੍ਰਿਆਵਾਂ ਨੂੰ ਵੀ ਰੱਸਲ ਆਮ ਨਾਉਂ ਦੇ ਰੂਪ ਹੀ ਮੰਨਦਾ ਹੈ। ਭਾਸ਼ਾ ਦਾ ਹਰੇਕ ਵਾਕ ਅਧੂਰਾ ਹੈ ਜਦੋਂ ਤੱਕ ਕਿ ਉਸ ਬਾਰੇ ਪੂਰੇ ਪ੍ਰਸੰਗ ਦਾ ਹਵਾਲਾ ਨਹੀਂ ਮਿਲਦਾ। ਉਹ ਉਦਾਹਰਣ ਦਿੰਦਾ ਹੈ ਕਿ ਇਹ ਵਾਕ ਸੁਣੋ:

*'ਫਰਾਂਸ ਦਾ ਰਾਜਾ ਸਿਆਣਾ ਹੈ।'*

ਇਸ ਵਾਕ ਦਾ ਕੋਈ ਅਰਥ ਨਹੀਂ ਕਿਉਂਕਿ ਅੱਜ ਫਰਾਂਸ ਵਿਚ ਕੋਈ ਰਾਜਾ ਨਹੀਂ। ਦੱਸਣਾ ਪਵੇਗਾ ਕਿਸ ਰਾਜੇ ਦੀ ਗੱਲ ਹੋ ਰਹੀ ਹੈ ਤੇ ਸਾਬਤ ਕਰਨਾ ਪਵੇਗਾ ਕਿ ਉਹ ਕਿਵੇਂ ਸਿਆਣਾ ਹੈ।

ਹੁਣ ਲਈਏ ਧਰਮ ਗ੍ਰੰਥ ਵਿਚ ਵਰਤੇ ਗਏ ਰੱਬ ਦੇ ਨਾਵਾਂ ਬਾਰੇ ਪ੍ਰਸੰਗ। ਇਥੇ ਅਸੀਂ ਦੇਖਾਂਗੇ ਕਿ ਵਿਸ਼ੇਸ਼ਣ ਅਤੇ ਨਾਮ ਵਿਚਕਾਰ ਕੋਈ ਫ਼ਰਕ ਨਹੀਂ। ਨਾਮ ਹੈ ਹੀ ਨਹੀਂ, ਕੇਵਲ ਵਿਸ਼ੇਸ਼ਣ ਹਨ। ਇਨ੍ਹਾਂ ਵਿਸ਼ੇਸ਼ਣਾਂ ਨੂੰ ਨਾਮ ਮੰਨ ਲਿਆ ਗਿਆ ਹੈ। ਕਰਤਾਰ, ਪ੍ਰਤਿਪਾਲਕ, ਰਾਜ਼ਕ, ਰਹੀਮ, ਬਖਸ਼ਿੰਦ ਆਦਿਕ ਸ਼ਬਦ ਇਹੀ ਸਾਬਤ ਕਰਦੇ ਹਨ।

ਧਰਮ ਗ੍ਰੰਥ ਦੀ ਭਾਸ਼ਾ ਦੀ ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਉਹ ਵਿਆਕਰਣ ਤੋਂ ਪਰੇ ਹਟਣ ਦਾ ਯਤਨ ਕਰਦੀ ਹੈ। ਅਜਿਹਾ ਗੁਰਬਾਣੀ ਵਿਚ ਅਤੇ ਦਸਮ ਗ੍ਰੰਥ ਵਿਚ ਕਈ ਥਾਂ ਦੇਖਣ ਨੂੰ ਮਿਲਦਾ ਹੈ। ਵਿਆਰਕਣ ਦੇ ਵਾਕ ਤਿੰਨ ਕਾਲਾਂ ਵਿਚਕਾਰ ਘਿਰੇ ਹੋਏ ਹੁੰਦੇ ਹਨ। ਜਦੋਂ ਗੁਰੂ ਸਾਹਿਬਾਨ ਰੱਬ ਨੂੰ ਅਕਾਲ ਆਖਦੇ ਹਨ ਤਦ ਵਿਆਕਰਣ ਉਸਨੂੰ ਬਿਆਨ ਕਿਵੇਂ ਕਰੇਗੀ ? ਮੂਲ ਮੰਤਰ, ਸਿਖ ਦਰਸ਼ਨ ਅਤੇ ਗੁਰਮਤਿ ਦੀ ਬੁਨਿਆਦ ਹੈ। ਇਸ ਵਿਚ ਕੋਈ ਕ੍ਰਿਆ ਜਾਂ ਸਹਾਇਕ ਕ੍ਰਿਆ ਨਹੀਂ ਵਰਤੀ ਗਈ। ਸਤਿ ਨੂੰ ਰੂਪਮਾਨ ਕਰਨ ਦੇ ਮਨੋਰਥ ਨਾਲ ਬਿਨਾ ਕੋਈ ਵਾਕ ਸਿਰਜਿਆਂ ਇਕ ਕਤਾਰ ਵਿਚ ਕੇਵਲ ਵਿਸ਼ੇਸ਼ਣ ਲਿਖ ਦਿੱਤੇ ਹਨ ਤੇ ਭਾਸ਼ਾ ਲਾਚਾਰੀ ਦਾ ਇਹ ਹਾਲ ਕਿ ਗਣਿਤ ਦਾ ਹਿੰਦਸਾ ਉਸਦੇ ਇੱਕ ਹੋਣ ਵਾਸਤੇ ਵਰਤਿਆ। ਗਣਿਤ ਦਾ ਹਿੰਦਸਾ ਕਿਸੇ ਹੋਰ ਧਰਮ ਗ੍ਰੰਥ ਵਿਚ ਵਰਤਿਆ ਗਿਆ ਹੋਵੇ, ਅਜਿਹਾ ਸਾਡੀ ਜਾਣਕਾਰੀ ਵਿਚ ਨਹੀਂ ਹੈ। ਸਾਹਿਤਕਾਰ ਭਾਸ਼ਾ ਨਾਲ ਖੇਡਾਂ ਖੇਡਦਾ ਹੈ ਪਰੰਤੂ ਗੁਰਬਾਣੀ ਸਤਿ ਦਾ ਪ੍ਰਗਟਾਵਾ ਵੀ ਹੈ, ਸਤਿ ਵੀ ਹੈ, ਇਸ ਕਰਕੇ ਭਾਸ਼ਾਈ ਖੇਡਾਂ ਗਾਇਬ ਹਨ। ਰੱਸਲ ਦਾ ਇਹ ਕਥਨ ਸਾਡੇ ਲਈ ਮੁੱਲਵਾਨ ਹੈ, 'ਦਰਸ਼ਨ ਵਿਚ ਸਤਿ ਵਿਆਪਕ ਹੈ। ਜਿਹੜਾ ਬੰਦਾ ਸਤਿ ਨਾਲ ਖੇਡਾਂ ਖੇਡਦਾ ਹੈ ਉਹ

ਚਿੰਤਨ ਦਾ ਨੁਕਸਾਨ ਕਰਦਾ ਹੈ।'[1]

ਭਰਥਰੀ ਹਰੀ ਨੇ ਸ਼ਬਦ–ਬ੍ਰਹਮ ਦਾ ਸਿਧਾਂਤ ਸਿਰਜਿਆ। ਬੋਧੀਆਂ ਨੇ ਕਿਹਾ ਕਿ ਸ਼ਬਦ ਬੇਕਾਰ ਚੀਜ਼ ਹੈ ਇਸ ਕਰਕੇ ਇਸ ਦੀ ਵਾਸਤਵਿਕਤਾ ਨੂੰ ਸਵੀਕਾਰ ਨਹੀਂ ਕੀਤਾ ਕਿਉਂਕਿ ਭਾਸ਼ਾ ਸਤਿ ਨੂੰ ਪ੍ਰਗਟ ਕਰਨ ਵਿਚ ਪੂਰੀ ਤਰ੍ਹਾਂ ਅਸਮਰਥ ਹੈ। ਬੋਧੀਆਂ ਨੂੰ ਪੁੱਛਿਆ ਗਿਆ ਕਿ 'ਭਾਸ਼ਾ ਮਿਥਿਆ ਹੈ', ਤੁਹਾਡਾ ਇਹ ਕਥਨ ਕਿਵੇਂ ਸਹੀ ਹੋਇਆ ਕਿਉਂਕਿ ਇਹ ਵਾਕ ਵੀ ਕਿਸੇ ਭਾਸ਼ਾ ਦਾ ਵਾਕ ਹੈ। ਭਾਸ਼ਾ ਜੇ ਸਤ ਨਹੀਂ ਪ੍ਰਗਟ ਕਰ ਸਕਦੀ ਤਾਂ ਤੁਹਾਡਾ ਉਕਤ ਵਾਕ ਵੀ ਮੰਨਣਯੋਗ ਨਹੀਂ।

ਵਿਭਿੰਨ ਧੁਨੀਆਂ ਦਾ ਨਾਮ ਭਾਸ਼ਾ ਨਹੀਂ। ਇਨ੍ਹਾਂ ਧੁਨੀਆਂ ਦੇ ਸੰਜੋਗ ਤੋਂ ਬਣਨ ਵਾਲੇ ਸ਼ਬਦ ਅਤੇ ਸ਼ਬਦਾਂ ਤੋਂ ਬਣਨ ਵਾਲੇ ਵਾਕਾਂ ਦਾ ਕੋਈ ਅਰਥ ਹੋਣਾ ਚਾਹੀਦਾ ਹੈ। ਭਾਰਤੀ ਆਚਾਰੀਆਂ ਨੇ ਬਹੁਤ ਪਹਿਲਾਂ ਸ਼ਬਦ ਅਤੇ ਅਰਥ ਦੇ ਸਬੰਧਾਂ ਬਾਰੇ ਜਾਣ ਲਿਆ ਸੀ। ਲੌਕਿਕ ਸਾਹਿਤ ਵਿਚ ਅਰਥ ਮੰਜ਼ਿਲ ਹੈ ਨਾ ਕਿ ਸ਼ਬਦ। ਪਰੰਤੂ ਧਰਮਗ੍ਰੰਥ ਵਿਚ ਅਰਥ ਨਹੀਂ, ਸ਼ਬਦ ਮੰਜ਼ਲ ਹੈ। ਨਾਮ ਸਿਮਰਨ ਦਾ ਅਰਥਾਂ ਨਾਲ ਕੋਈ ਸਬੰਧ ਨਹੀਂ। ਭਾਸ਼ਾ ਦਾ ਸਬੰਧ ਕਲਪਨਾ ਸ਼ਕਤੀ ਅਤੇ ਯਾਦਦਾਸ਼ਤ ਨਾਲ ਪੂਰਨ ਅਟੁੱਟ ਹੈ।

ਕਲਪਨਾ ਤੋਂ ਬਗ਼ੈਰ ਵਾਕ ਸੰਭਵ ਨਹੀਂ। ਵਾਕ ਤੋਂ ਪਹਿਲਾਂ ਵਾਕ ਦਾ ਵਿਚਾਰ ਹੈ ਤੇ ਵਾਕ, ਵਿਚਾਰ ਦਾ ਬੱਚਾ ਹੈ। ਜੇ ਯਾਦਦਾਸ਼ਤ ਨਹੀਂ ਤਦ ਇਸ ਬੱਚੇ ਦੀ ਮੌਤ ਯਕੀਨੀ ਹੈ। ਯਾਦਦਾਸ਼ਤ ਰਾਹੀਂ ਸ਼ਬਦ ਜੁੜ ਕੇ ਵਾਕ ਬਣਦੇ ਹਨ ਅਤੇ ਵਾਕਾਂ ਦਾ ਸਮੂਹ ਵਿਸ਼ੇਸ਼ ਪ੍ਰਸੰਗ ਸਿਰਜਦਾ ਹੈ। ਕਲਪਨਾ ਅਤੇ ਯਾਦਸ਼ਕਤੀ ਲੇਖਕ/ਵਕਤਾ ਅਤੇ ਪਾਠਕ/ਸਰੋਤਾ ਦੋਹਾਂ ਲਈ ਲਾਜ਼ਮੀ ਹੈ। ਪਰੰਤੂ ਗੁਰੂ ਸਾਹਿਬਾਨ ਆਖਦੇ ਹਨ: ਜੋ ਕੁੱਝ ਯਾਦ ਕੀਤਾ ਹੋਇਆ ਹੈ ਸੋ ਭੁੱਲ ਜਾਓ ਅਤੇ ਤੁਹਾਡੀ ਕਲਪਨਾ ਕਮਜ਼ੋਰ ਅਤੇ ਬੇਕਾਰ ਹੈ, ਇਸ ਤੋਂ ਪਿੱਛਾ ਛੁਡਾਓ। ਜੇ ਭਾਂਡਾ ਖਾਲੀ ਨਹੀਂ ਕਰੋਗੇ ਤਦ ਇਸ ਵਿਚ ਸਤਿ ਵਸਤੂ ਨਹੀਂ ਪੈ ਸਕੇਗੀ। ਆਪਣੇ ਆਪ ਨੂੰ ਸੰਪੂਰਨ ਤੌਰ ਤੇ ਖਾਲੀ ਕਰੋਗੇ ਤਦ ਸੰਪੂਰਨਤਾ ਦੇ ਦੀਦਾਰ ਹੋਣਗੇ। ਇਥੇ ਗੁਰਬਾਣੀ ਦੀਆਂ ਪੰਕਤੀਆਂ ਇਸ ਕਰਕੇ ਦਰਜ ਨਹੀਂ ਕਰ ਰਿਹਾ ਕਿਉਂਕਿ ਅਨੇਕ ਸਥਾਨਾਂ ਤੇ ਇਹੋ ਜਿਹੇ ਹਵਾਲੇ ਅੰਕਿਤ ਹਨ ਤੇ ਪਾਠਕ ਭਲੀਭਾਂਤ ਵਾਕਫ਼ ਹਨ।

ਭਾਸ਼ਾ ਮਿਥਿਆ ਹੈ ਕਿ ਸਤਿ, ਇਸ ਬਾਰੇ ਵੀ.ਐਨ. ਝਾਅ[2] ਨੇ ਵਿਆਕਰਣੀਆਂ ਅਤੇ ਨਿਆਇਕਾਂ ਦੁਆਰਾ ਕੀਤੀ ਬਹੁਤ ਲੰਮੀ ਗੋਸ਼ਟੀ ਦਰਜ ਕੀਤੀ ਹੈ। ਨਿਆਇਕ ਆਖਦੇ ਹਨ ਕਿ ਵਾਕ ਤਦ ਸਮਝ ਆਇਗਾ ਜੇ ਸ਼ਬਦਾਂ ਦੇ ਬਾਹਰੀ ਅਰਥ ਪਤਾ ਹੋਣਗੇ। ਪਹਿਲੋਂ ਮੂਲ ਅਰਥ ਦੀ ਜਾਣਕਾਰੀ ਹੋਵੇਗੀ ਤਦ ਬੋਧਾਰਥ ਤੱਕ ਪੁੱਜਿਆ ਜਾ ਸਕੇਗਾ। ਵਿਆਕਰਣ ਵਾਲੇ ਉਦਾਹਰਨ ਦਿੰਦੇ ਹੋਏ ਜੋ ਆਖਦੇ ਹਨ ਦੋ ਵਾਕ ਸੁਣੋ:

1. ਘੜਾ ਹੈ।
2. ਘੜਾ ਨਹੀਂ ਹੈ।

ਜਦੋਂ ਸ਼ਬਦ 'ਘੜਾ' ਉਚਾਰਿਆ ਤਦ ਆਪਣੇ ਆਪ ਸਾਬਤ ਹੋ ਗਿਆ ਕਿ ਘੜੇ ਦੀ ਹੋਂਦ ਹੈ। ਜੇ ਘੜਾ ਨਾ ਹੁੰਦਾ ਤਦ ਸ਼ਬਦ 'ਘੜਾ' ਵੀ ਨਾ ਹੁੰਦਾ। ਫਿਰ ਇਸ ਨਾਲ 'ਹੈ' ਸ਼ਬਦ ਜੋੜਨ/ਲਿਖਣ ਦੀ ਕੀ ਤੁਕ ? ਦੂਜਾ ਵਾਕ ਹੈ 'ਘੜਾ ਨਹੀਂ ਹੈ'। ਸ਼ਬਦ 'ਘੜਾ' ਉਚਾਰਿਆ ਤਾਂ ਸਾਬਤ ਹੋਇਆ ਕਿ ਘੜਾ ਹੈ, ਪਰ ਪਿਛੇ ਸ਼ਬਦ 'ਨਹੀਂ ਹੈ' ਆ ਗਏ ਹਨ ਜੋ ਦੱਸਦੇ ਹਨ ਕਿ ਘੜੇ ਦੀ ਹੋਂਦ ਨਹੀਂ ਹੈ। ਇਹ ਤਾਂ ਆਪਾ ਵਿਰੋਧੀ ਗੱਲ ਹੋ ਗਈ। ਇਸ ਕਰਕੇ ਕਿਹਾ ਗਿਆ ਕਿ ਭਾਸ਼ਾ ਅਧੂਰੀ ਵੀ ਹੈ ਅਸਪਸ਼ਟ ਵੀ। ਨਿਆਇਕ ਆਖਦੇ ਹਨ ਕਿ ਸ਼ਬਦ 'ਘੜਾ' ਵਾਸਤਵ ਵਿਚ ਕੋਈ ਵਸਤੂ ਨਹੀਂ, ਵਸਤੂ ਦਾ ਖਿਆਲ ਹੈ। ਇਸ ਖਿਆਲ ਦਾ ਪਦਾਰਥਕ ਰੂਪ ਇਥੇ ਮੌਜੂਦ ਹੈ ਕਿ ਨਹੀਂ ਇਸ ਵਾਸਤੇ ਕਿਰਿਆ ਅਤੇ ਸਹਾਇਕ ਕਿਰਿਆ ਲਗਾਈ ਜਾਂਦੀ ਹੈ। ਇਵੇਂ ਹੀ ਜਦੋਂ ਆਖਦੇ ਹਾਂ- ਘੜਾ ਨਹੀਂ ਹੈ, ਤਦ ਇਸ ਦਾ ਅਰਥ ਹੈ ਕਿ ਕਿਤੇ ਨਾ ਕਿਤੇ ਘੜਾ ਹੈ ਜ਼ਰੂਰ, ਪਰ ਜਿਸ ਵਿਸ਼ੇਸ਼ ਥਾਂ ਦਾ ਜ਼ਿਕਰ ਹੋ ਰਿਹਾ ਹੈ ਇਹ ਉਥੇ ਨਹੀਂ ਹੈ। ਮੰਨ ਲਉ ਕਿ ਸਾਰੇ ਸੰਸਾਰ ਵਿਚ ਘੜਾ ਕਿਤੇ ਨਹੀਂ, ਪਰ ਇਕ ਖਿਆਲ, ਇਕ ਸ਼ਬਦ ਹੈ ਤਾਂ ਘੜਾ ਬਣ ਜਾਵੇਗਾ, ਕੋਈ ਬਣਾ ਲਏਗਾ।

ਵਿਸ਼ਵ-ਰਚਨਾ ਬਾਰੇ ਇਹੀ ਪ੍ਰਸ਼ਨ ਸਾਹਮਣੇ ਆਏ। ਪਰਮਾਤਮਾ ਨੇ ਸ਼ਬਦ ਉਚਾਰਿਆ "ਭੂਹ", ਉਸੇ ਵਕਤ ਉਤਪਤੀ ਹੋ ਗਈ। ਨਿਆਇਕਾਂ ਨੇ ਕਿਹਾ ਸੀ ਕਿ ਅਭਿਧਾ ਤੋਂ ਬਿਨਾਂ ਲੱਖਣਾ ਨਹੀਂ ਹੁੰਦੀ। ਜਦੋਂ ਸ੍ਰਿਸ਼ਟੀ ਨਹੀਂ ਸੀ ਤਦ ਇਸਦੇ ਹੋਣ/ਬਣਾਉਣ ਦਾ ਖਿਆਲ ਕਿਵੇਂ ਪੈਦਾ ਹੋ ਗਿਆ ਤੇ ਖ਼ਿਆਲ ਵੀ ਉਦੋਂ ਆ ਸਕਦਾ ਹੈ ਜਦੋਂ ਭਾਸ਼ਾ ਹੋਵੇ। ਸੁੰਨ ਅਵਸਥਾ ਵਿਚ ਭਾਸ਼ਾ ਨਹੀਂ ਸੀ ਤਦ ਵਿਚਾਰ ਕਿਵੇਂ ਆ ਗਿਆ ? ਜਦੋਂ ਭਾਸ਼ਾ ਨਹੀਂ ਸੀ ਤਦ ਸ਼ਬਦ 'ਭੂਹ' ਕਿਥੋਂ ਆਇਆ ? ਵਿਆਕਰਣੀਆਂ ਨੇ ਕਿਹਾ ਕਿ ਬੋਧਾਰਥ ਸਮਝੇ ਬਗ਼ੈਰ ਇਹ ਸਮਝ ਵਿਚ ਨਹੀਂ ਆਏਗਾ। ਨਿਆਇਕਾਂ ਨੇ ਕਿਹਾ ਕਿ ਸੁੰਨ ਅਵਸਥਾ ਵਿਚ ਕੀ ਸੀ ਉਸਦਾ ਸਾਨੂੰ ਪਤਾ ਨਹੀਂ ਪਰ ਰਚਣਹਾਰ ਨੂੰ ਉਦੋਂ ਵੀ ਸਭ ਪਤਾ ਸੀ। ਉਸਨੂੰ 'ਭੂਹ' ਸ਼ਬਦ ਦਾ ਵੀ ਪਤਾ ਸੀ ਕਿਉਂਕਿ ਸ੍ਰਿਸ਼ਟੀ-ਰਚਨਾ ਉਸਨੇ ਪਹਿਲੀ ਵਾਰ ਥੋੜ੍ਹਾ ਕੀਤੀ ਹੈ, ਉਹ ਅਨੇਕ ਵਾਰ ਸਿਰਜਣਾ ਅਤੇ ਅਨੇਕ ਵਾਰ ਵਿਨਾਸ਼ ਕਰ ਚੁਕਾ ਹੈ ਜਿਸ ਕਾਰਨ ਸਿਰਜਣਹਾਰ ਲਈ ਬੋਧਾਰਥ ਦੀ ਸਮੱਸਿਆ ਨਹੀਂ। ਬੋਧਾਰਥ ਸਾਡੇ ਵਾਸਤੇ ਉਪਯੋਗੀ ਹੈ ਕਿਉਂਕਿ ਸਾਡਾ ਗਿਆਨ ਅੰਸ਼ਿਕ ਹੈ ਜਦੋਂ ਕਿ ਪਰਮ-ਸਤਿ ਗਿਆਨ-ਸਰੂਪ ਅਤੇ ਗਿਆਨ-ਸਰੋਤ ਹੈ।

ਧਰਮਗ੍ਰੰਥ ਦੀ ਭਾਸ਼ਾ ਦੀਆਂ ਉਲਝਣਾਂ ਲੌਕਿਕ ਭਾਸ਼ਾ ਨਾਲੋਂ ਅਤਿਅੰਤ ਗੁੰਝੀਆਂ ਅਤੇ ਜਟਿਲ ਹਨ। ਸੰਸਾਰ ਨੂੰ ਸੰਕਲਪਾਂ ਬਗ਼ੈਰ ਨਹੀਂ ਸਮਝਿਆ ਜਾ ਸਕਦਾ ਤੇ ਹਰ ਨਵਾਂ ਸ਼ਬਦ ਨਵਾਂ ਸੰਕਲਪ ਹੈ। ਸੋ ਸੰਕਲਪ ਅਸੀਮ ਹੋ ਗਏ। ਇਥੇ ਹੀ ਬੱਸ ਨਹੀਂ। ਇਕੋ ਸ਼ਬਦ ਵਖ ਵਖ ਬੰਦਿਆਂ ਲਈ ਵੱਖ ਵੱਖ ਮੂਰਤ ਲਈ ਬੈਠਾ ਹੈ। ਮੌਲਵੀ ਅਤੇ ਬ੍ਰਾਹਮਣ ਦੇ ਦਿਲ ਵਿਚਲੇ ਇਕੋ ਕਿਸਮ ਦੇ ਸ਼ਬਦਾਂ ਦੇ ਸੰਕਲਪ ਵਿਭਿੰਨ ਹਨ।

ਸ਼ਰਈ ਅਤੇ ਸੂਫ਼ੀ ਦੇ ਸੰਕਲਪ ਇੰਨੇ ਵੱਖਰੇ, ਸਗੋਂ ਵਿਰੋਧੀ ਹੋ ਗਏ ਕਿ ਮਨਸੂਰ ਨੂੰ ਫਾਂਸੀ ਤੇ ਲਟਕਾ ਦਿੱਤਾ। ਸੰਸਾਰ ਵਿਚ ਵਿਚਰਦੇ ਹੋਏ ਸਾਡਾ ਸਾਹਮਣਾ ਆਪਾਵਿਰੋਧੀ ਸਥਿਤੀਆਂ ਨਾਲ ਹੁੰਦਾ ਰਹਿੰਦਾ ਹੈ। ਸਮਝ ਬੇਸਮਝੀ, ਸਹਿਮਤੀ ਅਸਹਿਮਤੀ, ਗਿਆਨ ਅਗਿਆਨ, ਚਾਨਣ ਹਨੇਰਾ, ਜੀਵਨ ਮੌਤ ਸਾਰੇ ਸਾਡੇ ਆਲੇ ਦੁਆਲੇ ਅਤੇ ਸਾਹਮਣੇ ਹਨ। ਪਰ ਧਰਮ ਗ੍ਰੰਥਾਂ ਵਿਚ ਕੇਵਲ ਚਾਨਣ ਹੈ, ਕੇਵਲ ਜੀਵਨ ਹੈ, ਕੇਵਲ ਸਥਿਰਤਾ ਅਡੋਲਤਾ, ਅਨੰਤਤਾ ਤੇ ਗਿਆਨ ਹੈ ਤੇ ਇਹ ਸਾਰੇ ਸੰਕਲਪ ਜੀਵਨ, ਸਥਿਰਤਾ, ਅਨੰਤਤਾ ਤੇ ਗਿਆਨ ਆਦਿਕ ਵੀ ਵਖ-ਵਖ ਨਹੀਂ, ਇਕੋ ਹਸਤੀ ਬਾਬਤ ਸਾਡੇ ਮਨ ਦੇ ਬੋਲ ਹਨ। ਲੌਕਿਕ ਗਿਆਨ ਅਨੁਸਾਰ ਕਿਸੇ ਵਸਤੂ ਦਾ ਇਕ ਭਾਗ ਉਸ ਵਸਤੂ ਜਿਡਾ ਨਹੀਂ ਹੋ ਸਕਦਾ। ਇਹ ਭੌਤਿਕ ਵਿਗਿਆਨ ਦਾ ਬੁਨਿਆਦੀ ਅਸੂਲ ਹੈ ਪਰ ਧਰਮ ਗ੍ਰੰਥ ਆਖਦਾ ਹੈ ਕਿ ਪੂਰਨ ਦਾ ਅੰਸ਼ ਵੀ ਪੂਰਨ ਹੈ। ਈਸ਼ ਉਪਨਿਸ਼ਦ ਦੇ ਵਾਕ ਹਨ, 'ਸਭ ਪੂਰਨ ਹੈ। ਜੇ ਪੂਰਨ ਨੂੰ ਪੂਰਨ ਵਿਚ ਮਿਲਾ ਦੇਈਏ ਤਦ ਜੋ ਬਣਦਾ ਹੈ ਉਹ ਪੂਰਨ ਹੁੰਦਾ ਹੈ। ਪੂਰਨ ਵਿਚੋਂ ਪੂਰਨ ਨੂੰ ਘਟਾ ਦੇਈਏ ਤਦ ਜੋ ਬਚਦਾ ਹੈ ਉਹ ਪੂਰਨ ਹੁੰਦਾ ਹੈ।' ਮਨਸੂਰ ਦਾ *ਅਨਅਲਹੱਕ*, ਰਿਸ਼ੀਆਂ ਦਾ *ਤਤ ਤ੍ਵੰ ਅਸਿ, ਅਹੰਬ੍ਰਹਮਾਸਮੀ* ਤੇ ਬਾਈਬਲ ਦਾ ਕਥਨ, '*ਪਿਤਾ ਵਾਂਗ ਸੰਪੂਰਨ ਹੋ ਜਾ*', '*ਨਵਾਂ ਮਨੁੱਖ ਬਣ*', ਇਕੋ ਸਤਿ ਦਾ ਪਰੀਚੈ ਦਿੰਦੇ ਹਨ। ਸਾਰੇ ਧਰਮਗ੍ਰੰਥ ਆਦੇਸ਼ ਦਿੰਦੇ ਹਨ, 'ਆਪੇ ਨੂੰ ਜਾਣ'। ਇਹ ਵਾਕ ਅਜਿਹੀ ਪੌੜੀ ਹੈ ਕਿ ਜਿਹੜਾ ਇਸ ਉਪਰ ਚੜ੍ਹ ਗਿਆ ਉਹ ਦੇਖ ਲਵੇਗਾ, 'ਉਹੀ ਹਾਂ ਮੈਂ'। ਸੋ ਆਪਾ ਬ੍ਰਹਮ ਹੈ। ਆਪੇ ਨੂੰ ਜਾਣਨਾ ਬ੍ਰਹਮ ਨੂੰ ਜਾਣਨਾ ਤੇ ਬ੍ਰਹਮ ਹੋ ਜਾਣਾ ਹੈ। ਧਰਮ ਗ੍ਰੰਥ ਦੀ ਭਾਸ਼ਾ ਵਿਚ 'ਜਾਣਨਾ' ਮਾਇਨੇ 'ਹੋਣਾ' ਹੁੰਦਾ ਹੈ। ਆਪਣੇ ਆਪ ਨੂੰ ਜਾਣਨ ਦੇ ਹੁਕਮ ਬੋਧੀ ਅਤੇ ਜੈਨ ਅਨੀਸ਼ਵਰਵਾਦੀ ਮੱਤ ਵੀ ਦਿੰਦੇ ਹਨ। ਵਖ ਵਖ ਧਰਮਾਂ ਵਿਚ ਸਤਿ ਦੀ ਪਰਿਭਾਸ਼ਾ ਵਿਚ ਬੇਸ਼ਕ ਭਿੰਨਤਾਈਆਂ ਹਨ ਪਰ ਸਤਿ ਇਕ ਹੈ ਤੇ ਸਾਡੀ ਮੰਜ਼ਲ ਸਤਿ ਹੈ, ਸਤਿ ਦੀ ਪਰਿਭਾਸ਼ਾ ਨਹੀਂ। ਸਤਿ ਤਕ ਅਪੜ ਕੇ ਭਾਸ਼ਾ ਅਤੇ ਫਲਸਫ਼ਾ ਸਭ ਫਾਲਤੂ ਹੋ ਜਾਂਦੇ ਹਨ ਤੇ ਝੜ ਜਾਂਦੇ ਹਨ। ਵਿਟਜਨਸਟੀਨ ਆਖਦਾ ਹੈ, 'ਛੱਤ ਉਪਰ ਅੱਪੜ ਕੇ ਪੌੜੀ ਸੁੱਟ ਦਿਉ ਕਿਉਂਕਿ ਛੱਤ ਉਪਰ ਹੋਰ ਕੋਈ ਛੱਤ ਨਹੀਂ ਹੈ ਤੇ ਹੇਠਾਂ ਉਤਰਨ ਦੀ ਲੋੜ ਨਹੀਂ।' ਬੁੱਧ ਆਖਦਾ ਹੈ, 'ਦਰਿਆ ਦੇ ਦੂਜੇ ਕਿਨਾਰੇ ਤੇ ਪੁੱਜ ਗਏ ਹੋ ਤਾਂ ਕਿਸ਼ਤੀ ਉਥੇ ਛੱਡ ਜਾਉ। ਹੁਣ ਇਸ ਨੂੰ ਮੋਢਿਆਂ ਉਪਰ ਚੁਕੀ ਫਿਰਨ ਦਾ ਕੋਈ ਲਾਭ ਨਹੀਂ।' ਗੁਰਬਾਣੀ ਦਾ ਮਹਾਂਵਾਕ ਹੈ:

**ਫਲ ਕਾਰਨ ਫੂਲੀ ਬਨਰਾਇ ॥**
**ਫਲੁ ਲਾਗਾ ਤਬ ਫੂਲੁ ਬਿਲਾਇ ॥**
**ਗਿਆਨੈ ਕਾਰਨ ਕਰਮ ਅਭਿਆਸੁ ॥**
**ਗਿਆਨੁ ਭਇਆ ਤਹ ਕਰਮਹ ਨਾਸੁ ॥੩॥**

(ਰਵਿਦਾਸ ਜੀ, ਪੰਨਾ 1167)

ਧਰਮ ਗ੍ਰੰਥ ਆਖਦਾ ਹੈ, ਜਿਸਨੂੰ ਪਿਆਰ ਕਰੇਂਗਾ ਉਹੀ ਹੋ ਜਾਏਂਗਾ। ਜੇ ਨਹੀਂ ਹੋਇਆ ਤਦ ਤੇਰਾ ਪਿਆਰ ਪੂਰਨ ਨਹੀਂ। ਮੁਸ਼ੱਕਤ ਅਤੇ ਬੰਦਗੀ ਸਭ ਵਿਅਰਥ ਹਨ ਜੇ ਤੂੰ ਸਤਿ ਬਣਿਆ ਨਹੀਂ। ਸੋ ਧਰਮ ਗ੍ਰੰਥ ਦੀ ਭਾਸ਼ਾ ਕੁੱਝ ਸਮਝਾਉਣ ਦੀ ਥਾਂ ਬਣਨ ਵੱਲ ਲਿਜਾਂਦੀ ਹੈ। ਧਰਮ ਉਦੋਂ ਤੱਕ ਗ੍ਰੰਥ ਵਿਚ ਕੈਦ ਹੈ ਜਦੋਂ ਤੱਕ ਮਨੁੱਖ ਕਰਮ ਖੇਤਰ ਵਿਚ ਨਹੀਂ ਆਉਂਦਾ, ਕਾਰਜਸ਼ੀਲ ਨਹੀਂ ਹੁੰਦਾ। ਧਰਮ ਦੀ ਭਾਸ਼ਾ ਵਿਸ਼ੇਸ਼ ਪ੍ਰਕਾਰ ਦੀਆਂ ਭਾਵਨਾਵਾਂ ਦਾ ਸਮੂਹ ਨਹੀਂ, ਪੂਰਾ ਜੀਵਨ ਹੈ, ਉਹ ਜੀਵਨ ਨਹੀਂ ਜਿਹੜਾ ਇਕ ਸਮੇਂ ਕਿਸੇ ਥਾਂ ਤੇ ਹੋਇਆ ਸੀ ਤੇ ਫਿਰ ਇਕ ਹੋਰ ਸਮੇਂ ਇਕ ਹੋਰ ਥਾਂ ਤੇ ਮੁੱਕ ਜਾਵੇਗਾ। ਇਹ ਉਹ ਜੀਵਨ ਹੈ ਜਿਸਦਾ ਨਾ ਆਦਿ ਹੈ ਨਾ ਅੰਤ। ਗੀਤਾ, ਜੇ ਕਿਤਾਬ ਵਿਚ ਪਿਆ ਸੰਦੇਸ਼ ਹੈ ਤਦ ਇਹ ਗੀਤਾ ਨਹੀਂ, ਆਮ ਕਿਤਾਬਾਂ ਵਰਗੀ ਕਿਤਾਬ ਹੈ। ਗੀਤਾ ਉਦੋਂ ਗੀਤਾ ਬਣਦੀ ਹੈ ਜਦੋਂ ਇਹ ਕਾਇਰ ਮਨੁਖ ਨੂੰ ਬਲਵਾਨ ਕਰਕੇ ਕਰਤੱਵ ਦੀ ਪਾਲਣਾ ਕਰਨ ਵਾਸਤੇ ਯੁੱਧ ਦੇ ਮੈਦਾਨ ਵਿਚ ਨਿਤਾਰਦੀ ਹੈ।

ਜੁਨੈਦ ਮਨਸੂਰ ਨੂੰ ਆਖਦਾ ਹੈ, 'ਈਮਾਨ ਲਿਆ। ਈਮਾਨ ਲਿਆਏਂਗਾ ਤਾਂ ਦੇਖੀਂ ਹਜ਼ਾਰਾਂ ਮਣ ਭਾਰੇ ਪਹਾੜ ਤੁਰਨ ਲੱਗਣਗੇ, ਨੱਚਣ ਲੱਗਣਗੇ ਤੇ ਬੱਦਲਾਂ ਵਾਂਗ ਉਡਣ ਲੱਗਣਗੇ। ਈਮਾਨ ਲਿਆਏਂਗਾ ਤਾਂ ਪਹਾੜਾਂ ਨੂੰ ਉਡਦਿਆਂ ਦੇਖ ਕੇ ਤੈਨੂੰ ਹੈਰਾਨੀ ਨਹੀਂ ਹੋਵੇਗੀ।'

ਧਰਮ ਗ੍ਰੰਥ ਦੀ ਬੌਧਿਕ ਵਿਆਖਿਆ ਧਰਮ ਨਹੀਂ ਕਿਉਂਕਿ ਹਰੇਕ ਵਿਆਖਿਆ ਅਧੂਰੀ ਹੈ ਜਦੋਂ ਕਿ ਧਰਮ ਅਤੇ ਧਰਮ ਗ੍ਰੰਥ ਪੂਰਨ ਹੈ। ਧਰਮ ਗ੍ਰੰਥ ਦਾ ਹਰ ਵਾਕ ਹੁਕਮ ਹੈ। ਹੁਕਮ ਮੰਨਣਾ ਪ੍ਰਥਮ ਕਾਰਜ ਹੈ, ਉਸਦੀ ਵਿਆਖਿਆ ਦੂਜੈਲਾ ਕਾਰਜ ਹੈ। ਉਦਾਸੀ ਦੌਰਾਨ ਭਾਈ ਮਰਦਾਨਾ ਗੁਰੂ ਜੀ ਨੂੰ ਪੁੱਛਦੇ ਹਨ, 'ਬਾਬਾ ਕਿੰਨੇ ਹਜ਼ਾਰ ਕੋਸ ਦੂਰ ਆ ਗਏ ਹਾਂ ਆਪਾਂ ਤਲਵੰਡੀ ਤੋਂ ?' ਗੁਰੂ ਜੀ ਆਖਦੇ ਹਨ, 'ਭਾਈ ਜੀ ਗਿਣਤੀਆਂ ਨਹੀਂ ਕਰਨੀਆਂ।' ਫਿਰ ਕਿਸੇ ਦਿਨ ਹੋਰ ਪੁੱਛਦੇ ਹਨ, 'ਬਾਬਾ ਜੀ ਕਿੰਨੇ ਸਾਲ ਹੋ ਗਏ ਹਨ ਅਸਾਂ ਨੂੰ ਤੁਰਿਆਂ ?' ਗੁਰੂ ਜੀ ਉਤਰ ਦਿੰਦੇ ਹਨ, 'ਅੱਗੇ ਵੀ ਆਖਿਆ ਸੀ ਭਾਈ ਗਿਣਤੀਆਂ ਨਹੀਂ ਕਰਨੀਆਂ।' ਗੁਰੂਆਂ/ਪੈਗੰਬਰਾਂ ਦੇ ਵਾਕ ਨਾ ਸਮਾਂ ਮਿਣਦੇ ਹਨ ਨਾ ਸਥਾਨ। ਸਮਾਂ ਅਤੇ ਸਥਾਨ ਛੋਟੇ ਹਨ ਤੇ ਵਾਕ ਵੱਡੇ। ਵੱਡੇ ਫੀਤੇ ਨਾਲ ਛੋਟੀ ਚੀਜ਼ ਮਿਣਨ ਦਾ ਯਤਨ ਕਰਨ ਦੀ ਲੋੜ ਨਹੀਂ। ਸਮਾਂ ਅਤੇ ਸਥਾਨ ਧਰਮ ਦੀ ਭਾਸ਼ਾ ਨੂੰ ਜਾਣਨ ਤੇ ਮਿਣਨ ਦੀ ਕੋਸ਼ਿਸ਼ ਕਰਦੇ ਹਨ ਪਰ ਧਰਮ ਇਨ੍ਹਾਂ ਤੋਂ ਪਾਰ ਹੈ।

ਕੁੱਰਮ ਦਰਿਆ ਦੇ ਕਿਨਾਰੇ ਜਦੋਂ ਭਾਈ ਮਰਦਾਨਾ ਜੀ ਸਰੀਰ ਤਿਆਗਣ ਲੱਗੇ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਵਿਦਾ ਕਰਨ ਵੇਲੇ ਕੁੱਝ ਮੰਗਣ ਲਈ ਕਿਹਾ। ਉਹ ਖ਼ਾਮੋਸ਼ ਰਹੇ। ਗੁਰੂ ਜੀ ਨੇ ਕਿਹਾ, 'ਭਾਈ ਜੀ ਖਾਲੀ ਹੱਥ ਨਹੀਂ ਜਾਣ ਦਿਆਂਗੇ। ਕੁੱਝ ਮੰਗੋ।' ਭਾਈ ਸਾਹਿਬ ਦੀ ਆਖ਼ਰੀ ਇੱਛਾ ਇਹ ਸੀ, 'ਤੂੰ ਖ਼ੁਦਾਇ ਦਾ ਡੂਮ। ਮੈਂ ਤੇਰਾ ਡੂਮ। ਬਾਬਾ, ਤੈਂ ਖ਼ੁਦਾਇ

ਦੇਖਿਆ, ਤੈਂ ਖ਼ੁਦਾਇ ਪਾਇਆ ਅਰ ਤੇਰਾ ਕਿਹਾ ਖ਼ੁਦਾਈ ਕਰਦੀ ਹੈ। ਮੈਂ ਤੈਨੂੰ ਦੇਖਿਆ ਅਰ ਤੈਨੂੰ ਪਾਇਆ। ਤੂੰ ਮੇਰਾ ਆਖਾ ਮੰਨਦਾ ਹੈਂ। ਤੁਧੁ ਆਗੇ ਅਸਾਂ ਦੀ ਬੇਨਤੀ ਹੈ ਅੱਜ ਇੱਕ। ਅਸਾਂ ਨੂੰ ਬਿਛੋੜਣਾ ਨਾਹੀਂ ਆਪਣੇ ਨਾਲਹੁੰ। ਨਾ ਏਥੈ ਨਾ ਉਥੈ।' ਮਹਾਰਾਜ ਨੇ ਫੁਰਮਾਇਆ, 'ਭਾਈ ਤੁਧੁ ਊਪਰ ਅਸਾਡੀ ਖ਼ਰੀ ਖੁਸੀ ਹੈ। ਜਿੱਥੈ ਤੇਰਾ ਵਾਸਾ ਤਿੱਥੈ ਮੇਰਾ ਵਾਸਾ।' ਇਹ ਭਾਈ ਮਰਦਾਨਾ ਜੀ ਦੀ ਵਸੀਅਤ ਹੈ। ਧਰਮ ਨੂੰ ਧਾਰਨ ਕਰਨ ਵਾਲੇ ਵਿਅਕਤੀਆਂ ਲਈ ਮਿਲਾਪ, ਸਦੀਵੀ ਮਿਲਾਪ ਤੋਂ ਇਲਾਵਾ ਹੋਰ ਕੋਈ ਵਸੀਅਤ ਨਹੀਂ ਹੋ ਸਕਦੀ। ਮੈਂ ਦੋਸਤਾਂ ਨੂੰ ਕਿਹਾ, 'ਭਾਈ ਮਰਦਾਨਾ ਜੀ ਨੇ 46 ਸਾਲ ਗੁਰੂ ਨਾਨਕ ਦੇਵ ਜੀ ਦਾ ਸਾਥ ਨਿਭਾਇਆ।' ਇੱਕ ਮਿੱਤਰ ਨੇ ਉਤਰ ਦਿੱਤਾ, 'ਤੂੰ 46 ਸਾਲਾਂ ਦੀ ਗਿਣਤੀ ਤਦ ਕਰਦਾ ਜੇ ਇਨੇ ਸਮੇਂ ਬਾਦ ਭਾਈ ਸਾਹਿਬ ਗੁਰੂ ਜੀ ਦਾ ਸਾਥ ਛੱਡ ਕੇ ਵਾਪਸ ਆ ਜਾਂਦੇ। ਉਨ੍ਹਾਂ ਨੇ ਨਾ ਕੇਵਲ ਸਾਰੀ ਉਮਰ ਸਾਥ ਨਿਭਾਇਆ ਸਗੋਂ ਜੋਤੀ ਜੋਤਿ ਸਮਾਉਣ ਵਕਤ ਵੀ ਮਿਲਾਪ ਦੀ ਮੰਗ ਕੀਤੀ ਤੇ ਉਨ੍ਹਾਂ ਦੀ ਮੰਗ ਸਵੀਕਾਰ ਹੋਈ। ਅੱਜ ਤੱਕ ਅਤੇ ਹਮੇਸ਼ ਤੱਕ ਉਹ ਇਕਠੇ ਰਹਿਣਗੇ।'

ਜਦੋਂ ਗਿਆਨੀ, ਬੀ.ਏ ਤੇ ਐਮ.ਏ ਦੇ ਕੋਰਸਾਂ ਵਿਚ ਪੰਜਾਬੀ ਸਾਹਿਤ ਪੜ੍ਹਾਇਆ ਜਾਣ ਲੱਗਾ ਤਦ ਪਾਠ ਪੁਸਤਕਾਂ ਵਿਚ ਕਵਿਤਾ-ਸੰਗ੍ਰਹਿਆਂ ਅੰਦਰ ਗੁਰਬਾਣੀ ਛਾਪੀ ਗਈ ਤੇ ਅਧਿਆਪਨ ਹੋਣ ਲੱਗਾ। ਜਿਵੇਂ ਕਵਿਤਾ ਦਾ ਅਧਿਐਨ ਪਰੰਪਰਾਗਤ ਹੁੰਦਾ ਆਇਆ ਹੈ, ਬਾਣੀ ਨੂੰ ਵੀ ਉਨ੍ਹਾਂ ਹੀ ਮਾਪਦੰਡਾਂ ਉਤੇ ਪਰਖਿਆ ਗਿਆ। ਛੰਦ, ਅਲੰਕਾਰ, ਤੋਲ ਤੁਕਾਂਤ, ਭਾਸ਼ਾ, ਸ਼ੈਲੀ ਆਦਿਕ ਪੱਖਾਂ ਉਪਰ ਲਿਖਿਆ ਪੜ੍ਹਿਆ ਗਿਆ ਜਦੋਂ ਕਿ ਗੁਰਬਾਣੀ ਦਾ ਅਧਿਐਨ ਅਤੇ ਅਧਿਆਪਨ ਬਾਕੀ ਪੰਜਾਬੀ-ਸਾਹਿਤ ਨਾਲੋਂ ਭਿੰਨ ਸ਼ੈਲੀ ਦੀ ਮੰਗ ਕਰਦਾ ਹੈ। ਮੈਂ ਇਹ ਅਨੁਭਵ ਕਰਦਾ ਹਾਂ ਕਿ ਪੰਜਾਬੀ ਸਾਹਿਤ ਉਪਰ ਟਿੱਪਣੀ ਕਰਨ ਵਕਤ ਗੁਰਬਾਣੀ ਨੂੰ ਲੌਕਿਕ ਕਾਵਿ ਤੋਂ ਨਿਖੇੜਨ ਦੀ ਜ਼ਰੂਰਤ ਹੈ। ਭਾਈ ਗੁਰਦਾਸ ਜੀ ਦੀ ਰਚਨਾ, ਜਨਮਸਾਖੀਆਂ, ਸ੍ਰੀ ਦਸਮ ਗ੍ਰੰਥ ਸਾਹਿਬ ਤੇ ਭਾਈ ਨੰਦ ਲਾਲ ਜੀ ਦੀ ਰਚਨਾ ਨੂੰ ਸਿੱਖ ਸਾਹਿਤ ਦੇ ਖਾਨੇ ਵਿਚ ਰੱਖਿਆ ਜਾ ਸਕਦਾ ਹੈ ਤੇ ਸਾਹਿਤ ਦੀਆਂ ਪ੍ਰਚੱਲਤ ਵਿਧੀਆਂ ਰਾਹੀਂ ਇਨ੍ਹਾਂ ਦੀ ਆਲੋਚਨਾ/ਮੁਲਾਂਕਣ/ਅਧਿਐਨ/ਅਧਿਆਪਨ ਹੋਣਾ ਵਾਜਬ ਹੈ। ਭਾਈ ਗੁਰਦਾਸ ਜੀ ਦੀ ਰਚਨਾ ਨੂੰ ਦਰਬਾਰ ਸਾਹਿਬ ਵਿਚ ਗਾਇਆ ਜਾਂਦਾ ਹੈ ਤੇ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਗੁਰਬਾਣੀ ਦੀ ਕੁੰਜੀ ਕਿਹਾ ਹੈ। ਕੁੰਜੀ ਹਥਿਆਰ ਹੈ, ਸਾਧਨ ਹੈ, ਮੰਜ਼ਲ ਨਹੀਂ। ਮੰਜ਼ਲ ਗੁਰਬਾਣੀ ਹੈ। ਗੁਰਮਤਿ ਦਰਸ਼ਨ ਅਨੁਸਾਰ ਗੁਰੂ, ਸ਼ਬਦ ਅਤੇ ਅਕਾਲ ਪੁਰਖ ਵਿਚ ਕੋਈ ਭੇਦ ਨਹੀਂ, ਇਹ ਇਕ ਸੱਤਾ ਦੇ ਤਿੰਨ ਨਾਮ ਹਨ। ਜੇ ਗੁਰਬਾਣੀ ਅਕਾਲਪੁਰਖ ਹੈ ਤਦ ਇਸ ਨੂੰ ਸਾਧਨ ਨਹੀਂ ਆਖ ਸਕਦੇ ਮੰਜ਼ਲ ਕਹਾਂਗੇ। ਬਾਕੀ ਦਾ ਸਾਹਿਤ ਸਾਧਨ ਹੈ। ਸਾਧਨ ਚੰਗੇ ਹੋਣ ਤਾਂ ਟਿਕਾਣੇ ਤੇ ਜਲਦੀ ਅਤੇ ਆਰਾਮ ਨਾਲ ਪੁੱਜਿਆ ਜਾ ਸਕਦਾ ਹੈ।

ਸ੍ਰੀ ਦਸਮ ਗ੍ਰੰਥ ਨੂੰ ਸਿੱਖ-ਸਾਹਿਤ ਵਜੋਂ ਪਰਖਣਾ ਚਾਹੀਦਾ ਹੈ। ਮੈਂ ਇਹ ਸਮਝਦਾ ਹਾਂ ਕਿ ਇਸ ਗ੍ਰੰਥ ਦਾ ਅਧਿਐਨ ਕਈ ਪੱਖਾਂ ਤੋਂ ਹੋਵੇ। ਪਹਿਲਾ ਪੱਖ ਇਹ ਕਿ ਇਸ ਵਿਚ ਅਕਾਲਪੁਰਖ ਦਾ ਵਰਣਨ, ਸੁਚੇਤ ਰੂਪ ਵਿਚ ਉਦੋਂ ਦਾ ਕੀਤਾ ਗਿਆ ਹੈ ਜਦੋਂ ਉਹ ਇਤਿਹਾਸ ਵਿਚ ਪ੍ਰਵੇਸ਼ ਕਰਦਾ ਹੈ ਜਿਸ ਨੂੰ ਮਸੀਹੀ ਚਿੰਤਕ *God in History* ਆਖਦੇ ਹਨ।

ਅਨੇਕ ਵਾਰ ਜਿਸ ਵਿਸ਼ੇਸ਼ਣ ਨੂੰ ਦੁਹਰਾਇਆ ਗਿਆ ਹੈ ਉਹ 'ਕਾਲਪੁਰਖ' ਹੈ 'ਅਕਾਲਪੁਰਖ' ਨਹੀਂ। ਇਸ ਪੱਖੋਂ ਗੁਰੂ ਗ੍ਰੰਥ ਸਾਹਿਬ ਨਾਲੋਂ ਇਸ ਗ੍ਰੰਥ ਦੀ ਸੁਰ ਇਸੇ ਥਾਂ ਭਿੰਨ ਹੋ ਜਾਂਦੀ ਹੈ। ਜਿਥੇ ਗੁਰਬਾਣੀ ਵਿਚ ਅਕਾਲ ਪੁਰਖ ਨਿਰਗੁਣ ਵਧੀਕ ਹੈ ਉਥੇ ਸਰਗੁਣ ਸਰੂਪ ਦੇ ਵੀ ਕੁੱਝ ਇਸ਼ਾਰੇ ਆਏ ਹਨ ਪਰ ਥੋੜ੍ਹੇ, ਪਰਧਾਨ ਸੁਰ ਨਿਰਗੁਣ ਕਰਤਾਰ ਦੀ ਹੈ। ਦਸਮ ਗ੍ਰੰਥ ਵਿਚ ਨਿਰਗੁਣ ਸਰੂਪ ਦਾ ਵੀ ਜ਼ਿਕਰ ਹੈ ਪਰ ਪਰਧਾਨ ਸੁਰ ਵਿਸ਼ਵ ਵਿਚ ਵਿਚਰਦੇ ਕ੍ਰਿਆਸ਼ੀਲ ਕਾਲਪੁਰਖ ਦੀ ਹੈ। ਦੂਜਾ ਪੱਖ ਸ਼ਸਤਰਧਾਰੀ ਰੱਬ ਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਨਹੀਂ ਮਿਲਦਾ ਕਿ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਉਸ ਨੇ ਖੰਡਾ ਸਿਰਜਿਆ। ਗੁਰਬਾਣੀ ਵਿਚ ਉਹ ਰੌਸ਼ਨ-ਸਰੂਪ ਹੈ, ਦਸਮ ਗ੍ਰੰਥ ਵਿਚ ਉਹ ਅੰਧਕਾਰ ਵੀ ਹੈ (ਨਮੋ ਅੰਧਕਾਰੇ) ਤੇ ਕ੍ਰੂਰ ਕਰਮ ਕਰਨ ਵਾਲਾ ਵੀ ਹੈ, ਬਾਦ ਬਾਦੇ ਵੀ ਹੈ, ਕਲਹ ਕਰਤਾ ਵੀ ਹੈ। ਕਾਲਪੁਰਖ ਖ਼ੁਦ ਹਥਿਆਰਬੰਦ ਹੈ, ਸਰਬਕਾਲ ਹੈ ਅਤੇ ਕਾਲਾਂ ਦਾ ਕਾਲ ਹੈ; ਖੜਗ, ਖੰਡਾ, ਤੇਗ, ਤੀਰ, ਤਬਰ, ਤਲਵਾਰ, ਸ਼ਸਤਰ ਸਭ ਉਸਨੇ ਧਾਰਨ ਤਾਂ ਕੀਤੇ ਹੋਏ ਹਨ ਹੀ ਉਹ ਖ਼ੁਦ ਸ਼ਸਤਰ ਰੂਪੰ, ਖੜਗਕੇਤ, ਸ੍ਰੀ ਅਸਿਧੁਜ ਹੈ। ਇਹ ਸਾਰੇ ਵਿਸ਼ੇਸ਼ਣ ਉਸਦੇ ਲੌਕਿਕ ਰੂਪ ਦੇ ਬਲਵਾਨ ਤੇਜੱਸਵੀ ਨਾਮ ਹਨ। ਸ਼ਸਤਰਧਾਰੀ ਖਾਲਸਾ ਉਸਦੀ ਫੌਜ ਹੈ ਤੇ ਇਸ ਫੌਜ ਦੀ ਫ਼ਤਿਹ, ਵਾਹਿਗੁਰੂ ਜੀ ਕੀ ਫ਼ਤਿਹ ਹੈ। ਦਸਮ ਗ੍ਰੰਥ ਦੀ ਬਾਣੀ ਵਿਚੋਂ ਸਾਨੂੰ ਦਿਸਦਾ ਹੈ ਕਿ ਜੇ ਵਿਸ਼ਵ ਵਿਚ ਪੱਤਾ ਵੀ ਉਸਦੇ ਹੁਕਮ ਬਗੈਰ ਨਹੀਂ ਹਿੱਲਦਾ ਤਾਂ ਫਿਰ ਬਦੀ ਕਿਸਨੇ ਪੈਦਾ ਕੀਤੀ ? ਜੇ ਉਸਨੇ ਦੇਵਤੇ ਤੇ ਅਵਤਾਰ ਪੈਦਾ ਕੀਤੇ ਤਦ ਦੈਂਤ, ਜੱਛ ਤੇ ਗੰਧਰਵ ਵੀ ਉਸੇ ਦੀ ਰਚਨਾ ਹਨ। ਉਸ ਨੇ ਖੁਦ ਧਰਮ ਅਤੇ ਅਧਰਮ ਦਾ ਸੰਘਰਸ਼ ਛੇੜਿਆ ਹੈ। ਬਾਬੇ ਕੇ ਜੇ ਉਸਨੇ ਸਾਜੇ ਤਦ ਬਾਬਰ ਕੇ ਵੀ ਉਸੇ ਦੀ ਦੇਣ ਹਨ, ਇਨ੍ਹਾਂ ਦੀ ਟੱਕਰ ਵੀ ਉਸਦੇ ਹੁਕਮ ਨਾਲ ਹੋਈ ਤੇ ਨਤੀਜੇ ਵੀ ਉਸਦੀ ਮਰਜ਼ੀ ਦੇ ਨਿਕਲਣਗੇ।

ਤੀਜਾ ਨੁਕਤਾ ਮੇਰੇ ਦਿਮਾਗ ਵਿਚ ਇਹ ਹੈ ਕਿ ਦਸਮ ਗ੍ਰੰਥ ਵਿਚ ਮੌਜੂਦ ਵਧੀਕ ਸਮੱਗਰੀ, ਖਾਸ ਕਰਕੇ ਅਵਤਾਰ-ਕਥਾਵਾਂ; ਵਾਸਤਵ ਵਿਚ ਹਿੰਦੂ ਸਭਿਆਚਾਰ ਅਤੇ ਹਿੰਦੂ ਪੌਰਾਣਿਕ ਸਾਹਿਤ ਨੂੰ ਪਹਿਲੀ ਵਾਰ ਗੁਰਮਤਿ ਦ੍ਰਿਸ਼ਟੀਕੋਣ ਤੋਂ ਚਿਤਰਿਆ ਗਿਆ ਹੈ। ਇਸ ਵਿਚਲੇ ਦੇਵਤੇ, ਦੇਵੀਆਂ ਅਤੇ ਅਵਤਾਰਾਂ ਦੇ ਚਿੱਤਰ ਤੁਹਾਨੂੰ ਪੁਰਾਣੇ ਸੰਸਕ੍ਰਿਤ ਦੇ ਚਿੱਤਰਾਂ ਤੋਂ ਵੱਖਰੀ ਪ੍ਰਕਾਰ ਦੇ ਮਿਲਣਗੇ। ਜੇ ਚੰਡੀ ਦੀ ਵਾਰ ਰਚੀ ਜਾ ਰਹੀ ਹੈ ਤਦ

ਉਸਦਾ ਆਰੰਭ ਵੀ *ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ* ਨਾਲ ਹੋ ਰਿਹਾ ਹੈ। ਕ੍ਰਿਸ਼ਨ ਅਵਤਾਰ, ਰਾਮ ਅਵਤਾਰ ਜਿਹੀਆਂ ਲੰਮੇਰੀਆਂ ਰਚਨਾਵਾਂ ਹੋਈਆਂ ਹਨ ਪਰ ਨਾਲ ਨਾਲ ਦੱਸਿਆ ਜਾ ਰਿਹਾ ਹੈ ਕਿ ਇਨ੍ਹਾਂ ਦੀ ਪੂਜਾ ਕਰਨ ਦੀ ਲੋੜ ਨਹੀਂ, ਉਸੇ ਦਾ ਸਿਮਰਨ ਕਰੋ ਜਿਸਨੇ ਇਹ ਪੈਦਾ ਕੀਤੇ, ਕਰੋੜਾਂ ਦੀ ਗਿਣਤੀ ਵਿਚ ਪੈਦਾ ਕਰਕੇ ਖਪਾ ਵੀ ਦਿੱਤੇ। ਵਕਤੀ ਤੌਰ ਤੇ ਸਿਆਸੀ ਹਿਤਾਂ ਤੋਂ ਪਰੇਰਿਤ ਹੋ ਕੇ ਜੋ ਮਰਜ਼ੀ ਇਸ ਗ੍ਰੰਥ ਬਾਰੇ ਕਿਹਾ ਸੁਣਿਆ ਜਾਵੇ, ਹਿੰਦੂ ਜਗਤ ਵਿਚ ਸ੍ਰੀ ਦਸਮ ਗ੍ਰੰਥ ਕਦੀ ਪ੍ਰਵਾਨ ਨਹੀਂ ਹੋਵੇਗਾ। ਪ੍ਰਵਾਨ ਹੋਣਾ ਚਾਹੀਦਾ ਸੀ, ਕਿਉਂਕਿ ਸਿੱਖ ਆਖਦੇ ਹਨ ਇਸ ਵਿਚ ਤਾਂ ਹਨ ਹੀ ਪੁਰਾਣ ਕਥਾਵਾਂ। ਸਹੀ ਹੈ ਕਿ ਪੁਰਾਣ ਕਥਾਵਾਂ ਹਨ ਪਰ ਉਹ ਵੈਦਿਕ ਨਜ਼ਰੀਏ ਤੋਂ ਨਹੀਂ ਰਚੀਆਂ ਗਈਆਂ। ਅਵਤਾਰਾਂ ਬਾਰੇ ਅਜਿਹੀਆਂ ਅਨੇਕ ਟਿੱਪਣੀਆਂ ਪ੍ਰਾਪਤ ਹੋ ਜਾਂਦੀਆਂ ਹਨ ਜੋ ਵੈਦਿਕ ਚਿੰਤਨ ਮਨਜ਼ੂਰ ਨਹੀਂ ਕਰ ਸਕਦਾ। ਸਿੱਖਾਂ ਨੇ ਗੰਭੀਰਤਾ ਨਾਲ ਇਸ ਗ੍ਰੰਥ ਦਾ ਅਧਿਐਨ ਕਰਨ ਦੀ ਥਾਂ ਇਸ ਦੇ ਕਰਤਾ ਬਾਰੇ ਸ਼ੋਰ ਪਾ ਰੱਖਿਆ ਹੈ। ਇਥੇ ਵੀ ਚੇਤੰਨ ਤੌਰ ਤੇ ਮੈਂ ਸ਼ਬਦ 'ਸ਼ੋਰ' ਲਿਖਿਆ ਹੈ ਕਿਉਂਕਿ ਅਧਿਐਨ ਦੀ ਪ੍ਰਧਾਨਤਾ ਨਾਲੋਂ ਸ਼ੋਰ ਸੁਰ ਪ੍ਰਧਾਨ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦੇ ਯਾਦਗਾਰੀ ਪਲ:**

ਗੁਰੂ ਨਾਨਕ ਦੇਵ ਜੀ ਨੇ ਫੈਸਲਾ ਸੁਣਾ ਦਿੱਤਾ ਸੀ ਕਿ ਬਾਣੀ (ਸ਼ਬਦ) ਗੁਰੂ ਹੈ:

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

ਸ੍ਰੀ ਗੁਰੂ ਗ੍ਰੰਥ ਸਾਹਿਬ, 943.

ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**

ਸ੍ਰੀ ਗੁਰੂ ਗ੍ਰੰਥ ਸਾਹਿਬ, 982.

ਗੁਰੂ ਅਰਜਨ ਦੇਵ ਜੀ ਨੇ ਗ੍ਰੰਥ ਦੀ ਬੀੜ ਬੰਨ੍ਹ ਕੇ ਹਰਿਮੰਦਰ ਵਿਖੇ ਪ੍ਰਕਾਸ਼ ਕੀਤਾ, ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਥਾਪੇ। ਗੁਰੂ ਗੋਬਿੰਦ ਸਿੰਘ ਜੀ ਨੇ ਨੌਂਵੇਂ ਪਾਤਸ਼ਾਹ ਦੀ ਬਾਣੀ ਤਲਵੰਡੀ ਸਾਬੋ ਕੀ ਵਿਖੇ ਸ਼ਾਮਲ ਕਰਕੇ ਬੀੜ ਸੰਪੂਰਨ ਕੀਤੀ ਤੇ ਦੱਖਣ ਚਲੇ ਗਏ। ਨਾਂਦੇੜ ਸਨ ਜਦੋਂ ਹਮਲਾਵਰ ਪਠਾਣ ਨੇ ਛੁਰੇ ਦਾ ਵਾਰ ਕੀਤਾ। ਜਦੋਂ ਸੰਸਾਰ ਤੋਂ ਵਿਦਾਇਗੀ ਲੈਣੀ ਸੀ, ਉਦਾਸ ਸੰਗਤ ਆਲੇ ਦੁਆਲੇ ਬੈਠੀ ਸੀ।

ਉਸ ਵਕਤ ਉਥੇ ਤਲੌਂਡਾ (ਥਾਨੇਸਰ, ਪਰਗਣਾ ਜੀਂਦ) ਪਿੰਡ ਦਾ ਬ੍ਰਾਹਮਣ ਸਿੱਖ ਨਰਵਦ ਸਿੰਘ ਹਾਜ਼ਰ ਸੀ ਜਿਸ ਨੇ ਉਕਤ ਅੱਖੀਂ ਡਿਠਾ ਵਾਕਿਆ ਭੱਟ ਵਹੀ ਵਿਚ ਦਰਜ ਕੀਤਾ। ਉਸ ਦੇ ਵਾਕ ਮੂਲ ਰੂਪ ਵਿਚ ਪਾਠਕਾਂ ਸਨਮੁਖ ਹਨ:

*ਗੁਰੂ ਗੋਬਿੰਦ ਸਿੰਘ ਮਹਲ ਦਸਮਾਂ ਬੇਟਾ ਗੁਰੂ ਤੇਗਬਹਾਦਰ ਜੀ, ਮੁਕਾਮ ਨਾਂਦੇੜ ਤਟ ਗੋਦਾਵਰੀ, ਦੇਸ ਦੱਖਣ, ਸਤਰਾਂ ਸੈ ਪੈਸਟ, ਕਾਰਤਕ ਮਾਸੇ ਸੁਦੀ ਚਉਥ ਸੁਕਲਾ ਪੱਖੇ ਬੁਧਵਾਰ ਕੇ ਦਿਹੁੰ, ਭਾਈ ਦਯਾ ਸਿੰਘ ਸੇ ਬਚਨ ਹੋਆ- ਸ੍ਰੀ ਗ੍ਰੰਥ ਸਾਹਿਬ ਲੇ ਆਓ॥ ਬਚਨ ਪਾਏ ਦਯਾ ਸਿੰਘ ਸ੍ਰੀ ਗ੍ਰੰਥ ਸਾਹਿਬ ਲੇ ਆਏ॥ ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਆਗੇ ਭੇਟਾ ਰੱਖਾ, ਮੱਥਾ ਟੇਕਾ॥ ਸਰਬੱਤ ਸੰਗਤ ਸੇ ਕਹਾ- ਮੇਰਾ ਹੁਕਮ ਹੈ ਮੇਰੀ ਜਗਹ ਸ੍ਰੀ ਗ੍ਰੰਥ ਜੀ ਕੋ ਜਾਣਨਾ॥ ਜੋ ਜਾਨੇਗਾ ਤਿਸ ਕੀ ਘਾਲ ਥਾਇ ਪਏਗੀ॥ ਗੁਰੂ ਤਿਸ ਕੀ ਬਾਹੁੜੀ ਕਰੇਗਾ॥ ਸਤਿ ਕਰ ਮਾਨਣਾ॥*

ਉਸ ਤੋਂ ਬਾਦ ਵਡੇਰਿਆਂ ਤੋਂ ਸੁਣਕੇ 1762 ਈ. ਵਿਚ ਲਿਖੀ ਸਰੂਪ ਸਿੰਘ ਦੀ ਲਿਖਤ ਸਾਖੀ ਨੰ. 112 ਵਿਚ ਇਹ ਪਾਠ ਦਰਜ ਹੈ:

*ਸਿੱਖਾਂ ਗੁਰੂ ਜੀ ਤਰਫ ਦੇਖਾ- ਮਹਾਰਾਜ ਅਸਾਂ ਕੋ ਕਿਸ ਕੇ ਸਹਾਰੇ ਛੋੜ ਕੇ ਆਗੇ ਜਾ ਰਹੇ ਹੋ॥ ਹਮੇ ਬਤਾਈਏ। ਸਤਿਗੁਰਾਂ ਧੀਰੇ ਸੇ ਕਹਾ- ਸਿਖੋ ਇਹ ਪੰਥ ਅਸਾਂ ਸ੍ਰੀ ਅਕਾਲ ਪੁਰਖ ਕੀ ਆਗਿਆ ਸੇ ਸਾਜਾ ਹੈ, ਉਹ ਇਸਕਾ ਹਰ ਥਾਇ ਹਰ ਮੁਸਕਲ ਮੈਂ ਸਹਾਈ ਹੋਇਗਾ॥ ਮੈਂ ਸੀਧਾ ਤੁਸਾਂ ਕੋ ਉਸਕੇ ਲੜ ਲਾਇਆ ਹੈ॥ ਉਹ ਲੜ ਲਾਗਿਆਂ ਕੀ ਲਾਜ ਪਾਲੇ॥ ਗੁਰੂ ਜੀ ਨੇ ਦਯਾ ਸਿੰਘ ਸੇ ਕਹਾ- ਭਾਈ ਸਿੱਖਾ, ਸ੍ਰੀ ਗ੍ਰੰਥ ਸਾਹਿਬ ਲੈ ਆਈਏ, ਅਸਾਂ ਇਸੇ ਗੁਰਤਾ ਦੇਣੀ ਹੈ॥ ਬਚਨ ਪਾਇ ਭਾਈ ਦਯਾ ਸਿੰਘ ਨੇ ਸ੍ਰੀ ਗ੍ਰੰਥ ਜੀ ਲਿਆਏ ਕੇ ਪ੍ਰਕਾਸ ਕੀਆ॥ ਪੰਚਾਮ੍ਰਿਤ ਤਿਆਰ ਕਰਕੇ ਏਕ ਸਿਖ ਨੇ ਚੌਕੀ ਤੇ ਲਿਆਇ ਰਖਾ॥ ਅਰਦਾਸ ਉਪਰੰਤ ਸਤਿਗੁਰੂ ਜੀ ਗੁਰਤਾ ਦੇਨੇ ਲਗੇ॥ ਗੁਰੂ ਸਾਹਿਬ ਪਾਂਚ ਪੈਸੇ ਏਕ ਨਰੀਏਲ ਹਾਥ ਮੈਂ ਲੈਕੇ ਚਾਰਪਾਈ ਤੇ ਬਿਰਾਜਮਾਨ ਹੋਇ॥ ਦਯਾ ਸਿੰਘ ਸੇ ਕਹਾ- ਇਨੇ ਸ੍ਰੀ ਗ੍ਰੰਥ ਸਾਹਿਬ ਜੀ ਕੇ ਆਗੇ ਟਿਕਾਇ ਦੇਓ॥ ਸ੍ਰੀ ਮੁਖ ਜੀ ਇੰਜ ਬੋਲੇ- ਅਕਾਲਪੁਰਖ ਕੇ ਬਚਨ ਸਿਉ, ਪ੍ਰਗਟ ਚਲਿਯੋ ਪੰਥ॥ ਸਭ ਸਿਖਨ ਕੋ ਬਚਨ ਹੈ ਗੁਰੂ ਮਾਨਿਓ ਗ੍ਰੰਥ॥ ਗੁਰੂ ਖਾਲਸਾ ਮਾਨਿਐ ਪ੍ਰਗਟ ਗੁਰੂ ਕੀ ਦੇਹ॥ ਜੋ ਸਿਖ ਮੋ ਮਿਲਬੋ ਚਹਹਿ ਖੋਜ ਇਨਹੋਂ ਮੈਂ ਲੇਹ॥ ਉਪਰੰਤ ਰਬਾਬੀਆਂ ਕੀਰਤਨ ਕੀਆ॥ ਅਰਦਾਸੀਏ ਅਰਦਾਸ ਕਰਕੇ ਤ੍ਰਿਹਾਵਲ ਪ੍ਰਸਾਦ ਕੀ ਦੇਗ ਵਰਤਾਈ॥ ਸ੍ਰੀ ਗ੍ਰੰਥ ਜੀ ਕੋ ਗੁਰਤਾ ਮਿਲਨੇ ਉਪਰੰਤ ਮਹਾਨ ਜਗ ਹੋਆ॥ ਸਭ ਗਰੀਬ ਅਤਿਥਿ, ਸਾਧੂ, ਬ੍ਰਾਹਮਣ ਏਸ ਜਗ ਮੈਂ ਪ੍ਰਸਾਦ ਪਾਵਣ ਆਏ॥ ਕਾਈ ਪਾਰਾਵਾਰ ਨਾ ਰਹਾ॥*

ਬਿਲਕੁਲ ਇਹੋ ਸੂਚਨਾ ਭਾਈ ਕੋਇਰ ਸਿੰਘ ਅਪਣੇ ਗ੍ਰੰਥ *ਗੁਰਬਿਲਾਸ ਪਾਤਸ਼ਾਹੀ ਦਸਵੀਂ* ਦੇ 21ਵੇਂ ਅਧਿਆਇ ਵਿਚ ਦਰਜ ਕਰਦੇ ਹਨ।

ਡੇਰਾ ਬਾਬਾ ਜੱਸਾ ਸਿੰਘ ਵਾਲੇ ਬਾਬਾ ਗੁਰਮੁਖ ਸਿੰਘ ਜੀ ਕਿਹਾ ਕਰਦੇ, 'ਬੰਦੇ ਦੀ ਪੂਜਾ ਕਰਨੀ ਤਾਂ ਦਰਕਿਨਾਰ, ਅੱਜ ਦਸ਼ਮੇਸ਼ ਪਿਤਾ ਫਰਜ਼ ਕਰੋ ਸਾਡੇ ਸਾਹਮਣੇ ਹਾਜ਼ਰ ਹੋ ਜਾਣ, ਉਨ੍ਹਾਂ ਨੂੰ ਮੱਥਾ ਟੇਕਣ ਦੀ ਥਾਂ ਅਸੀਂ ਫਤਿਹ ਬੁਲਾਵਾਂਗੇ ਕਿਉਂਕਿ ਉਨ੍ਹਾਂ ਨੇ ਆਪ ਫੁਰਮਾਇਆ ਕਿ ਅਸਾਂ ਦੀ ਥਾਂ ਅੱਗੇ ਤੋਂ ਗੁਰੂ ਗ੍ਰੰਥ ਸਾਹਿਬ ਸਦੀਵੀ ਗੁਰੂ ਹੋਣਗੇ।'

**ਨੋਟ:** ਹੁਣ ਗਲਤ ਪ੍ਰੰਪਰਾ ਪ੍ਰਚਲਿਤ ਹੋਣ ਕਾਰਨ ਸਿੱਖ ਵਿਗਾੜੀ ਹੋਈ ਪੰਕਤੀ ਪੜ੍ਹਦੇ ਹਨ– ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ। ਦੇਹ ਗ੍ਰੰਥ ਨਹੀਂ ਪੰਥ ਹੈ। ਗ੍ਰੰਥ ਰੂਹ ਹੈ। ਦੀਦਾਰ ਖਾਲਸੇ ਕਾ, ਪਰਚਾ ਸਬਦ ਕਾ।

**ਹਵਾਲੇ:**


1. HB. Russel, lntroduction to Mathematical Philosophy, 1919, p. 170.
2. V.N. Jha's article Meaning & Reference in *Perspectives of Philosophy*, Delhi 1993, RV Joshi (Ed.)



# ਬੋਧ ਸਾਹਿਤ ਦੇ ਅਨੁਵਾਦ ਅਤੇ ਲਿਪਿਆਂਤਰਣ ਦੀਆਂ ਸਮੱਸਿਆਵਾਂ

ਬੋਧ ਸਾਹਿਤ ਦੁਨੀਆਂ ਦੀ ਹਰੇਕ ਬੋਲੀ ਵਿਚ ਅਨੁਵਾਦ ਹੋਇਆ। ਮੁਢਲੇ ਦੌਰ ਵਿਚ, ਸਿਧਾਰਥ ਦੇ ਦੇਹਾਂਤ ਪਿਛੋਂ ਪਹਿਲੀ ਬੋਧ ਕੌਂਸਲ ਵਿਚ *ਤ੍ਰਿਪਿਟਕ ਪਾਲੀ* ਵਿਚ ਸੰਗ੍ਰਹਿਤ ਹੋਇਆ। ਪਹਿਲੀ ਸਦੀ ਈਸਵੀ ਪੇਸ਼ਾਵਰ ਵਿਚ ਕਨਿਸ਼ਕ ਦੀ ਸਰਪ੍ਰਸਤੀ ਹੇਠ ਹੋਈ ਬੋਧ ਕੌਂਸਲ ਦੀ ਤੀਜੀ ਸਭਾ ਵਿਚ ਫੈਸਲਾ ਹੋਇਆ ਕਿ ਬੋਧ ਸਾਹਿਤ ਸੰਸਕ੍ਰਿਤ ਵਿਚ ਪ੍ਰਵੇਸ਼ ਕਰੇ। ਪਹਿਲੀ ਅਤੇ ਤੀਜੀ ਕੌਂਸਲ ਦਰਮਿਆਨ ਅਵਧੀ ਵਿਚ ਕਿਨ੍ਹਾਂ ਕਿਨ੍ਹਾਂ ਬੋਲੀਆਂ ਵਿਚ ਅਨੁਵਾਦ ਹੋਏ ਇਸ ਦਾ ਕੋਈ ਭਰੋਸੇਯੋਗ ਰਿਕਾਰਡ ਨਹੀਂ ਮਿਲਦਾ। ਤੀਜੀ ਕੌਂਸਲ ਉਪਰੰਤ ਭਾਰਤ ਤੋਂ ਦੋ ਦਿਸ਼ਾਵਾਂ ਵਲ ਬੋਧ ਸਾਹਿਤ ਦੇ ਜਾਣ ਦੀ ਜਾਣਕਾਰੀ ਮਿਲਦੀ ਹੈ। ਉਤਰ ਵਿਚ ਤਿੱਬਤੀ ਭਾਸ਼ਾ ਵਿਚ ਤੇ ਦੱਖਣ ਵਿਚ ਸਿੰਘਲੀ, ਸ਼੍ਰੀਲੰਕਾ ਦੀ ਬੋਲੀ ਵਿਚ ਅਨੁਵਾਦ ਹੋਏ। ਬਹੁਤਾ ਅਜੋਕਾ ਅਨੁਵਾਦ ਜਾਂ ਵਿਆਖਿਆ ਦਾ ਜਿਹੜਾ ਕੰਮ ਹੋ ਰਿਹਾ ਹੈ ਉਹ ਸਿੰਘਲੀ ਵਿਚੋਂ ਹੈ। ਮੈਕਸਮੂਲਰ ਅਤੇ ਰਾਈਸ ਡੇਵਿਡਜ਼ ਨੇ ਵੀ ਸਿੰਘਲੀ ਸ੍ਰੋਤਾਂ ਨੂੰ ਸਭ ਤੋਂ ਵਧੀਕ ਪ੍ਰਮਾਣਿਕ ਮੰਨਿਆ।

ਸੰਸਕ੍ਰਿਤ ਦੇ ਮੁਕਾਬਲੇ ਤਿਬਤਿਨ ਵਿਚ ਦਾਰਸ਼ਨਿਕ ਸ਼ਬਦਾਵਲੀ ਮੌਜੂਦ ਨਹੀਂ ਸੀ। ਅਨੁਵਾਦ ਦਾ ਕੰਮ ਉਨ੍ਹਾਂ ਲਈ ਬਹੁਤ ਕਠਿਨ ਸੀ। ਕਿਤੇ ਕਿਤੇ ਤਾਂ ਇਹ ਜਟਿਲਤਾ ਏਨੀ ਹੀ ਭਰਮ ਪਾਊ ਸੀ ਜਿੰਨਾ ਅੰਗਰੇਜ਼ੀ ਦਾ ਸ਼ਬਦ understand, ਦੋ ਸ਼ਬਦਾਂ under ਅਤੇ stand ਨੂੰ ਜੋੜ ਕੇ understand ਬਣਾ ਦਿੱਤਾ ਪਰ under ਅਤੇ stand ਦੋਵਾਂ ਸ਼ਬਦਾਂ ਦੇ ਅਰਥ understand ਵਿਚ ਸੰਚਰਿਤ ਨਹੀਂ ਹੋਏ। ਤਿਬਤਿਨ ਵਿਚ ਜਦੋਂ ਸੰਸਕ੍ਰਿਤ ਅਨੁਵਾਦ ਕੀਤੀ ਗਈ ਉਦੋਂ ਅੰਗਰੇਜ਼ੀ ਦੇ ਇਸ ਸ਼ਬਦ ਦੀ ਤਰਜ਼ ਤੇ ਬੁਰਾ ਹਾਲ ਹੋਇਆ।

ਪੁਰਾਤਨ ਗ੍ਰੰਥ ਜੇ ਵਾਰਤਕ ਵਿਚ ਹੁੰਦੇ ਫਿਰ ਮੁਸ਼ਕਲ ਘੱਟ ਹੋਣੀ ਸੀ। ਇਹ ਕਾਵਿ ਵਿਚ ਰਚੇ ਗਏ ਤਾਂ ਕਿ ਜ਼ਬਾਨੀ ਯਾਦ ਰਖਣ ਵਿਚ ਸੁਖੈਨਤਾ ਰਹੇ। ਵਜ਼ਨ ਠੀਕ ਰੱਖਣ ਵਾਸਤੇ ਤੇ ਤੁਕਾਂਤ ਸਹੀ ਕਰਨ ਲਈ ਜਿਹੜੇ ਸ਼ਬਦ ਵਰਤੇ ਜਾਂਦੇ ਕਈ ਵਾਰ ਪ੍ਰਸੰਗ ਤੋਂ ਬਾਹਰੋਂ ਲਏ ਜਾਂਦੇ। ਉਨ੍ਹਾਂ ਦਾ ਅਨੁਵਾਦ ਹੋ ਜਾਂਦਾ ਤਾਂ ਗੱਲ ਦਾ ਸਿਲਸਿਲਾ ਟੁੱਟਿਆ ਹੋਇਆ ਮਿਲਦਾ, ਮੂਲ ਪਾਠ ਕੁਝ ਹੋਰ ਹੁੰਦਾ, ਅਨੁਵਾਦ ਇਕ ਦਮ ਭਿੰਨ।

ਚੀਨੀ ਭਾਸ਼ਾ ਵਿਚ ਵਿਆਕਰਣ ਨਹੀਂ ਕਿਉਂਕਿ ਭਾਸ਼ਾ ਦਾ ਆਧਾਰ ਚਿੱਤਰ ਹਨ।

ਇਸ ਪੱਖੋਂ ਚੀਨੀ ਵਿਚ ਅਨੁਵਾਦ ਨਹੀਂ ਹੋ ਸਕਦਾ ਸੀ। ਇਸ ਮੁਸ਼ਕਲ ਦਾ ਹਲ ਇਉਂ ਲਭਿਆ ਗਿਆ ਕਿ ਸੰਸਕ੍ਰਿਤ ਦੇ ਵਾਕ ਦਾ ਅਨੁਵਾਦ ਚੀਨੀ ਵਿਚ ਨਾ ਕਰੋ। ਪੈਰਾ ਪੜ੍ਹ ਲਉ। ਪੈਰੇ ਦਾ ਭਾਵ ਚੀਨੀ ਵਿਚ ਲਿਖ ਦਿਉ। ਇਸ ਤੋਂ ਬਿਨਾ ਹੋਰ ਕੋਈ ਚਾਰਾ ਨਹੀਂ ਸੀ। ਜਿਹੜੇ ਗ੍ਰੰਥ ਤਿਬਤਿਨ ਵਿਚ ਅਨੁਵਾਦ ਹੋਏ, ਉਨ੍ਹਾਂ ਵਿਚ ਅਨੁਵਾਦਕਾਂ ਨੇ ਲਿਖਿਆ- ਫਲਾਣੇ ਨੇ ਇਹ ਤਰਜਮਾ ਕੀਤਾ। ਉਸ ਪਿਛੋਂ ਫਲਾਣੇ ਨੇ ਇਸ ਵਿਚ ਸੋਧ ਕੀਤੀ। ਇਸ ਸੋਧ ਨੂੰ ਫਿਰ ਫਲਾਣੇ ਨੇ ਹੋਰ ਸੋਧਿਆ... ਆਦਿਕ ਆਦਿਕ।

ਪੱਛਮ ਦੀਆਂ ਜ਼ਬਾਨਾ ਮਸੀਹੀ ਕਲਚਰ ਦੀਆਂ ਹਨ ਸੋ ਉਥੇ ਇਕ ਰੱਬ ਅਤੇ ਇਕ ਸੱਚ ਦਾ ਸਿਧਾਂਤ ਹੈ। ਭਾਰਤ ਵਿਚ ਇਕੋ ਸਚ ਨੂੰ ਪ੍ਰਗਟ ਕਰਨ ਵਾਸਤੇ ਅਨੇਕ ਵਿਧੀਆਂ ਹਨ, ਅਨੇਕ ਸ਼ਬਦ ਹਨ। ਸਾਰੇ ਸ਼ਬਦ ਵਰਤਣ ਬਾਦ ਵੀ ਨੇਤਿ ਨੇਤਿ ਯਾਨੀ ਕਿ ਇਹ ਵੀ ਨਹੀਂ, ਇਹ ਵੀ ਨਹੀਂ ਦੇ ਕਥਨ ਹਨ। ਪੱਛਮੀ ਉਲਥਾਕਾਰਾਂ ਨੂੰ ਇਸ ਗੋਰਖਧੰਦੇ ਦੀ ਸਮਝ ਨਹੀਂ ਆਉਂਦੀ ਕਿ ਪੂਰੀ ਵਿਆਖਿਆ ਕਰਨ ਬਾਦ 'ਇਹ ਵੀ ਨਹੀ' ਦਾ ਕਥਨ ਕਿਉਂ ਹੈ।

ਮਸੀਹੀ ਮਿਸ਼ਨਰੀਆਂ ਨੇ ਬੋਧ ਪਾਠ ਦਾ ਅਨੁਵਾਦ ਕਰਨ ਵੇਲੇ ਸਭ ਤੋਂ ਵਧੀਕ ਗੜਬੜਾਂ ਕੀਤੀਆਂ। ਬਹੁਤ ਸਾਰੇ ਅਜਿਹੇ ਸ਼ਬਦ ਤੇ ਪ੍ਰਸੰਗ ਅਨੁਵਾਦ ਕਰਨ ਵੇਲੇ ਛੱਡ ਦਿੰਦੇ ਸਨ ਜਿਹੜੇ ਉਨ੍ਹਾਂ ਦੇ ਵਿਕਟੋਰੀਅਨ ਕਲਚਰ ਨਾਲ ਮੇਲ ਨਾ ਖਾਂਦੇ। ਕਾਮ ਨਾਲ ਸੰਬੰਧਤ ਵਾਕ ਅਤੇ ਸ਼ਬਦ ਪੂਰੇ ਕੱਟ ਦਿੰਦੇ। ਦਾਰਸ਼ਨਿਕ ਵਿਆਖਿਆ ਦਾ ਅਨੁਵਾਦ ਕਰਦਿਆਂ ਮਸੀਹੀ ਧਾਰਨਾਵਾਂ ਮਨਮਰਜ਼ੀ ਨਾਲ ਜੋੜ ਦਿੰਦੇ। ਮਸੀਹੀ ਧਰਮ ਦਾ ਸ਼ਬਦ ਪਾਪ (sin) ਬੋਧ ਗ੍ਰੰਥਾਂ ਵਿਚਲੇ ਪਾਪ ਨਾਲੋਂ ਇਕ ਦਮ ਭਿੰਨ ਹੈ। ਮਸੀਹੀ ਪਾਪ, ਆਦਮ ਅਤੇ ਈਵ ਦਾ ਆਦਿ ਪਾਪ ਹੈ ਪਰ ਬੁੱਧਮਤਿ ਵਿਚ ਨਿਤਦਿਨ ਦੇ ਅਨੈਤਕ ਕੰਮ, ਪਾਪ ਹਨ।

ਅਨੇਕ ਸ਼ਬਦ ਅਜਿਹੇ ਮਿਲਣਗੇ ਜਿਨ੍ਹਾਂ ਦਾ ਅਨੁਵਾਦ ਹੋ ਹੀ ਨਹੀਂ ਸਕਦਾ ਜਿਵੇਂਃ- ਬੁੱਧ, ਧਰਮ, ਸੂਤਰ, ਤੰਤਰ, ਮੰਡਲ, ਬੋਧੀਸਤਵ, ਨਿਰਵਾਣ, ਭਿਖੂ, ਤਪ, ਗਿਆਨ ਆਦਿਕ। ਇਵੇਂ ਹੀ ਕਰਮ, ਆਵਾਗਉਣ ਸ਼ਬਦਾਂ ਦੇ ਅਰਥ ਸਮਝਣੇ ਉਨ੍ਹਾਂ ਬੰਦਿਆਂ ਵਾਸਤੇ ਕਠਿਨ ਹਨ ਜਿਨ੍ਹਾਂ ਦੇ ਕਲਚਰ ਵਿਚ ਕਰਮ ਅਤੇ ਆਵਾਗਉਣ ਦਾ ਸਿਧਾਂਤ ਮੌਜੂਦ ਨਹੀਂ। ਇਨ੍ਹਾਂ ਦੇ ਸਮਾਨਾਰਥਕ ਲਫਜ਼ ਲਭਣ ਲਈ ਟੱਕਰਾਂ ਮਾਰਨ ਨਾਲੋਂ ਮੂਲ ਸ਼ਬਦ ਹੀ ਅੰਗਰੇਜ਼ੀ ਵਿਚ ਲਿਖ ਦਿੱਤੇ ਜਾਂਦੇ ਹਨ। ਪਛਾਣ ਕਰਨ ਵਾਸਤੇ ਇਟਾਲਿਕਸ ਵਿਚ ਲਿਖਣ ਦਾ ਰਿਵਾਜ ਹੈ। ਇਨ੍ਹਾਂ ਦੇ ਨੇੜੇ ਤੇੜੇ ਦੇ ਅਰਥ ਬ੍ਰੈਕਟਾਂ ਵਿਚ ਲਿਖ ਦਿੱਤੇ ਜਾਂਦੇ ਹਨ।

ਮੂਲ ਬੋਧ ਗ੍ਰੰਥ ਪਾਲੀ ਅਤੇ ਸੰਸਕ੍ਰਿਤ ਵਿਚ ਹਨ। ਹੀਨਯਾਨੀਆਂ ਦੇ ਬੋਧ ਧਰਮ ਗ੍ਰੰਥ ਜਿਨ੍ਹਾਂ ਨੂੰ ਤ੍ਰਿਪਿਟਕ ਕਿਹਾ ਜਾਂਦਾ ਹੈ, ਲਿਖਤੀ ਰੂਪ ਵਿਚ ਪਹਿਲੀ ਸਦੀ ਈਸਵੀ ਵਿਚ ਸਥਾਪਤ ਕੀਤੇ ਗਏ। ਤ੍ਰਿਪਿਟਕ ਉਪਰ ਭਾਸ਼ਯ(ਟੀਕਾ) ਚੌਥੀ ਪੰਜਵੀਂ ਏ.ਡੀ.

ਵਿਚ ਤਿਆਰ ਕੀਤਾ ਗਿਆ। ਸਾਰੇ ਮੁਢਲੇ ਗ੍ਰੰਥ ਪਾਲੀ ਵਿਚ ਸਨ ਜੋ ਮਹਾਤਮਾ ਬੁੱਧ ਦੀ ਬੋਲੀ ਸੀ। *ਤ੍ਰਿਪਿਟਕਾਂ* ਦੇ ਅਨੁਵਾਦ ਅਤੇ ਲਿਪਿਆਂਤਰਣ ਸਿੰਘਲੀ, ਬਰਮੀ, ਥਾਈ, ਚੀਨੀ, ਸਿਆਮੀ ਸਮੇਤ ਅਨੇਕ ਹੋਰ ਭਾਸ਼ਾਵਾਂ ਵਿਚ ਹੋਏ। ਦੋ ਸਦੀਆਂ ਪਹਿਲਾਂ ਰੋਮਨ ਅੱਖਰਾਂ ਵਿਚ ਲਿਪਿਆਂਤਰਣ ਹੋਣੇ ਸ਼ੁਰੂ ਹੋਏ ਅਤੇ ਅੰਗਰੇਜ਼ੀ ਵਿਚ ਅਨੁਵਾਦ ਪ੍ਰਕਾਸ਼ਿਤ ਹੋਏ। ਮਹਾਂਯਾਨ ਗ੍ਰੰਥ ਤਿਬਤਿਨ, ਚੀਨੀ ਅਤੇ ਜਪਾਨੀ ਵਿਚ ਅਨੁਵਾਦ ਹੋਏ। ਪੰਜਾਬੀ ਯੂਨੀਵਰਸਿਟੀ ਨੂੰ ਫਖਰ ਹੈ ਕਿ ਦੁਨੀਆਂ ਵਿਚ ਪਹਿਲੀ ਵਾਰ ਗੁਰਮੁਖੀ ਅੱਖਰਾਂ ਵਿਚ *ਧਮਪਦ* ਦਾ ਮੂਲ ਪਾਠ ਅਤੇ ਅਰਥ 1970 ਵਿਚ ਪ੍ਰਕਾਸ਼ਿਤ ਹੋਇਆ। ਸਾਲ 2014 ਵਿਚ *ਮਿਲਿੰਦ ਪ੍ਰਸ਼ਨ* ਦਾ ਅਨੁਵਾਦ ਛਾਪਿਆ ਗਿਆ।

ਅਨੁਵਾਦ ਕਰਨ ਵਕਤ ਪੁਰਾਣੇ ਵਿਦਵਾਨਾ ਨੇ ਕਿਹਾ ਕਿ ਤਿੰਨ ਮੁਸ਼ਕਲਾਂ ਪੇਸ਼ ਆਉਂਦੀਆਂ ਹਨ ਅਤੇ ਪੰਜ ਘਾਟੇ ਪੈਂਦੇ ਹਨ। ਤਿੰਨ ਮੁਸ਼ਕਲਾਂ ਇਹ ਹਨਃ–

1. ਦੋਵਾਂ ਜ਼ਬਾਨਾ ਵਿਚ ਪਹਿਲਾਂ ਮੌਜੂਦ ਫਲਸਫਾ ਅਤੇ ਸੱਭਿਆਚਾਰ ਭਿੰਨ ਹੋਣ ਕਰਕੇ ਅਨੁਵਾਦਕ ਨੂੰ ਢੁਕਵੇਂ ਲਫਜ਼ ਨਹੀਂ ਮਿਲਦੇ।
2. ਸ਼ਬਦ ਭੰਡਾਰ ਵਖਰੀ ਕਿਸਮ ਦੇ ਹਨ, ਕੁਝ ਸ਼ਬਦਾਂ ਲਈ ਅਨੁਵਾਦ ਕਰਨ ਵਾਸਤੇ ਮਹਿਮਾਨ ਬੋਲੀ ਵਿਚ ਸ਼ਬਦ ਨਹੀਂ ਹੁੰਦੇ।
3. ਦੋਵੇਂ ਲੋਕਾਂ ਦਾ ਸੋਚਣ, ਵਿਆਖਿਆ ਅਤੇ ਸਮਝਣ ਢੰਗ ਵਖ ਵਖ ਹੁੰਦਾ ਹੈ।

ਕੁਮਾਰਜੀਵ ਦੇ ਚੀਨ ਵਿਚ ਜਾਣ ਤੋਂ ਪਹਿਲਾਂ ਉਸਤਾਦ ਤਾਓ ਆਨ ਨੇ ਪੰਜ ਘਾਟਿਆਂ ਦਾ ਵੇਰਵਾ ਇਉਂ ਦਿੱਤਾ ਹੈਃ–

1. ਸੰਸਕ੍ਰਿਤ ਗ੍ਰੰਥ ਲਿਖਣ ਨਾਲੋਂ ਚੀਨੀ ਭਾਸ਼ਾ ਲਿਖਣ ਦਾ ਢੰਗ ਬਿਲਕੁਲ ਉਲਟ ਹੈ।
2. ਲਿਖਣ ਅਤੇ ਸਮਝਣ ਵਿਚ ਸੰਸਕ੍ਰਿਤ ਸਿਧੀ ਹੈ ਜਦੋਂ ਕਿ ਚੀਨੀ ਟੇਢੀ, ਗੁੰਝਲਦਾਰ।
3. ਮਹੱਤਵਪੂਰਨ ਨੁਕਤਿਆਂ ਤੇ ਸੰਸਕ੍ਰਿਤ ਵਿਚ ਵਿਦਵਾਨ ਲਿਖਣ ਵੇਲੇ ਦੁਹਰਾਉ ਕਰਦੇ ਹਨ, ਚੀਨੀ ਵਿਚ ਦੁਹਰਾਉ ਦੀ ਉਕਾ ਗੁੰਜਾਇਸ਼ ਨਹੀਂ ਹੁੰਦੀ।
4. ਸੰਸਕ੍ਰਿਤ ਦੇ ਵਾਕ ਮਿਸ਼ਰਿਤ ਹਨ, ਯਾਨੀ ਕਿ ਕਈ ਕਈ ਵਾਕ ਜੁੜਕੇ ਇਕ ਲੰਮਾ ਵਾਕ ਬਣ ਜਾਂਦਾ ਹੈ, ਚੀਨੀ ਦੇ ਵਾਕ ਛੋਟੇ ਅਤੇ ਇਕਹਿਰੇ ਹਨ।
5. ਇਕੋ ਪ੍ਰਸੰਗ ਸੰਸਕ੍ਰਿਤ ਵਿਚ ਬਾਰ ਬਾਰ ਦੁਹਰਾਇਆ ਜਾਂਦਾ ਹੈ, ਚੀਨੀ ਲੋਕ ਦੁਹਰਾਉ ਪਸੰਦ ਨਹੀਂ ਕਰਦੇ।

ਇਨ੍ਹਾਂ ਕਾਰਨਾ ਕਰਕੇ ਸਜੀ ਸੰਵਰੀ ਅਨੁਸ਼ਾਸਿਤ ਸੰਸਕ੍ਰਿਤ ਨੂੰ ਆਧੁਨਿਕ ਬੋਲੀਆਂ ਵਿਚ ਅਨੁਵਾਦ ਕਰਨਾ ਔਖਾ ਰਿਹਾ।

ਕੁਝ ਖਾਸ ਸ਼ਬਦਾਂ ਦਾ ਅਨੁਵਾਦ ਵਿਦਵਾਨ ਕਰਦੇ ਨਹੀਂ, ਕਰਨ ਦੀ ਆਗਿਆ ਨਹੀਂ ਦਿੰਦੇ:–

1. ਰਹੱਸਮਈ ਸ਼ਬਦ, ਜਿਨ੍ਹਾਂ ਦੇ ਅਰਥ ਗੁਹਜ ਹਨ, ਅਨੁਵਾਦ ਨਹੀਂ ਕਰਦੇ ਜਿਵੇਂ ਇਕ ਸ਼ਬਦ ਧਰਨੀ ਹੈ ਜਿਸਦਾ ਅਰਥ ਹੁੰਦਾ ਹੈ ਧਿਆਨ।
2. ਜਿਨ੍ਹਾਂ ਸ਼ਬਦਾਂ ਦੇ ਬਹੁਤੇ ਮਾਇਨੇ ਹਨ ਜਿਵੇਂ ਭਾਗਵਤ, ਜਿਸਦੇ ਛੇ ਅਰਥ ਹਨ ਨੂੰ ਅਨੁਵਾਦ ਨਹੀਂ ਕੀਤਾ ਜਾਂਦਾ।
3. ਉਹ ਤਕਨੀਕੀ ਸ਼ਬਦ ਜਿਹੜੇ ਅਨੁਵਾਦਿਤ ਹੋਣ ਵਾਲੀ ਮਹਿਮਾਨ ਭਾਸ਼ਾ ਵਿਚ ਮੌਜੂਦ ਹੀ ਨਹੀਂ, ਜਿਵੇਂ ਕੋਈ ਬਿਰਖ, ਜੀਵ, ਕੀਮਤੀ ਨਗੀਨੇ।
4. ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਨੂੰ ਅਨੁਵਾਦ ਕਰਨ ਦੀ ਪਰੰਪਰਾ ਹੀ ਨਹੀਂ ਰਹੀ ਜਿਵੇਂ ਅਨੁੱਤਰਾਸੰਮਯਕਸੰਬੋਧੀ। ਇਸ ਦਾ ਅਰਥ ਉਿਚਤਮ ਅਵਸਥਾ ਹੈ ਪਰ ਉਚਤਮ ਅਵਸਥਾ ਲਿਖਣ ਦੀ ਥਾਂ ਮੂਲ ਸ਼ਬਦ ਲਿਖਿਆ ਜਾਂਦਾ ਹੈ।
5. ਕੁਝ ਸ਼ਬਦ ਪਵਿਤਰ ਹਨ, ਸਨਮਾਨਿਤ ਹੋਣ ਕਾਰਨ ਵਿਦਵਾਨ ਮੂਲ ਸ਼ਬਦਾਂ ਦੀ ਵਰਤੋਂ ਹੀ ਕਰਦੇ ਹਨ ਜਿਵੇਂ ਪ੍ਰਗਿਆ, ਨਿਰਵਾਣ, ਆਰਯ ਸੱਤਿ, ਸੰਘ, ਮਾਰਗ, ਸਮਾਧੀ ਆਦਿਕ।

ਪੁਰਾਣੇ ਭਾਰਤ ਵਿਚ ਅਨੁਵਾਦ ਦਾ ਨਾਮ ਛਾਇਆ ਰੱਖਿਆ ਗਿਆ ਸੀ। ਸੰਸਕ੍ਰਿਤ ਜਾਂ ਪਾਲੀ ਤੋਂ ਹੋਰਨਾ ਪ੍ਰਾਕਿਤਾਂ ਜਾਂ ਵਿਦੇਸ਼ੀ ਬੋਲੀਆਂ ਵਿਚ ਅਨੁਵਾਦ ਹੁੰਦੇ ਤੇ ਅਨੁਵਾਦ ਦਾ ਰੁਤਬਾ ਮੂਲ ਗ੍ਰੰਥ ਦੀ ਛਾਂ, ਪ੍ਰਛਾਵੇਂ ਵਾਂਗ ਸਮਝਿਆ ਜਾਂਦਾ, ਦੂਜੈਲਾ ਰਿਸ਼ਤਾ। ਅਨੁਵਾਦ ਵਾਸਤੇ ਕੁਝ ਨਿਯਮ ਨਿਸ਼ਚਿਤ ਕੀਤੇ:–

1. ਜਿਵੇਂ ਪ੍ਰਛਾਵਾਂ ਵਸਤੂ ਦੇ ਪਿਛੇ ਪਿਛੇ ਤੁਰਦਾ ਹੈ, ਨੀਵਾਂ ਚਲਦਾ ਹੈ, ਅਨੁਵਾਦ ਇਉਂ ਚੱਲੇ।
2. ਜਿਵੇਂ ਪ੍ਰਛਾਵਾਂ ਰੌਸ਼ਨੀ ਦੇ ਸ੍ਰੋਤ ਅਨੁਸਾਰ, ਕੋਣ ਅਨੁਸਾਰ ਵਸਤੂ ਤੋਂ ਭਿੰਨ ਹੋ ਜਾਂਦਾ ਹੈ ਇਉਂ ਅਨੁਵਾਦ ਵੀ ਮੂਲ ਨਾਲੋਂ ਕਿਸੇ ਥਾਂ ਅਨੁਵਾਦਕ ਦੇ ਨਜ਼ਰੀਏ ਮੁਤਾਬਕ ਬਦਲ ਸਕਦਾ ਹੈ।
3. ਈਸ਼ਵਰ ਜਿਵੇਂ ਕਿਸੇ ਖਾਸ ਸਮੇਂ, ਸਥਾਨ ਉਪਰ ਮਨੁਖ ਦੇ ਰੂਪ ਵਿਚ ਅਵਤਾਰ ਧਾਰਦਾ ਹੈ, ਅਨੁਵਾਦ ਉਸੇ ਪ੍ਰਕਾਰ ਮੂਲ ਰਚਨਾ ਦਾ ਸੀਮਿਤ ਅਵਤਾਰ ਹੈ।

ਅਨੁਵਾਦਕ ਮੂਲ ਪਾਠ ਸਾਹਮਣੇ ਰਖ ਕੇ ਉਸ ਅਨੁਕੂਲ ਨਵੀਂ ਜ਼ਬਾਨ ਦੇ ਸ਼ਬਦ ਲਭਦਾ ਹੈ। ਕਈ ਵਾਰ ਸਮਾਨਾਂਤਰ ਸ਼ਬਦ ਨਹੀਂ ਲਭਦੇ ਤਾਂ ਫਿਰ ਖਿਆਲ ਦਾ ਅਨੁਵਾਦ ਹੋ ਜਾਂਦਾ ਹੈ। ਇਹ ਇਕ ਚਮਤਕਾਰ ਵਾਂਗ ਵਾਪਰਦਾ ਹੈ। ਜਿਵੇਂ ਵਿਗਿਆਨੀ ਦੇਰ ਤੋਂ ਸਮੱਸਿਆ ਦਾ ਹੱਲ ਲਭਣ ਵਿਚ ਰੁਝਿਆ ਰਹਿੰਦਾ ਹੈ, ਇਕ ਘੜੀ ਅਚਾਨਕ ਨਵੀਂ

ਚੀਜ਼ ਪ੍ਰਗਟ ਹੋ ਜਾਂਦੀ ਹੈ ਜਿਸਦਾ ਸਬੰਧ ਦੇਰ ਦੇ ਚਿੰਤਨ ਨਾਲ ਹੁੰਦਾ ਵੀ ਹੈ ਨਹੀਂ ਵੀ ਹੁੰਦਾ। ਅਨੁਵਾਦਕ ਵਿਚ ਤਿੰਨ ਗੁਣ ਹੋਣੇ ਜਰੂਰੀ ਹਨਃ- ਦੋਵਾਂ ਭਾਸ਼ਾਵਾਂ ਦੀ ਮਹਾਰਤ ਉਪਰੰਤ ਬੌਧਿਕਤਾ ਅਤੇ ਕਲਪਣਾ ਸ਼ਕਤੀ ਦੀ ਹਰ ਹਾਲਤ ਵਿਚ ਲੋੜ ਪੈਂਦੀ ਹੈ। ਸ੍ਰੀ ਅਰਵਿੰਦੋ ਅਨੁਵਾਦ ਦੇ ਤਿੰਨ ਮੁਖ ਅੰਗ ਮੰਨਦੇ ਹਨਃ

1. ਗਿਆਤਾ (Knower)
2. ਗਿਆਨ (Knowledge)
3. ਗਿਆਤ (Known)

ਗਿਆਤ ਉਹ ਗ੍ਰੰਥ ਹੈ ਜਿਸ ਦੀ ਟ੍ਰਾਂਸਲੇਸ਼ਨ ਕਰਨੀ ਸਾਡਾ ਮਨੋਰਥ ਹੈ ਜਿਵੇਂ ਧਮਪਦ। ਗਿਆਤਾ ਮੂਲ ਲੇਖਕ ਹੈ ਜਿਵੇਂ ਧਮਪਦ ਦਾ ਗਿਆਤਾ ਸਿਧਾਰਥ। ਮੂਲ ਕਰਤਾ ਨਾਲ ਅਨੁਵਾਦਕ ਦਾ ਇਕਸੁਰ ਹੋਣਾ ਗਿਆਨ ਹੈ, ਇਹ ਗਿਆਨ ਬੁੱਧੀ ਆਧਾਰਤ ਘਟ ਰੂਹਾਨੀ ਵਧੀਕ ਹੈ। ਜਿਸ ਗ੍ਰੰਥ ਦੇ ਕਰਤਾ ਨਾਲ ਅਨੁਵਾਦਕ ਇਕਸੁਰ ਨਹੀਂ ਹੋ ਸਕਿਆ ਜਾਂ ਉਹ ਗ੍ਰੰਥ ਅਬਿਨਾਸੀ ਨਹੀਂ, ਗ੍ਰੰਥ ਅਬਿਨਾਸੀ ਹੈ ਤਾਂ ਅਨੁਵਾਦਕ ਅਬਿਨਾਸੀ ਨਹੀਂ। ਅਬਿਨਾਸੀ ਗ੍ਰੰਥ ਦੀ ਯੋਗਤਾ ਹੁੰਦੀ ਹੈ ਕਿ ਉਹ ਪਾਠਕ, ਜਗਿਆਸੂ ਜਾਂ ਅਨੁਵਾਦਕ ਨੂੰ ਆਪਣੇ ਵਰਗੀ ਉਚਤਮ ਅਵਸਥਾ ਤੱਕ ਲੈ ਜਾ ਸਕਦਾ ਹੈ, ਅਜਿਹਾ ਨਹੀਂ ਹੁੰਦਾ ਤਾਂ ਦੋਵਾਂ ਵਿਚੋਂ ਕਿਸੇ ਇਕ ਵਿਚ ਨੁਕਸ ਹੈ। ਇਸ ਪ੍ਰਕਾਰ ਅਨੁਵਾਦ ਇਕ ਤਿਕੋਨ ਹੈ ਜਿਥੇ ਕਰਤਾ, ਗ੍ਰੰਥ ਅਤੇ ਅਨੁਵਾਦਕ ਇਕ ਸੁਰ ਹੋ ਜਾਂਦੇ ਹਨ। ਰੂਹਾਨੀ ਸੰਦੇਸ਼ ਸ਼ਬਦਾਂ, ਵਾਕਾਂ ਅਤੇ ਬੋਲੀ ਤੋਂ ਪਾਰ ਹੁੰਦਾ ਹੈ, ਸੋ ਸ਼ਬਦਾਂ ਦੀ ਘਾਟ ਦਾ ਬਹਾਨਾ ਲਾਕੇ ਮਾੜਾ ਅਨੁਵਾਦ ਕਰਨਾ ਵਾਜਬ ਨਹੀਂ। ਸ਼ਬਦ ਅਨੁਵਾਦ ਨਹੀਂ ਕਰਨੇ, ਖਿਆਲ ਅਨੁਵਾਦ ਕਰਨਾ ਹੈ। ਇਸੇ ਕਰਕੇ ਇਹ ਕਿਹਾ ਜਾਂਦਾ ਹੈ ਕਿ ਅਨੁਵਾਦਕ ਦੇ ਜ਼ਰੂਰੀ ਸੰਦ ਸ਼ਬਦ ਨਹੀਂ ਹਨ, ਅਨੁਭਵ ਹੈ। ਅਨੁਵਾਦਕ ਆਪਣਾ ਅਹੰ ਛੱਡ ਦਏ ਤਾਂ ਇਕ ਵਾਦੀ ਵਿਚੋਂ ਲੰਘਦਾ ਦਰਿਆ ਦੂਜੀ ਵਾਦੀ ਵਿਚ ਆਰਾਮ ਨਾਲ ਪੁੱਜ ਜਾਂਦਾ ਹੈ।

ਅਨੁਵਾਦ ਅਜਿਹਾ ਹੋਵੇ ਕਿ ਪਾਠ ਕਰਨ ਵਾਲਾ ਆਪਣੇ ਆਪ ਨੂੰ ਆਪਣੇ ਘਰ ਵਿਚ ਤੁਰਦਾ ਫਿਰਦਾ ਪ੍ਰਤੀਤ ਕਰੇ। ਅਜਿਹੇ ਅਨੁਵਾਦ ਮਿਲਦੇ ਹਨ ਜਿਹੜੇ ਪਾਠਕ ਨੂੰ ਅਜਿਹੇ ਦੇਸ ਵਿਚ ਲੈ ਜਾਂਦੇ ਹਨ ਕਿ ਉਥੋਂ ਦੇ ਬਾਸ਼ਿੰਦਿਆਂ ਦੀ ਬੋਲੀ ਹੋਰ ਹੈ, ਯਾਤਰੂ ਦੀ ਹੋਰ। ਇਥੇ ਪਾਠਕ ਅਜਨਬੀ ਹੋ ਕੇ ਰਸਹੀਣ, ਗੰਧਹੀਣ, ਰੰਗਹੀਣ ਸੰਸਾਰ ਵਿਚ ਬਿਨਾ ਕਿਸੇ ਪ੍ਰਾਪਤੀ ਦੇ ਚੱਕਰ ਕਟਦਾ ਰਹਿੰਦਾ ਅਤੇ ਗੁਆਚ ਜਾਂਦਾ ਹੈ। ਵਿਦਵਾਨ ਨਵੀਆਂ ਬੋਤਲਾਂ ਵਿਚ ਪੁਰਾਣੀ ਸ਼ਰਾਬ ਤਾਂ ਪਾਉਂਦੇ ਹੀ ਹਨ, ਪੁਰਾਣੀਆਂ ਬੋਤਲਾਂ ਵਿਚ ਕੁਝ ਨਵੀਂ ਸ਼ਰਾਬ ਪਾਉਣ ਦੀ ਲੋੜ ਵੀ ਪੈ ਜਾਂਦੀ ਹੈ। ਇਥੇ ਨਵੀਂ ਸ਼ਰਾਬ ਨਵੇਂ ਸੱਭਿਆਚਾਰ ਦਾ ਨਾਮ ਹੈ।

ਅਨੁਵਾਦ ਕਰਨ ਲਈ ਕੀ ਹਰੇਕ ਸ਼ਬਦ ਦਾ ਸਮਾਨਾਰਥਕ ਸ਼ਬਦ ਲੱਭੀਏ ਕਿ

ਖਿਆਲ ਨਾਲ ਮਿਲਦਾ ਜੁਲਦਾ ਖਿਆਲ ਲੱਭੀਏ ਕਿ ਦੋਵੇਂ ਲੱਭੀਏ ? ਕਿਹਾ ਗਿਆ ਹੈ ਕਿ ਕਵਿਤਾ ਪੜ੍ਹਕੇ ਜੇ ਪਾਠਕ ਕੇਵਲ ਸ਼ਬਦਾਂ ਦੇ ਅਰਥ ਕਰੇ, ਗੁਝੀਆਂ ਰਮਜ਼ਾਂ ਨਾ ਸਮਝੇ ਤਾਂ ਕਹੋ ਇਹ ਹੈ ਉਹ ਬੰਦਾ ਜਿਸ ਪਾਸ ਅੱਖਾਂ ਹਨ ਪਰ ਦੇਖ ਨਹੀਂ ਸਕਦਾ, ਕੰਨ ਹਨ, ਸੁਣਨ ਦੇ ਸਮਰੱਥ ਨਹੀਂ। ਨੌਂਵੀ ਸਦੀ ਵਿਚ ਅਨੰਦਵਰਧਨ ਆਪਣਾ ਧੁਨੀ ਸੰਪਰਦਾਇ ਦਾ ਸਿਧਾਂਤ ਦਿੰਦਾ ਹੋਇਆ ਦਸਦਾ ਹੈ ਕਿ ਧੁਨੀ ਸ਼ਬਦਾਂ ਦੇ ਅਰਥਾਂ ਤੋਂ ਪਾਰ ਲਿਜਾਣ ਦੇ ਸਮਰੱਥ ਹੈ। ਉਦਾਹਰਣ ਦਿੰਦਿਆਂ ਉਹ ਆਖਦਾ ਹੈ ਕਿ ਸੁੰਦਰ ਔਰਤ ਦੀ ਸੰਪੂਰਣ ਆਭਾ ਉਸਦੀ ਸੁੰਦਰਤਾ ਹੈ ਨਾ ਕਿ ਇੱਕਲੇ ਇੱਕਲੇ ਅੰਗ ਦਾ ਵਰਣਨ। ਉਹ ਧੁਨੀ ਨੂੰ ਕਾਵਿ ਦੀ ਆਤਮਾ ਦਾ ਨਾਮ ਦਿੰਦਾ ਹੈ। ਉਹ ਕਹਿੰਦਾ ਹੈ ਕਵਿਤਾ ਇਕ ਜ਼ਬਾਨ ਤੋਂ ਦੂਜੀ ਵਿਚ ਅਨੁਵਾਦ ਹੋ ਸਕਦੀ ਹੈ ਜੇ ਸ਼ਬਦ ਦਾ ਸਹਾਰਾ ਲੈਣ ਦੀ ਥਾਂ ਧੁਨੀ ਦਾ ਸਹਾਰਾ ਲਿਆ ਜਾਵੇ। ਧੁਨੀ ਤੋਂ ਉਸਦਾ ਭਾਵ ਆਵਾਜ਼ ਨਹੀਂ, ਕਾਵਿ ਵਿਚ ਛੁਪੀ ਸੁੰਦਰਤਾ ਦਾ ਨਾਮ ਧੁਨੀ ਹੈ।

ਸ਼ਬਦਾਂ ਨੂੰ ਦੂਜੀ ਭਾਸ਼ਾ ਵਿਚ ਲਿਜਾਣ ਵੇਲੇ ਚਾਰ ਵਰਤਾਰੇ ਵਰਤਣ ਦੀ ਸੰਭਾਵਨਾ ਹੈ:–

1. ਇਕ ਸ਼ਬਦ ਦਾ ਦੂਜੀ ਭਾਸ਼ਾ ਵਿਚ ਬਰਾਬਰ ਦਾ ਅਰਥ ਦਿੰਦਾ ਲਫਜ਼ ਲੱਭ ਜਾਣਾ।
2. ਮੂਲ ਭਾਸ਼ਾ ਦੇ ਇਕ ਸ਼ਬਦ ਵਾਸਤੇ ਦੂਜੀ ਭਾਸ਼ਾ ਦੇ ਕਈ ਸ਼ਬਦ ਮਿਲ ਜਾਣੇ।
3. ਪਹਿਲੀ ਭਾਸ਼ਾ ਦੇ ਇਕੋ ਅਰਥ ਵਾਲੇ ਕਈ ਸ਼ਬਦ ਹੋਣ ਪਰ ਦੂਜੀ ਭਾਸ਼ਾ ਵਿਚ ਕੇਵਲ ਇਕ।
4. ਪਹਿਲੀ ਭਾਸ਼ਾ ਦੇ ਸ਼ਬਦ ਵਾਸਤੇ ਦੂਜੀ ਭਾਸ਼ਾ ਵਿਚ ਸ਼ਬਦ ਹੋਵੇ ਈ ਨਾ।

ਇਨ੍ਹਾਂ ਚਾਰ ਪ੍ਰਕਾਰ ਦੀਆਂ ਸ਼੍ਰੇਣੀਆਂ ਦਾ ਸਾਹਮਣਾ ਕਰਦਿਆਂ ਜਦੋਂ ਅਨੁਵਾਦਕ ਆਪਣਾ ਕੰਮ ਕਰਦਾ ਹੈ ਉਦੋਂ ਉਹ ਕੁਝ ਮੌਲਿਕ ਵੀ ਕਰ ਰਿਹਾ ਹੈ ਕਿਉਂਕਿ ਉਸ ਪਾਸ ਚੋਣ ਕਰਨ ਦਾ ਫੈਸਲਾ ਹੈ ਕਿਸ ਸ਼ਬਦ ਦਾ ਬਦਲ ਕਿਹੜਾ ਸ਼ਬਦ ਰੱਖਿਆ ਜਾਏ। ਇਸ ਵਰਤਾਰੇ ਨੂੰ ਕੁਝ ਆਲੋਚਕ ਅਨੁਵਾਦਕ ਦੀ ਸਿਆਸਤ ਦਾ ਨਾਮ ਦਿੰਦੇ ਹਨ। ਹਰੇਕ ਅਨੁਵਾਦ ਵਿਚ ਮਾਇਨਿਆਂ ਦਾ ਘਾਟਾ ਵਾਧਾ ਹੋਣ ਦੀ ਸੰਭਾਵਨਾ ਰਹਿੰਦੀ ਹੈ।

ਰੀਤੀ ਰਿਵਾਜਾਂ ਅਤੇ ਤਿਉਹਾਰਾਂ ਦੇ ਨਾਮ ਅਨੁਵਾਦ ਨਹੀਂ ਹੋ ਸਕਦੇ। ਈਦ ਦਾ ਅਨੁਵਾਦ ਦੀਵਾਲੀ ਵੀ ਨਹੀਂ ਕਰਿਸਮਿਸ ਵੀ ਨਹੀਂ। ਇਸੇ ਤਰ੍ਹਾਂ ਚਰਚ, ਮੰਦਰ, ਮਸਜਿਦ ਨੂੰ ਅਨੁਵਾਦ ਕਰਕੇ ਗੁਰਦੁਆਰਾ ਨਹੀਂ ਲਿਖਿਆ ਜਾ ਸਕਦਾ। ਬਪਤਿਸਮਾ, ਅੰਮ੍ਰਿਤ ਛਕਾਉਣਾ ਨਹੀਂ ਹੈ। ਅਵਤਾਰ ਦਾ ਅਨੁਵਾਦ ਪੈਗੰਬਰ ਨਹੀਂ।

ਕੁਝ ਸ਼ਬਦ ਨਿਰੋਲ ਬੋਧ ਪਰੰਪਰਾ ਵਾਸਤੇ ਅਨੁਕੂਲ ਹਨ ਜਿਨ੍ਹਾਂ ਦਾ ਅਨੁਵਾਦ

ਕਰਨਾ ਇਸ ਧਰਮ ਸੰਪਰਦਾ ਨਾਲ ਅਨਿਆ ਹੋਵੇਗਾ। ਨਮੂਨੇ ਮਾਤਰ ਕੁਝ ਸ਼ਬਦ ਇਹ ਹਨ:

| | | |
|---|---|---|
| ਉਪਸੰਪਦਾ ਅਤੇ ਪਰਵਰਜਨ | – | ਭਿਖੂ ਬਣਨ ਸਮੇਂ ਰਸਮਾਂ ਅਦਾ ਕਰਨ ਨੂੰ ਕਹਿੰਦੇ ਹਨ। |
| ਉਪੋਸਥ | – | ਮਸਿਆ ਅਤੇ ਪੁੰਨਿਆਂ ਦੇ ਤਿਉਹਾਰ |
| ਉਬਟਨ | – | ਖੁਸ਼ਬੂਦਾਰ ਲੇਪ, ਵਟਣਾ |
| ਅਨਾਤਮ | – | ਆਤਮਾ ਰਹਿਤ |
| ਅਭਿਗਿਆ | – | ਖਾਸ ਗਿਆਨ |
| ਅਰਹਤ | – | ਗਿਆਨੀ |
| ਸਥੱਵਿਰ | – | ਸ਼੍ਰੋਮਣੀ ਭਿੱਖੂ |
| ਸਵਸਤਿ ਪਾਠ | – | ਭੋਜਨ ਉਪਰੰਤ ਕਥਾ ਸੁਣਾਉਣੀ |
| ਆਰਯ ਸੱਚ | – | ਖਾਸ ਸਚਾਈਆਂ |
| ਚੀਵਰ | – | ਭਿੱਖੂ ਦਾ ਲਿਬਾਸ |
| ਤਥਾਗਤ | – | ਗਿਆਨ ਪ੍ਰਾਪਤ ਵਿਅਕਤੀ |
| ਪ੍ਰਗਿਆ | – | ਬੁੱਧੀਵਾਨ |
| ਮਹਾਂਪਰਿਨਿਰਵਾਣ | – | ਬੁੱਧ ਦਾ ਦੇਹਾਂਤ |
| ਸ਼੍ਰਮਣ | – | ਸਾਧੂ |
| ਸ਼ੀਲ | – | ਸਾਊ |
| ਨਿਰਵਾਣ | – | ਮੁਕਤੀ |
| ਤ੍ਰਿਸ਼ਣਾ | – | ਲੋਭ |

ਬੇਸ਼ੁਮਾਰ ਪਾਲੀ ਦੇ ਲਫਜ਼ ਪੰਜਾਬੀ ਨਾਲ ਮਿਲਦੇ ਜੁਲਦੇ ਹਨ, ਜੋ ਸੰਸਕ੍ਰਿਤ ਦੀਆਂ ਵਿਆਕਰਣਿਕ ਜਟਿਲਤਾਈਆਂ ਤੋਂ ਮੁਕਤ ਹੋ ਗਏ ਹਨ। ਸੱਸੇ ਦੇ ਪੈਰ ਬਿੰਦੀ ਵਾਲੇ ਉਚਾਰਣ ਵਾਸਤੇ ਸੰਸਕ੍ਰਿਤ ਵਿਚ ਤਿੰਨ ਅੱਖਰ ਹਨ– 'श', 'ष', 'क्ष'। ਗੁਰੂ ਗ੍ਰੰਥ, ਦਸਮ ਗ੍ਰੰਥ ਅਤੇ ਬ੍ਰਜ ਭਾਸ਼ਾ ਦੇ ਬਾਕੀ ਗ੍ਰੰਥਾਂ ਵਿਚ 'ਸ਼' ਦੀ ਧੁਨੀ ਨਹੀਂ। ਪਾਲੀ ਬੋਲੀ ਵਿਚ ਵੀ 'ਸ਼' ਦੀ ਧੁਨੀ ਗਾਇਬ ਹੈ।

1. ਗੁਰਬਾਣੀ ਵਿਚ ਪਰਮੇਸਰ, ਸਬਦ, ਕਸਟ, ਕਾਸਟ, ਮੁਸਕਲ, ਹਮੇਸ ਆਦਿਕ ਸ਼ਬਦਾਂ ਵਿਚ ਸੱਸੇ ਦੇ ਪੈਰ ਬਿੰਦੀ ਨਹੀਂ ਕਿਉਂਕਿ ਇਹ ਉਚਾਰਣ ਮੌਜੂਦ ਨਹੀਂ।
2. ਸੰਸਕ੍ਰਿਤ ਦਾ 'ष्' ਅੱਖਰ ਪਾਲੀ ਅਤੇ ਪੰਜਾਬੀ ਵਿਚ 'ਖ' ਹੋ ਜਾਂਦਾ ਹੈ

ਜਿਵੇਂ ਵਰਸ਼ਾ ਦਾ ਵਰਖਾ, ਹਰਸ਼ ਦਾ ਹਰਖ, ਭਿਕਸ਼ੂ ਦਾ ਭਿੱਖੂ, ਕਸ਼ੈ ਦਾ ਖੈ, ਵਿਸ਼ੇਸ਼ਤਾ ਦਾ ਬਿਸੇਖਤਾ, ਆਕਰਸ਼ਣ ਦਾ ਆਕਰਖਣ, ਮੋਕਸ਼ ਦਾ ਮੋਖ, ਪ੍ਰੀਕਸ਼ਾ ਦਾ ਪ੍ਰੀਖਿਆ।

3. ਸ਼ਬਦ ਦੇ ਅਖੀਰਲੇ ਅੱਖਰ ਦੇ ਪੈਰ ਵਿਚ ਜਿਥੇ ਸੰਸਕ੍ਰਿਤ ਵਿਚ ਅੱਧਾ ਅਖਰ ਲਿਖਣ ਤੇ ਬੋਲਣ ਦਾ ਰਿਵਾਜ ਹੈ ਪੰਜਾਬੀ ਅਤੇ ਪਾਲੀ ਦੋਹਾਂ ਵਿਚ ਗਾਇਬ ਹੈ। ਬ੍ਰੈਕਟ ਵਿਚ ਦਿੱਤੇ ਸ਼ਬਦ ਸੰਸਕ੍ਰਿਤ ਦੇ ਹਨ, ਬਾਹਰਲੇ ਪਾਲੀ ਅਤੇ ਪੰਜਾਬੀ ਦੇ– ਪਿਤਾ (ਪਿਤ੍ਰਿ), ਮਾਤਾ (ਮਾਤ੍ਰਿ), ਪੁੱਤ (ਪੁਤ੍ਰ), ਮਿੱਤ ਜਾਂ ਮੀਤ (ਮਿਤ੍ਰ) ਪੱਤਾ (ਪਤ੍ਰ), ਤੇਲ (ਤ੍ਰੈਲ), ਚੱਕਾ (ਚੱਕ੍ਰ), ਗੋਬਿੰਦ (ਗੋਵਿੰਦ੍ਰ) ਚੰਦ (ਚੰਦ੍ਰ), ਇੰਦ (ਇੰਦ੍ਰ)।

4. ਸੰਸਕ੍ਰਿਤ ਵਿਚ ਪੈਰ ਵਿਚ ਰਾਰਾ ਧੁਨੀ ਪਾਉਣ ਦੀ ਬਹੁਤਾਤ ਪਾਲੀ ਨੇ ਬਿਲਕੁਲ ਖਤਮ ਕੀਤੀ, ਪੰਜਾਬੀ ਨੇ ਬਹੁਤ ਹੱਦ ਤਕ ਘਟਾਈ। ਹੁਣ ਸੰਸਕ੍ਰਿਤ ਹਿੰਦੀ ਦੇ ਪ੍ਰਭਾਵ ਸਦਕਾ ਫਿਰ ਪੰਜਾਬੀ ਵਿਚ ਅੱਧੇ ਰਾਰੇ ਦੀ ਧੁਨੀ ਉਚਾਰਣ ਤੇ ਲਿਖਣ ਦਾ ਰਿਵਾਜ ਵਧ ਰਿਹਾ ਹੈ ਪਰ ਗੁਰੂ ਕਾਲ ਵਿਚ ਅਜਿਹਾ ਨਹੀਂ ਸੀ।

ਸਾਰਨਾਥ ਵਿਖੇ ਸਿਧਾਰਥ ਨੇ ਪਹਿਲਾ ਪ੍ਰਵਚਨ ਦਿੱਤਾ ਸੀ ਜਿਸਦਾ ਪਾਲੀ ਵਿਚ ਸਿਰਲੇਖ ਹੈ– *ਧੱਮ ਚੱਕ ਪਬੱਤ ਸੁੱਤ*।

ਇਸ ਨੂੰ ਹਿੰਦੀ, ਪੰਜਾਬੀ ਵਿਚ ਲਿਪਿਆਂਤਰਣ ਕਰਕੇ ਲਿਖਾਂਗੇ ਤਾਂ ਬਣਦਾ ਹੈ:– *ਧਰਮ ਚੱਕਰ ਪਰਾਵਰਤਨ ਸੂਤਰ*।

ਪੰਜਾਬੀ ਵਿਚ ਪਹੀਏ ਨੂੰ ਚੱਕਾ ਕਹਿਣਾ ਰਿਵਾਜ ਆਮ ਹੈ ਜੋ ਪਾਲੀ ਸ਼ਬਦ ਹੈ।

ਪਾਲੀ ਅਤੇ ਪੰਜਾਬੀ ਦੀ ਸ਼ਬਦਾਵਲੀ ਵਿਚ ਬੇਸ਼ੁਮਾਰ ਸਮਾਨਤਾਈਆਂ ਦੇਖਦਿਆਂ ਅਸੀਂ ਯੋਜਨਾ ਬਣਾ ਰਹੇ ਹਾਂ ਕਿ ਪਾਲੀ–ਪੰਜਾਬੀ ਕੋਸ਼ ਤਿਆਰ ਕਰੀਏ ਤਾਂ ਕਿ ਪੰਜਾਬੀਆਂ ਨੂੰ ਆਪਣੇ ਪੁਰਾਣੇ ਪਾਲੀ ਵਿਰਸੇ ਦੀ ਸੋਝੀ ਵੀ ਹੋ ਸਕੇ ਤੇ ਮਾਣ ਵੀ। ਅਸੀਂ *ਮਿਲਿੰਦ ਪ੍ਰਸ਼ਨ* ਦਾ ਪੰਜਾਬੀ ਅਨੁਵਾਦ ਇਸ ਲਈ ਤਿਆਰ ਕਰ ਸਕੇ ਕਿਉਂਕਿ ਸਾਡੇ ਕੋਲ ਪਾਲੀ ਭਾਸ਼ਾ ਦੇ ਸਮਰੱਥ ਵਿਦਵਾਨ ਡਾ. ਰਾਜੇਸ਼ ਰੰਜਨ ਸਨ ਅਤੇ ਸੰਸਕ੍ਰਿਤ ਦੀ ਵਿਦਵਾਨ ਡਾ. ਦੀਪ ਸ਼ਿਖਾ। ਇੰਨਾ ਕੁਝ ਹੋਣ ਦੇ ਬਾਵਜੂਦ ਅਸੀਂ ਹਿੰਦੀ ਅਤੇ ਅੰਗਰੇਜ਼ੀ ਅਨੁਵਾਦ ਨਾਲ ਵੀ ਮਿਲਾਨ ਕੀਤਾ ਤਾਂ ਕਿ ਕਿਤੇ ਕੋਈ ਔਗਣ ਨਾ ਰਹਿ ਜਾਵੇ। ਰਾਹੁਲ ਸੰਕਰਾਤਾਯਨ ਨੇ ਕੁੱਝ ਤਿਬਤਿਨ ਬੋਧ ਸਰੋਤਾਂ ਦਾ ਹਿੰਦੀ ਵਿਚ ਅਨੁਵਾਦ ਕੀਤਾ ਹੈ।



# ਬਾਬਾ ਫਰੀਦ ਜੀ ਦੀ ਬਾਣੀ ਵਿਚ ਮੌਤ-ਚਿੰਤਨ: ਅਕਾਲ ਚੇਤਨਾ ਦੇ ਸੰਦਰਭ ਵਿੱਚ

ਸਿਰਲੇਖ ਕੁਝ ਵਿਰੋਧਭਾਸ ਵਾਲਾ ਪ੍ਰਤੀਤ ਹੁੰਦਾ ਹੈ। ਮੌਤ ਦੇ ਚਿੰਤਨ ਦਾ ਅਕਾਲ ਚੇਤਨਾ ਨਾਲ ਕੀ ਸਰੋਕਾਰ ਹੋ ਸਕਦਾ ਹੈ ? ਜਿੱਥੇ ਅਕਾਲ ਚੇਤਨਾ ਹੈ ਕੀ ਮੌਤ ਚਿੰਤਨ ਸੰਭਵ ਹੈ ਜਾਂ ਸਾਰਥਕ ਹੈ ? ਮੌਤ ਤੋਂ ਖ਼ੌਫ਼ਜ਼ਦਾ ਸ਼ਖ਼ਸ ਅਕਾਲੀ ਨਹੀਂ ਹੁੰਦਾ। ਅਕਾਲ ਚੇਤਨਾ ਵਾਲੇ ਸ਼ਖ਼ਸ ਲਈ ਕੇਵਲ ਜੀਵਨ ਧਾਰਾ ਦੀ ਨਿਰੰਤਰ ਵਿਆਪਕਤਾ ਹੈ, ਫਿਰ ਮੌਤ ਦਾ ਚਿੰਤਨ ਉਚਿਤ ਨਹੀਂ। ਪਰੰਤੂ ਇਨ੍ਹਾਂ ਦੋਵਾਂ ਅਵਸਥਾਵਾਂ ਦਾ ਕੋਈ ਸੰਜੋਗ ਅਵੱਸ਼ ਹੈ ਕਿਉਂਕਿ:

1. ਬਾਬਾ ਫਰੀਦ ਦੀ ਬਾਣੀ ਵਿਚ ਮੌਤ ਦਾ ਜ਼ਿਕਰ ਸਾਧਾਰਨ ਨਾਲੋਂ ਵਧੇਰੀ ਵਾਰ ਕੀਤਾ ਗਿਆ ਹੈ।
2. ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਕਾਲੀ ਬਾਣੀ ਹੈ।

ਪਹਿਲਾ ਅਤੇ ਦੂਜਾ ਕਥਨ ਆਪਸ ਵਿਚ ਇਕ ਦੂਜੇ ਦੇ ਵਿਰੋਧੀ ਨਹੀਂ ਹਨ। ਦੋਵੇਂ ਕਥਨ ਸੱਚ ਹਨ ਤੇ ਸੱਚ, ਸੱਚ ਦਾ ਵਿਰੋਧ ਨਹੀਂ ਕਰਦਾ। ਸਾਡੇ ਸਾਹਮਣੇ ਸਮੱਸਿਆ ਇਹ ਹੈ ਕਿ ਦੋਵਾਂ ਕਥਨਾਂ ਵਿਚ ਪ੍ਰਤੀਤ ਹੋ ਰਿਹਾ ਵਿਰੋਧ, ਕਿਵੇਂ ਭਰਮ ਹੈ ਦੇਖਣਾ ਹੈ। ਕਾਲ ਅਤੇ ਅਕਾਲ ਦੇ ਸਰੂਪ ਨੂੰ ਸਮਝਣ ਤੋਂ ਬਗੈਰ ਅਸੀਂ ਦੋਵਾਂ ਦਾ ਪਰਸਪਰ ਸੰਬੰਧ ਨਹੀਂ ਜਾਣ ਸਕਾਂਗੇ।

ਕਾਲ ਦੀ ਗਤੀ ਅਤੇ ਇਸ ਦੇ ਪਰਿਵਰਤਨਸ਼ੀਲ ਸੁਭਾਅ ਬਾਰੇ ਚਿੰਤਨ ਤਾਂ ਹੋ ਸਕਦਾ ਹੈ ਪਰ ਨਿਸ਼ਚਿਤ ਸਿੱਟੇ ਕੱਢਣੇ ਸੌਖਾ ਕੰਮ ਨਹੀਂ। ਅਸੀਂ ਕਾਲ ਨੂੰ ਪਰਤੱਖ ਜਗਤ ਦੀ ਤਬਦੀਲੀ ਰਾਹੀਂ ਮਾਪਣ ਦਾ ਯਤਨ ਕਰਦੇ ਹਾਂ ਪਰ ਦ੍ਰਿਸ਼ਟਮਾਨ ਸੰਸਾਰ ਦਾ ਗਿਆਨ-ਇੰਦਰੀਆਂ ਰਾਹੀਂ ਕੀਤਾ ਗਿਆ ਅਧਿਐਨ ਅਜੀਬੋ ਗਰੀਬ ਸਿੱਟੇ ਕਢਦਾ ਹੈ। ਉਦਾਹਰਣ ਲਈ 24 ਘੰਟਿਆਂ ਵਿਚ ਯਾਨਿ ਕਿ ਇਕ ਦਿਨ ਵਿਚ ਧਰਤੀ ਇਕ ਪੂਰਾ ਚੱਕਰ ਧੁਰੇ ਦੁਆਲੇ ਕੱਟ ਗਈ। ਪਰ ਅਜਿਹਾ ਨਹੀਂ ਹੈ। ਧਰਤੀ ਨੇ ਇਕ ਚੱਕਰ ਪੂਰਾ ਕਰਨ ਲਈ ਜਿੰਨਾ ਸਮਾਂ ਲਿਆ ਉਸੇ ਨੂੰ ਅਸੀਂ ਦਿਨ ਕਿਹਾ ਤੇ ਉਸਨੂੰ 24 ਘੰਟਿਆਂ ਵਿਚ ਵੰਡ ਲਿਆ। ਜੇ ਧਰਤੀ ਖਲੋ ਜਾਵੇ ਤਾਂ ਦਿਨ ਅਨੰਤ ਹੋ ਜਾਵੇਗਾ। ਜਾਂ ਜੇ ਧਰਤੀ 24 ਗੁਣਾ ਤੇਜ਼ ਚੱਲਣ ਲੱਗ ਪਵੇ ਤਾਂ ਕੀ ਦਿਨ ਇਕ ਘੰਟੇ ਦਾ ਹੋ ਜਾਵੇਗਾ ?

ਭਾਰਤੀ ਪਰੰਪਰਾ ਦੀ ਇਕ ਧਾਰਨਾ ਇਹ ਹੈ ਕਿ ਕਾਲ ਦੇ ਪ੍ਰਗਟ ਹੋਣ ਨਾਲ ਸ੍ਰਿਸ਼ਟੀ ਪ੍ਰਗਟ ਹੋਈ। ਕਾਲ ਅਤੇ ਸ੍ਰਿਸ਼ਟੀ ਨੂੰ ਆਪਸ ਵਿਚ ਨਿਖੇੜ ਕੇ ਕਲਪਿਆ ਨਹੀਂ ਜਾ ਸਕਦਾ ਪਰ ਜਦੋਂ ਜਗਤ ਰਚਨਾ ਨਹੀਂ ਹੋਈ ਸੀ ਉਦੋਂ ਫਿਰ ਕੀ ਸੀ ? ਉਹ ਕੀ ਸੀ ਜਿਸ ਵਿਚੋਂ ਕਾਲ ਅਤੇ ਪੁਲਾੜ ਦੀ ਉਤਪਤੀ ਹੋਈ ? ਇਸ ਪ੍ਰਸ਼ਨ ਦਾ ਉੱਤਰ ਮਗਰੋਂ ਲੱਭੇਗਾ, ਪਹਿਲੋਂ ਇਹ ਮੰਨ ਲਿਆ ਜਾਣਾ ਜ਼ਰੂਰੀ ਹੈ ਕਿ ਸਮਾਂ ਅਤੇ ਸਥਾਨ ਅਨਿੱਖੜ ਹਨ। ਜਦੋਂ ਸਮਾਂ ਨਹੀਂ ਸੀ ਉਦੋਂ ਕੋਈ ਸਥਾਨ ਨਹੀਂ ਸੀ। ਹੁਣ ਵੀ ਕੋਈ ਥਾਂ ਅਜਿਹੀ ਨਹੀਂ ਹੈ ਜਿੱਥੇ ਸਮਾਂ ਨਾ ਹੋਵੇ। ਸੋ ਪੁਲਾੜ ਅਤੇ ਕਾਲ, ਜਨਮ ਤੋਂ ਅਨਿੱਖੜ ਹਨ। ਜਿਵੇਂ ਇਕ ਤਲ ਵਿਚ ਅਨੰਤ ਸਰਲ ਰੇਖਾਵਾਂ ਹਨ ਅਤੇ ਜਿਵੇਂ ਇਕ ਠੋਸ ਵਿਚ ਅਨੰਤ ਤਲ ਹਨ, ਉਵੇਂ ਅਕਾਲ ਵਿਚ ਅਨੰਤ ਕਾਲ ਮੌਜੂਦ ਹਨ।

ਗੁਰਬਾਣੀ ਦਾ ਅਧਿਐਨ ਕਰਦਿਆਂ ਸਾਨੂੰ ਕਾਲ ਅਤੇ ਅਕਾਲ ਦੋਹਾਂ ਦੇ ਸਰੂਪ ਸੰਬੰਧੀ ਇਸ਼ਾਰੇ ਮਿਲਦੇ ਹਨ। ਗੁਰਬਾਣੀ ਵਿਚ ਅਕਾਲ ਪੁਰਖ ਦਾ ਸਰੂਪ, ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟ ਹਸਤੀ ਦਾ ਸੰਜੋਗ ਹੈ। ਉਹ ਸੂਖਮ ਵੀ ਹੈ ਸਥੂਲ ਵੀ, ਨਿਰਗੁਣ ਵੀ ਸਰਗੁਣ ਵੀ। ਦਾਰਸ਼ਨਿਕ ਪੱਖ ਤੋਂ ਆਖ ਸਕਦੇ ਹਾਂ ਕਿ ਉਹ ਹਸਤੀ ਅਤੇ ਹੋਂਦ ਦਾ ਸੁਮੇਲ ਹੈ। ਜੇਕਰ ਅਕਾਲ ਦਾ ਸਰੂਪ ਸਪਸ਼ਟ ਕਰ ਸਕੀਏ ਤਾਂ ਕਾਲ ਦੀ ਪ੍ਰਕ੍ਰਿਤੀ ਆਪਣੇ ਆਪ ਪ੍ਰਗਟ ਹੋ ਸਕਦੀ ਹੈ ਕਿਉਂਕਿ ਸਰਲ ਰੇਖਾ ਦਾ ਗਿਆਨ ਅਨੰਤ ਬਿੰਦੂਆਂ ਦਾ ਗਿਆਨ ਹੈ। ਪਰ ਅਕਾਲੀ ਅਨੁਭਵ ਮੁਸ਼ਕਲ ਕਾਰਜ ਹੋਣ ਕਰਕੇ ਹਰੇਕ ਮਨੁੱਖ ਲਈ ਇਸ ਦੀ ਪ੍ਰਾਪਤੀ ਸੰਭਵ ਨਹੀਂ। ਇਸ ਲਈ ਸਾਨੂੰ ਬਾਬਾ ਫਰੀਦ ਜੀ ਦੀ ਬਾਣੀ ਵਿਚ ਕਾਲ ਦਾ ਵਰਣਨ ਵਧੇਰੇ ਮਿਲਦਾ ਹੈ ਕਿਉਂਕਿ ਹਰ ਜੀਵਤ ਪ੍ਰਾਣੀ ਸਹਿਜ ਸੁਭਾਇ ਕਾਲ ਦਾ ਪ੍ਰਤੱਖ ਅਹਿਸਾਸ ਕਰਦਾ ਹੈ।

ਪੰਛੀਆਂ ਦੀ ਸੂਝ ਅਨੁਸਾਰ ਬਿਰਖ ਅਕਾਲੀ ਹੈ ਕਿਉਂਕਿ ਉਨ੍ਹਾਂ ਦੇ ਜਨਮ ਤੋਂ ਪਹਿਲੋਂ ਇਹ ਉਸੇ ਤਰ੍ਹਾਂ ਸੀ ਜਿਵੇਂ ਹੁਣ ਹੈ, ਭਵਿੱਖ ਵਿਚ ਵੀ ਇਵੇਂ ਰਹੇਗਾ। ਜਿਨ੍ਹਾਂ ਦਾਰਸ਼ਨਿਕਾਂ ਨੇ ਕਿਹਾ ਸੀ ਪ੍ਰਕ੍ਰਿਤੀ ਅਨਾਦੀ ਹੈ ਜਾਂ ਮਾਦਾ ਅਮਰ ਹੈ, ਉਹ ਇਹਨਾਂ ਪੰਛੀਆਂ ਦੀ ਨਿਆਈਂ ਹਨ ਜਿਨ੍ਹਾਂ ਵਾਸਤੇ ਦੀਰਘ ਕਾਲ ਹੀ ਅਕਾਲ ਹੈ। ਪਰ ਗੁਰਮਤਿ ਦਰਸ਼ਨ ਅਨੁਸਾਰ ਸਭ ਗੋਚਰ ਵਸਤਾਂ ਅਗੋਚਰ ਦੀ ਨਿੱਕੀ ਜਿਹੀ ਭਿੰਨਤਾ (fraction) ਹਨ ਤੇ ਫਿਰ ਅਗੋਚਰ ਵਿਚ ਜਜ਼ਬ ਹੋ ਜਾਣਗੀਆਂ। ਸਾਡੇ ਵਰਗੇ ਅਨੇਕ ਆਏ ਅਤੇ ਅਨੇਕ ਆਉਣਗੇ:

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥**

(ਗੁਰੂ ਗ੍ਰੰਥ ਸਾਹਿਬ, 488)

ਕਾਲ ਦੇ ਅਰਥ ਸਮਾਂ ਅਤੇ ਮੌਤ ਦੋਵੇਂ ਸਹੀ ਹਨ ਕਿਉਂਕਿ ਦੋਵਾਂ ਵਿਚ ਕੋਈ

ਭਿੰਨਤਾ ਨਹੀਂ ਹੈ। ਸਮਾਂ ਨਾ ਹੋਵੇ ਤਾਂ ਮੌਤ ਨਹੀਂ ਹੋ ਸਕਦੀ। ਭਾਈ ਵੀਰ ਸਿੰਘ ਦਾ ਕਥਨ ਦਰੁਸਤ ਹੈ- ਕਾਲ ਦੇ ਅਰਥ ਮੌਤ, ਸਮੇਂ ਦੇ ਅੰਤਰਗਤ ਹਨ। ਕਾਲ (ਸਮਾਂ) ਆਦਿ, ਅੰਤ ਤੇ ਮੱਧ ਤ੍ਰੈ ਖੰਡਾਂ ਵਿਚ ਆਪਣੇ ਆਪ ਨੂੰ ਪ੍ਰਤੀਤ ਕਰਾਉਂਦਾ ਹੈ। ਸੋ ਕਾਲ ਜਦ ਅੰਤ ਵਿਚ ਆਪਣਾ ਆਪਾ ਦਿਖਲਾਂਦਾ ਹੈ ਤਾਂ ਅਰਥ ਮੌਤ ਹੋ ਜਾਂਦਾ ਹੈ। ਇਉਂ ਕਾਲ ਪਦ ਦੇ ਮੌਤ ਅਰਥ ਅਨੁਕੂਲਤਾ ਵਿਚ ਹਨ। (ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ, ਪੰਨਾ 27)

ਫਰੀਦ ਬਾਣੀ ਵਿਚ ਜਦੋਂ ਕਾਲ ਦਾ, ਭਾਵ ਸਮੇਂ ਦਾ ਜ਼ਿਕਰ ਆਇਆ ਹੈ ਮੌਤ ਦਾ ਅਹਿਸਾਸ ਕਰਵਾ ਕੇ ਗਿਆ ਹੈ। ਫਰੀਦ ਬਾਣੀ ਵਿਚ ਕਾਲ ਚਿਤ੍ਰਣ ਉਦਾਸ ਮਾਹੌਲ ਦੀ ਸਿਰਜਣਾ ਕਰਦਾ ਹੈ। ਮੌਤ ਵੱਡੀ ਤ੍ਰਾਸਦੀ ਪ੍ਰਤੀਤ ਹੁੰਦੀ ਹੈ ਤੇ ਲੱਗਦਾ ਹੈ ਇਹ ਦੁਖਾਂਤ ਸਾਡੇ ਨਾਲ ਵਾਪਰਨ ਹੀ ਵਾਲਾ ਹੈ।

**ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥**
**ਝੂਠੀ ਦੁਨੀਆ ਲਗਿ ਨਾ ਆਪੁ ਵਞਾਈਐ॥**

(ਗੁਰੂ ਗ੍ਰੰਥ ਸਾਹਿਬ, 488)

ਜੀਵਨ, ਕਿਸੇ ਗ੍ਰਹਿ ਨਾਲੋਂ ਟੁੱਟ ਕੇ ਹੇਠਾਂ ਆ ਰਹੇ ਪੱਥਰ ਵਾਂਗ ਹੈ ਜਿਸ ਵਿਚਲੀ ਗਤੀ ਜੀਵਨ ਧਾਰਾ ਹੈ ਤੇ ਇਹੀ ਗਤੀ ਉਸ ਦਾ ਅੰਤ ਹੈ ਕਿਉਂਕਿ ਇਸ ਵਿਚ ਰਗੜ ਕੇ ਉਸ ਨੇ ਸੁਆਹ ਹੋਣਾ ਹੈ। ਪੱਥਰ ਦੀ ਰਵਾਨਗੀ ਮੌਤ ਵੱਲ ਦੀ ਯਾਤਰਾ ਹੈ। ਗਤੀ ਵਿਚ ਹੋਣਾ ਉਸ ਲਈ ਜੀਵਨ ਵਾਂਗ ਉਲਾਸਪੂਰਨ ਹੈ ਪਰ ਇਹ ਗਤੀ ਪਲ ਭਰ ਦੀ ਹੈ। ਵਿਨਾਸ਼ ਹੀ ਵਿਨਾਸ਼ ਹੈ। ਬੁੱਧ ਦੇ ਇਹ ਕਥਨ ਇਸ ਪ੍ਰਥਾਇ ਧਿਆਨ ਦੇਣ ਯੋਗ ਹਨ:

- ਧੁੱਪੇ ਘਾਹ ਦੀ ਪੱਤੀ ਉਪਰਲੇ ਤ੍ਰੇਲ ਤੁਪਕੇ ਦੀ ਜਿੰਨੀ ਕੁ ਉਮਰ ਹੈ, ਇਡਾ ਕੁ ਜੀਵਨ ਪੰਧ ਹੈ ਮਨੁੱਖਾਂ ਦਾ। ਮਾਂ ਮੈਨੂੰ ਮੋੜ ਨਾਂਹ।

  (ਵਿਸ਼ੁੱਧੀ ਮੱਗ, 231)

- ਜਿਡੀ ਮਨ ਦੇ ਇਕ ਫੁਰਨੇ ਦੀ ਅਉਧ ਹੈ, ਜਿਡਾ ਕੁ ਦੀਰਘ ਕਾਲੀ ਰਥ ਦੇ ਪਹੀਏ ਦਾ ਇਕ ਗੇੜਾ ਹੈ, ਜੀਵਨ ਪੈਂਡਾ ਇਡੀ ਕੁ ਲੰਮੀ ਅਵਧੀ ਦਾ ਹੈ।

  (ਵਿਸ਼ੁੱਧੀ ਮੱਗ, 231)

- ਚਾਰ ਮਹਾਨ ਤੀਰ ਅੰਦਾਜ਼ਾਂ ਦੁਆਰਾ ਛੱਡੇ ਹੋਏ ਤੀਰਾਂ ਨੂੰ ਦੌੜ ਕੇ ਫੜ ਲੈਣ ਵਾਲੇ ਮਨੁੱਖ ਨੂੰ ਤੇਜ਼ ਆਖੋਗੇ ? ਜੀਵਨ ਦੇ ਮਿਸ਼ਰਤ ਅੰਗਾਂ (composite factors of life) ਦੀ ਮਰਨ ਪ੍ਰਕ੍ਰਿਆ ਇਸ ਤੋਂ ਕਿਤੇ ਵਧੀਕ ਤਿੱਖੀ ਹੈ।

  (ਸਮਯੁੱਤ ਨਿਕਾਯ, 2-117)

– ਵਿਸ਼ਵ ਪਲ ਪਲ ਘੁਲ ਰਿਹਾ ਹੈ, ਵਿਸ਼ਵ ਪਲ ਪਲ ਮਿਟ ਰਿਹਾ ਹੈ।

(ਸਮਯੁੱਤ ਨਿਕਾਯ, 2-266)

ਅਕਾਲ ਚੇਤਨਾ ਦੀਆਂ ਜਟਿਲਤਾਈਆਂ ਉੱਤੇ ਵੀ ਨਿਗਾਹ ਮਾਰ ਲੈਣੀ ਉਚਿਤ ਹੋਵੇਗੀ। ਜਿਵੇਂ ਅਸੀਂ ਕਾਲ ਦਾ ਅਨੁਭਵ ਕਰ ਲੈਂਦੇ ਹਾਂ ਕੀ ਅਕਾਲ ਅਨੁਭਵ ਉਵੇਂ ਹੀ ਸੰਭਵ ਹੈ ? ਜੇ ਕਾਲ, ਅਕਾਲ ਦਾ ਹੀ ਇਕ ਹਿੱਸਾ ਹੈ ਤਾਂ ਅਸੀਂ ਅਕਾਲ ਦੇ ਇਕ ਅੰਸ਼ ਨੂੰ ਜਾਣ ਲਿਆ। ਪਰ ਜੇ ਇਕ ਅੰਸ਼ ਸਾਡੀਆਂ ਗਿਆਨ ਇੰਦਰੀਆਂ ਦੀ ਪਕੜ ਵਿਚ ਆ ਗਿਆ ਤਾਂ ਕੀ ਅਕਾਲ ਵੀ ਇਕ ਛਲਾਵਾ ਨਾ ਹੋਇਆ ਕਿਉਂਕਿ ਇੰਦਰਿਆਵੀ ਗਿਆਨ ਭਰਮ ਹੈ ?

ਦੂਜੀ ਸਮੱਸਿਆ, ਜੇ ਅਸੀਂ ਕਹੀਏ 'ਕੇਵਲ ਅਕਾਲ ਸਤਿ ਹੈ, ਉਸ ਤੋਂ ਇਲਾਵਾ ਹੋਰ ਸਭ ਕੁਝ ਝੂਠ ਹੈ' ਤਾਂ ਇਹ ਕਥਨ ਗਲਤ ਹੈ ਕਿਉਂਕਿ ਇਹ ਵਾਕ ਅਕਾਲ ਨਹੀਂ, ਅਕਾਲ ਸੰਬੰਧੀ ਕੀਤਾ ਗਿਆ ਇਕ ਕਥਨ ਹੈ। ਅਕਾਲ ਤੋਂ ਬਿਨਾਂ ਹੋਰ ਸਭ ਭਰਮ ਹੈ ਇਸ ਲਈ, "ਅਕਾਲ ਸੱਤ ਹੈ" ਕਥਨ ਵੀ ਭਰਮ ਹੈ।

ਇਨ੍ਹਾਂ ਸਮੱਸਿਆਵਾਂ ਦਾ ਸਮਾਧਾਨ ਗੁਰਮਤਿ ਦੇ ਇਸ ਸਿਧਾਂਤ ਨਾਲ ਹੋ ਜਾਂਦਾ ਹੈ ਕਿ ਅਕਾਲ ਹੀ ਅਕਾਲ ਹੈ। ਕਿਉਂਕਿ ਉਸ ਤੋਂ ਬਿਨਾਂ ਹੋਰ ਕੁਝ ਹੈ ਹੀ ਨਹੀਂ ਇਸ ਕਰਕੇ ਕੁਝ ਵੀ ਭਰਮ ਨਹੀਂ। ਇਸ ਦ੍ਰਿਸ਼ਟੀਕੋਣ ਤੋਂ ਵਿਚਾਰਿਆਂ ਕਾਲ ਵੀ ਅਕਾਲ ਦੇ ਖੇਤਰ ਵਿਚ ਮੌਜੂਦ ਹੈ ਇਸ ਕਰਕੇ ਇਸ ਦਾ ਜ਼ਿਕਰ ਜਾਂ ਕਾਲ ਦੀ ਚੇਤਨਾ ਅਕਾਲ ਚੇਤਨਾ ਹੀ ਹੈ।

ਕਾਲ, ਅਕਾਲ ਦਾ ਉਸੇ ਪ੍ਰਕਾਰ ਪਰਛਾਵਾਂ ਹੈ ਜਿਵੇਂ ਸ਼ੀਸ਼ੇ ਵਿਚ ਚਿਹਰੇ ਦਾ ਪ੍ਰਤੀਬਿੰਬ। ਸ਼ੀਸ਼ੇ ਵਿਚਲਾ ਚਿਹਰਾ ਅਸਲੀਂ ਨਹੀਂ ਪਰ ਅਸਲ ਦਾ ਪ੍ਰਤੀਬਿੰਬ ਹੈ। ਪ੍ਰਤੀਬਿੰਬ ਅਸਲੀ ਹੈ। ਜੇ ਚਿੜੀ ਵਾਂਗ ਪ੍ਰਤੀਬਿੰਬ ਨੂੰ ਅਸਲ ਸਮਝ ਲਿਆ ਫਿਰ ਭਰਮ ਗ੍ਰਸਤ ਹਾਂ। ਪਰ ਜੇ ਸਾਨੂੰ ਪਤਾ ਹੈ ਕਿ ਇਹ ਪ੍ਰਤੀਬਿੰਬ ਹੈ ਫਿਰ ਇਹ ਸਹੀ ਗਿਆਨ ਹੈ। ਅਕਾਲ ਦੇ ਪਰਛਾਵੇਂ ਵਾਂਗ ਕਾਲ ਨੂੰ ਜਾਣਨਾ ਸਹੀ ਗਿਆਨ ਹੈ ਕਿਉਂਕਿ ਪਰਛਾਵਾਂ ਵੀ ਮਿਥਿਆ ਨਹੀਂ। ਭੁਲ ਭੁਲੱਈਆਂ ਦੇ ਇਸ ਗੋਰਖਧੰਦੇ ਵਿਚ ਅਕਾਲੀ ਸਾਥੀ ਦੀ ਲੋੜ ਹੈ:

**ਵਿਧਣ ਖੂਹੀ ਮੁੰਧ ਇਕੇਲੀ॥ ਨਾ ਕੋ ਸਾਥੀ ਨਾ ਕੋ ਬੇਲੀ॥**
**ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥**

(ਗੁਰੂ ਗ੍ਰੰਥ ਸਾਹਿਬ, 794)

ਭਾਰਤੀ ਧਰਮਾਂ ਵਿਚ ਕਾਲ ਨਾਲ ਸੰਬੰਧਤ ਪੁਨਰਜਨਮ ਦੀ ਸਮੱਸਿਆ ਕਈ ਮੁਸ਼ਕਲਾਂ ਪੈਦਾ ਕਰਦੀ ਹੈ। ਮੌਤ ਦਾ ਅਰਥ ਹੈ ਪੁਰਾਣੇ ਸਰੀਰ ਦਾ ਅੰਤ, ਪੁਰਾਣੇ ਮਨ

ਦਾ ਅੰਤ, ਗਿਆਨ ਦਾ ਅੰਤ, ਸਭ ਅਨੁਭਵਾਂ, ਕੀਮਤਾਂ ਅਤੇ ਅਹੰ ਦਾ ਵਿਨਾਸ਼। ਇਸ ਸੰਪੂਰਨ ਵਿਨਾਸ਼ ਵਿਚੋਂ ਕਿਸ ਵਸਤ ਦੀ ਉਤਪਤੀ ਹੋਵੇਗੀ ? ਮਨ ਪੂਰਨ ਤੌਰ ਤੇ ਇਸ ਗੁਥੀ ਨੂੰ ਨਹੀਂ ਸੁਲਝਾ ਸਕਦਾ। ਜਦੋਂ ਮੇਰੇ ਨਾਲ ਸੰਬੰਧਤ ਹਰ ਪ੍ਰਕਾਰ ਦੇ ਮੇਰੇ ਚੇਤੰਨ ਅੰਸ਼ਾਂ ਦੀ ਹੋਂਦ ਦਾ ਅੰਤ ਹੋ ਗਿਆ ਤਾਂ ਮੈਂ ਕਿਵੇਂ ਆਖਾਂ ਮੇਰਾ ਪੁਨਰਜਨਮ ਹੋਏਗਾ ? ਸਰੀਰ ਮਿੱਟੀ ਵਿੱਚ, ਪਾਣੀ ਪਾਣੀ ਵਿਚ ਸਭ ਕੁਝ ਚੁਗਿਰਦੇ ਵਿਚ ਖਿਲਰ ਜਾਵੇਗਾ। ਮੇਰਾ ਕੀ ਬਚਿਆ ? ਆਕਾਸ਼ ਵਿਚ ਗਈ ਆਤਮਾ ਜੇ ਮੇਰੀਆਂ ਸਭ ਨਿਸ਼ਾਨੀਆਂ ਛੱਡ ਗਈ ਫਿਰ ਉਹ ਮੇਰੀ ਕਿਵੇਂ ਹੋਈ ? ਅਹੰ ਦਾ ਵਿਨਾਸ਼ ਹੋ ਗਿਆ ਤਾਂ ਪੁਨਰ ਜਨਮ ਕਿਸ ਦਾ ਹੋਇਆ ? ਮਨੁੱਖ ਸੁਸਤ ਹੈ। ਕੰਮ ਤੋਂ ਕੰਨੀ ਕਤਰਾਂਦਾ ਹੈ। ਅੱਜ ਦਾ ਕੰਮ ਕੱਲ੍ਹ, ਇਸ ਜਨਮ ਦਾ ਕੰਮ ਅਗਲੇ ਜਨਮ ਵਿਚ ਕਰਾਂਗੇ। ਭਾਰਤੀ ਦਰਿੱਦਰ ਦਾ ਵੱਡਾ ਕਾਰਨ ਇਹੀ ਹੈ। ਇਸੇ ਕਰਕੇ ਬਾਬਾ ਫਰੀਦ ਬਾਰ ਬਾਰ ਦਸਦੇ ਹਨ:

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥**

(ਗੁਰੂ ਗ੍ਰੰਥ ਸਾਹਿਬ, 1382)

ਇਹ ਆਪਣੀਆਂ ਜ਼ਿੰਮੇਵਾਰੀਆਂ ਦੇ ਸਨਮੁਖ ਹੋਣ ਦੀ ਪ੍ਰੇਰਨਾ ਹੈ, ਕੋਈ ਡਰਾਵਾ ਨਹੀਂ ਹੈ।

ਸਾਮੀ ਧਰਮਾਂ ਵਿਚ ਦੁਬਾਰਾ ਜਨਮ ਮਿਲਣ ਦਾ ਵਿਸ਼ਵਾਸ ਨਹੀਂ। ਕਿਆਮਤ ਦੇ ਦਿਨ ਉਠਾਂਗੇ ਤੇ ਮਾੜਿਆਂ ਚੰਗਿਆਂ ਦਾ ਹਿਸਾਬ ਕਿਤਾਬ ਹੋਵੇਗਾ। ਇਸ ਵਿਸ਼ਵਾਸ ਨੇ ਜੀਵਨ ਨੂੰ ਉੱਦਮ ਅਤੇ ਨਿਰਾਸ਼ਤਾ ਦੋਵੇਂ ਦਿੱਤੇ। ਉਦਮ ਇਸ ਕਰਕੇ ਕਿ ਜੋ ਕਰ ਲਉ, ਪਹਿਨ ਲਉ, ਬਣਾ ਲਉ ਸਭ ਜਲਦੀ ਨਿਪਟਾਉ ਕਿਉਂਕਿ ਫਿਰ ਸੰਸਾਰ ਵਿਚ ਆਉਣਾ ਨਹੀਂ ਹੈ। ਨਿਰਾਸ਼ਤਾ ਇਸ ਕਰਕੇ ਕਿ ਅਨੰਤ ਕਾਲ ਵਿਚ ਸੌ ਵਰ੍ਹਿਆਂ ਦਾ ਜੀਵਨ ਵੀ ਝੱਟ ਬੀਤ ਜਾਂਦਾ ਹੈ:

**ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥**
**ਜੇ ਸਉ ਵਰ੍ਹਿਆਂ ਜੀਵਣਾ ਭੀ ਤਨੁ ਹੋਸੀ ਖੇਹ॥**

(ਗੁਰੂ ਗ੍ਰੰਥ ਸਾਹਿਬ, 1380)

ਸ਼ੇਖ ਫਰੀਦ ਬਾਰ ਬਾਰ ਵਰਤਮਾਨ ਦੀਆਂ ਜ਼ਿੰਮੇਵਾਰੀਆਂ ਯਾਦ ਕਰਵਾਉਂਦੇ ਹਨ। ਜਦੋਂ ਉਹ ਆਖਦੇ ਹਨ ਕਿ ਜਵਾਨੀ ਵਿਚ ਜਿਨ੍ਹਾਂ ਬੰਦਗੀ ਨਹੀਂ ਕੀਤੀ ਉਹ ਬੁਢੇਪੇ ਵਿਚ ਵੀ ਅਜਿਹਾ ਨਹੀਂ ਕਰ ਸਕਣਗੇ ਤਾਂ ਉਨ੍ਹਾਂ ਦਾ ਭਾਵ ਹੈ ਭਵਿੱਖ ਉਨ੍ਹਾਂ ਦਾ ਰੌਸ਼ਨ ਹੈ ਜਿਹੜੇ ਵਰਤਮਾਨ ਨੂੰ ਸੰਭਾਲਦੇ ਹਨ। ਮਨੁੱਖ ਕੀ ਹੈ ਆਖ਼ਰ ? ਕਜ਼ਾਇਰਰ ਆਖਦਾ ਹੈ, 'ਆਦਮੀ ਹੋਰ ਕੁਝ ਨਹੀਂ, ਉਹ ਕੇਵਲ ਆਪਣੇ ਆਪ ਦਾ ਇਤਿਹਾਸ ਹੈ।' (E. Cassier, An Essay on Man, p.172) ਵਰਤਮਾਨ ਨੂੰ ਸੰਵਾਰਨਾ ਆਪਣੇ ਇਤਿਹਾਸ ਨੂੰ ਸਹੀ ਲਿਖਣਾ ਹੈ।

ਵਰਤਮਾਨ ਕੀ ਹੈ? ਇਹ ਮਨ ਦੀ ਇਕ ਅਤਿ ਸੂਖਮ ਤਰੰਗ ਦਾ ਨਾਮ ਹੈ। ਵਰਤਮਾਨ ਉਹ ਬਿੰਦੂ ਹੈ ਜਿਸ ਦਾ ਕੋਈ ਆਕਾਰ ਨਹੀਂ; ਇਸ ਦਾ ਬਿੰਦੂ ਵਾਂਗ ਕੇਵਲ ਪਸਾਰ ਹੋ ਸਕਦਾ ਹੈ, ਇਕ ਪਾਸੇ ਭੂਤ ਵੱਲ, ਦੂਜੇ ਪਾਸੇ ਭਵਿੱਖ ਵੱਲ। ਅਸੀਂ ਭੂਤਕਾਲ ਤੱਕ ਯਾਦਦਾਸ਼ਤ ਰਾਹੀਂ ਅਤੇ ਭਵਿੱਖ ਤੱਕ ਕਲਪਨਾ ਰਾਹੀਂ ਪੁੱਜਦੇ ਹਾਂ। ਵਰਤਮਾਨ ਨਾਲ ਸਾਡਾ ਸਿੱਧਾ ਸੰਪਰਕ ਹੈ। ਭੂਤ ਉਹ ਘੋੜਾ ਹੈ ਜਿਸ ਦੀ ਕਾਠੀ ਉੱਤੇ ਬੈਠਾ ਵਰਤਮਾਨ ਘੋੜੇ ਨੂੰ ਭਵਿੱਖ ਵੱਲ ਦੁੜਾ ਰਿਹਾ ਹੈ। ਇਹ ਤੇਜ਼ ਯਾਤਰੀ ਚਾਨਣ ਦੀ ਕਿਰਨ ਵਾਂਗ ਸਿੱਧਾ ਵਧ ਰਿਹਾ ਹੈ:

**ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤ ਪਿਈਣੀ॥**

**ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥ ਸਮ੍ਾਰਿ ਸਵੇਰਾ॥**

(ਗੁਰੂ ਗ੍ਰੰਥ ਸਾਹਿਬ, 714)

ਮਨ ਪਲ ਪਲ ਕੰਬਦਾ ਹੈ ਪਰ ਸ਼ਕਤੀਸ਼ਾਲੀ ਇਰਾਦਿਆਂ ਵਾਲੇ ਲੋਕ ਡੋਲਦੇ ਨਹੀਂ।

**ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ॥**

**ਕੰਚਨ ਵੰਨੇ ਪਾਸੇ ਕਲਵਤ ਚੀਰਿਆ॥**

(ਗੁਰੂ ਗ੍ਰੰਥ ਸਾਹਿਬ, 488)

ਭੂਤ, ਭਵਿੱਖ ਅਤੇ ਵਰਤਮਾਨ-ਕਾਲ ਦੀ ਪ੍ਰਕ੍ਰਿਤੀ ਉੱਤੇ ਪੰਛੀ ਝਾਤ ਮਾਰਨ ਦੇ ਨਾਲ ਨਾਲ ਦੇਖੀਏ ਅਕਾਲ-ਚੇਤਨਾ ਕੀ ਹੈ। ਕਾਲ ਜਾਣਨ ਦੀ ਪ੍ਰਕਿਰਿਆ ਹੈ, ਪ੍ਰਕਿਰਿਆ ਦਾ ਨਤੀਜਾ ਨਹੀਂ। ਇਹ ਕੇਵਲ ਪੰਧ ਹੈ ਮੰਜ਼ਿਲ ਨਹੀਂ। ਅਕਾਲੀ ਚੇਤਨਾ ਕਾਲ-ਪੁਲਾੜ ਦੇ ਬੰਧਨਾਂ ਤੋਂ ਮੁਕਤ ਹੋਣ ਦੀ ਅਵਸਥਾ ਹੈ। ਗੁਰਬਾਣੀ ਵਿਚ ਇਸ ਅਵਸਥਾ ਨੂੰ ਵਿਸਮਾਦ ਕਿਹਾ ਗਿਆ ਹੈ। ਵਿਸਮਾਦ ਉਹ ਉਦਾਤ ਛਿਣ ਹੈ ਜਿਹੜਾ ਕਾਲ ਦਾ ਸਖ਼ਤ ਖੋਲ ਤੋੜ ਦਿੰਦਾ ਹੈ। ਮਨ ਗਿਆਤ ਨਾਲ ਪਿਆਰ ਕਰਦਾ ਹੈ ਕਿਉਂਕਿ ਉਹ ਇਸ ਦਾ ਵਾਕਫ ਹੈ ਤੇ ਅਸੀਂ ਗਿਆਤ ਰਾਹੀਂ ਅਗਿਆਤ ਦੀ ਥਾਹ ਪਾਉਣਾ ਚਾਹੁੰਦੇ ਹਾਂ। ਹਰ ਰੋਜ਼ ਮੌਤਾਂ ਹੁੰਦੀਆਂ ਦੇਖ ਕੇ ਮੰਨਣ ਵਿਚ ਨਹੀਂ ਆਉਂਦਾ ਕਿ ਅਸੀਂ ਵੀ ਮਰਨਾ ਹੈ।

ਮੈਂ ਭੀੜ ਵਿਚੋਂ ਆਪਣੇ ਮਿੱਤਰ ਨੂੰ ਲੱਭਣਾ ਹੈ। ਮੈਨੂੰ ਇਹ ਪਤਾ ਹੈ ਉਸ ਨੇ ਪੱਗ ਬੰਨ੍ਹੀ ਹੋਈ ਹੈ ਇਸੇ ਕਰਕੇ ਜਿਨ੍ਹਾਂ ਬੰਦਿਆਂ ਦੇ ਪੱਗਾਂ ਨਹੀਂ ਬੰਨ੍ਹੀਆਂ ਹੁੰਦੀਆਂ ਮੈਂ ਉਨ੍ਹਾਂ ਨੂੰ ਨਜ਼ਰਅੰਦਾਜ਼ ਕਰ ਦਿੰਦਾ ਹਾਂ। ਮੇਰਾ ਦੋਸਤ ਲੰਮੇ ਕੱਦ ਦਾ ਹੈ ਇਸੇ ਕਰਕੇ ਮਧਰੇ ਕੱਦ ਵਾਲੇ ਬੰਦਿਆਂ ਵੱਲ ਧਿਆਨ ਦੇਣ ਦੀ ਲੋੜ ਨਹੀਂ। ਇਉਂ ਉਸਦੀ ਪਛਾਣ ਹੋ ਗਈ। ਪਛਾਣ ਉਪਰੰਤ ਉਹ ਭੀੜ ਤੋਂ ਵੱਖਰਾ ਹੋ ਗਿਆ। ਪਹਿਲੋਂ ਉਹ ਭੀੜ ਦਾ ਹਿੱਸਾ ਸੀ, ਸਗੋਂ ਕਹਿਣਾ ਚਾਹੀਦਾ ਹੈ ਪਹਿਲੋਂ ਉਹ ਭੀੜ ਸੀ। ਜਦੋਂ ਲੌਕਿਕ ਸੰਸਾਰ ਪ੍ਰਤੀ ਚੇਤੰਨ

ਹੁੰਦਾ ਹਾਂ ਉਦੋਂ ਮੈਂ ਵੱਖਰਾ ਹੋ ਜਾਂਦਾ ਹਾਂ। ਅਕਾਲੀ ਹੋਂਦ ਵਿਚ ਨਿੱਜੀ ਚੇਤਨਾ ਦੀ ਸਮਾਪਤੀ ਹੁੰਦੀ ਹੈ ਤੇ ਅਸੀਂ ਅਨੰਤ ਵਿਸ਼ਵ ਵਿਚ ਸਰਬ ਸ਼ਕਤੀਮਾਨ ਹੋ ਜਾਂਦੇ ਹਾਂ। ਮਨ ਤੇ ਸਰੀਰ, ਆਤਮਾ ਪਰਮਾਤਮਾ, ਸ਼ਖ਼ਸੀਅਤ ਅਤੇ ਵਾਤਾਵਰਨ ਇਹ ਸਭ ਵੰਡਾਂ ਖ਼ਤਮ ਹੋ ਜਾਂਦੀਆਂ ਹਨ।

ਭੂਤਕਾਲ ਉੱਤੇ ਵਿਅਕਤੀਗਤ ਅਹਿਸਾਸਾਂ ਦੀਆਂ ਅਜਿਹੀਆਂ ਪਰਤਾਂ ਚੜ੍ਹੀਆਂ ਹੋਈਆਂ ਹਨ ਕਿ ਮਨ ਨੂੰ ਕਾਠ ਮਾਰ ਗਿਆ ਹੈ। ਜਿਹੜੀ ਘਟਨਾ ਕੁਝ ਦਿਨ ਪਹਿਲੋਂ ਘਟੀ, ਮੈਨੂੰ ਬੜੀ ਚੰਗੀ ਲੱਗੀ ਸੀ ਪਰ ਅੱਜ ਪਤਾ ਲੱਗਾ ਕਿ ਉਹ ਤਾਂ ਮੇਰੇ ਹਿਤ ਵਿਚ ਨਹੀਂ ਸੀ। ਕੱਲ੍ਹ ਜੋ ਮਿੱਤਰ ਸਨ, ਅੱਜ ਬੇਗਾਨੇ ਹੋ ਗਏ ਹਨ। ਲੌਕਿਕ ਸੰਬੰਧ ਟੁੱਟ ਗਏ ਕਿਉਂਕਿ ਬੋਦੇ ਸਨ। ਤਦੇ ਫਰੀਦ ਜੀ ਅਕਾਲੀ ਰਿਸ਼ਤਾ ਸਥਾਪਤ ਕਰਨ ਦੀ ਉਚਿਤਤਾ ਦਸਦੇ ਹਨ:

**ਦੇਖ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥**
**ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥**

(ਗੁਰੂ ਗ੍ਰੰਥ ਸਾਹਿਬ, 1378)

ਵਰਤਮਾਨ ਦਾ ਪਲ ਅਨੰਤ ਹੋਣ ਨੂੰ ਅਕਾਲ ਆਖਦੇ ਹਾਂ। ਸਦੀਵੀ ਵਰਤਮਾਨ ਨੂੰ ਭੂਤ ਭਵਿੱਖ ਦਾ ਅਹਿਸਾਸ ਹੈ ਪਰ ਇਨ੍ਹਾਂ ਤੋਂ ਪ੍ਰਭਾਵਿਤ ਜਾਂ ਪ੍ਰੇਰਿਤ ਨਹੀਂ ਹੁੰਦਾ।

ਲੌਕਿਕ ਗਿਆਨ, ਵਿਗਿਆਨ, ਇਤਿਹਾਸ, ਮਿਥਿਹਾਸ ਉਸ ਦਾ ਅਧਿਐਨ ਖੇਤਰ ਹਨ ਪਰ ਮਨ ਨੂੰ ਦੂਸ਼ਿਤ ਨਹੀਂ ਕਰਦੇ। ਹਰ ਪਲ ਸਿਰਜਣਾ ਦੀ ਅਖੰਡ ਪ੍ਰਕ੍ਰਿਆ ਹੈ। ਸਭ ਕਾਰਨ ਅਤੇ ਸੰਭਾਵਨਾਵਾਂ ਵਰਤਮਾਨ ਵਿਚ ਹਨ। ਵਰਤਮਾਨ ਦੀ ਕੋਈ ਤਸਵੀਰ ਨਹੀਂ ਕਿਉਂਕਿ ਇਹ ਕੇਵਲ ਪ੍ਰਕ੍ਰਿਆ ਹੈ ਦ੍ਰਿਸ਼ ਨਹੀਂ। ਯਾਦਾਂ ਉਮੀਦਾਂ ਤੋਂ ਨਿਰਲੇਪ ਅਕਾਲੀ ਮਨ ਅੱਗੇ ਪਿੱਛੇ ਨਹੀਂ ਦੇਖਦਾ। ਅਗਾਹਾਂ ਤੇ ਪਿਛਾਹਾਂ ਧਰਾਤਲ (Horizontal Plane) ਦੇ ਸ਼ਬਦ ਹਨ। ਉਚਾਈ (Vertical Plane) ਤੋਂ ਦੇਖਿਆਂ ਅੱਗੇ ਪਿੱਛੇ ਜਾਂਦੇ ਸਭ ਵਾਹਨ ਦ੍ਰਿਸ਼ਟਮਾਨ ਹੋ ਰਹੇ ਹਨ। ਸ਼ੇਖ ਫਰੀਦ ਦੀ ਬਾਣੀ ਕਾਲ ਦਾ ਜ਼ਿਕਰ ਬਾਰ ਬਾਰ ਕਰਕੇ ਕਾਲ ਮੁਕਤ ਹੋਣ ਦੀ ਪ੍ਰੇਰਨਾ ਦਿੰਦੀ ਹੈ।

ਬਾਬਾ ਫਰੀਦ ਜੀ ਦੀ ਬਾਣੀ ਦਾ ਅਧਿਐਨ ਕਰਦਿਆਂ ਦੋ ਮੁਸ਼ਕਲਾਂ ਸਾਹਮਣੇ ਆਈਆਂ ਹਨ:

1. ਬਾਬਾ ਫਰੀਦ ਜੀ ਦਾ ਕਥਨ ਹੈ;

**ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥**
**ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥**

(ਗੁਰੂ ਗ੍ਰੰਥ ਸਾਹਿਬ, 1381)

ਇਸ ਸਲੋਕ ਵਿਚ ਬਾਬਾ ਜੀ ਫਰਮਾਉਂਦੇ ਹਨ ਕਿ ਜਨਮ ਵੇਲੇ ਜਦੋਂ ਨਾੜੂਆ ਕੱਟਿਆ ਗਿਆ ਸੀ, ਗਲ ਕੱਟ ਦਿੱਤਾ ਜਾਂਦਾ ਤਾਂ ਜੀਵਨ ਦੀਆਂ ਇੰਨੀਆਂ ਮੁਸੀਬਤਾਂ ਤੋਂ ਬਚ ਜਾਂਦੇ। ਗੁਰਮਤਿ ਦਰਸ਼ਨ ਚੜ੍ਹਦੀ ਕਲਾ ਦਾ ਪ੍ਰਤੀਕ ਹੈ ਜਦੋਂ ਕਿ ਇਸ ਸਲੋਕ ਵਿਚੋਂ ਸਾਨੂੰ ਘੋਰ ਨਿਰਾਸਤਾ ਦਿਸਦੀ ਹੈ। ਗੁਰੂ ਸਾਹਿਬਾਨ ਨੇ ਇਸ ਸਲੋਕ ਨਾਲ ਆਪਣੀ ਕੋਈ ਟਿੱਪਣੀ ਵੀ ਨਹੀਂ ਦਿੱਤੀ ਜਿਵੇਂ ਕਿ ਕਈਆਂ ਥਾਵਾਂ ਤੇ ਟੂਕਾਂ ਮਿਲਦੀਆਂ ਹਨ।

2. ਇਬਰਾਨੀ ਧਰਮਾਂ ਵਾਂਗ ਬਾਬਾ ਫਰੀਦ ਜੀ ਆਵਾਗੌਣ ਵਿਚ ਵਿਸ਼ਵਾਸ ਨਹੀਂ ਕਰਦੇ ਪਰੰਤੂ ਗੁਰਮਤਿ ਦਰਸ਼ਨ ਕਰਮਾਂ, ਜੂਨਾਂ ਅਤੇ ਆਵਾਗੌਣ ਵਿਚ ਵਿਸ਼ਵਾਸ ਦਾ ਧਾਰਨੀ ਹੈ।

ਵਿਦਵਾਨਾਂ ਲਈ ਇਨ੍ਹਾਂ ਦੋ ਨੁਕਤਿਆਂ ਦਾ ਸਮਾਧਾਨ ਕਰਨਾ ਅਤਿ ਜ਼ਰੂਰੀ ਹੈ।

# ਮਰਦ ਅਤੇ ਔਰਤ ਦਾ ਰਿਸ਼ਤਾ

25 ਜੁਲਾਈ ਦੇ 'ਪੰਜਾਬੀ ਟ੍ਰਿਬਿਊਨ' ਵਿਚ ਬੀਬੀ ਮਨਮੋਹਨ ਕੌਰ ਦਾ ਲੇਖ ਪੜ੍ਹ ਕੇ ਮਨ ਝੂਮ ਉੱਠਿਆ ਕਿ ਕੋਈ ਇਸਤਰੀ ਤਾਂ ਹੈ ਜਿਹੜੀ ਪੂਰੀ ਤਰ੍ਹਾਂ ਬਦਨਾਮ ਹੋ ਚੁਕੀ ਮਰਦ ਜ਼ਾਤ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰੇ। ਕੀ ਸਟੇਜਾਂ ਉੱਤੇ, ਕੀ ਪ੍ਰੈੱਸ ਵਿੱਚ, ਪੁਲੀਸ ਪਾਸ ਲਿਖਵਾਈਆਂ ਸ਼ਿਕਾਇਤਾਂ ਵਿਚ ਅਤੇ ਸਾਹਿਤਕ ਰਚਨਾਵਾਂ ਵਿੱਚ, ਗੱਲ ਕੀ ਹਰ ਸੰਭਵ ਅਸੰਭਵ ਪਲੇਟਫਾਰਮ ਉੱਤੋਂ ਔਰਤਾਂ ਨੇ ਆਦਮੀ ਨੂੰ ਮਾਸਖੋਰਾ ਜਾਨਵਰ ਐਲਾਨਿਆ ਹੈ। ਮਾਸ ਵੀ ਉਹ ਔਰਤ ਦਾ ਨੋਚਦਾ ਹੈ ਅਤੇ ਜਿਹੋ ਜਿਹੇ ਕਾਰਨਾਮੇ ਮਰਦਜ਼ਾਤ ਦੇ ਜ਼ਿਮੇ ਲੱਗੇ, ਦਿਨ ਵਿਚ ਨੰਗੇ ਮੂੰਹ ਘਰੋਂ ਬਾਹਰ ਨਿਕਲਣਾ, ਮੇਰੇ ਲਈ ਮੁਸ਼ਕਲ ਹੁੰਦਾ ਜਾ ਰਿਹਾ ਸੀ। ਇਹ ਲੇਖ ਪੜ੍ਹ ਕੇ ਅਜਿਹਾ ਆਤਮ ਵਿਸ਼ਵਾਸ ਪੈਦਾ ਹੋਇਆ ਕਿ ਬਦ ਨਾਲੋਂ ਬਦਨਾਮ ਮਰਦਜ਼ਾਤ ਦਾ ਘਟੀਆ ਮੈਂਬਰ ਹੋਣ ਦੇ ਬਾਵਜੂਦ ਸਾਰਾ ਦਿਨ ਮੈਂ ਸੜਕਾਂ ਉੱਤੇ ਤੁਰਿਆ ਫਿਰਿਆ। ਇਹ ਕੁਝ ਅਜਿਹਾ ਅਨੁਭਵ ਸੀ ਜਿਹੋ ਜਿਹਾ ਉਦੋਂ ਮਹਿਸੂਸ ਹੁੰਦਾ ਹੈ ਜਦੋਂ ਨਿਰਦੋਸ਼ ਨਜ਼ਰਬੰਦ ਵਿਰੁੱਧ ਲੱਗਿਆ ਨੈਸ਼ਨਲ ਸਕਿਉਰਿਟੀ ਐਕਟ ਵਾਪਸ ਲੈ ਲਿਆ ਜਾਂਦਾ ਹੈ।

ਸਭ ਮਨੁੱਖ ਬਰਾਬਰ ਹਨ। ਕੋਈ ਇਕ ਦੂਜੇ ਦੇ ਅਧੀਨ ਨਹੀਂ। ਇਹ ਨਾਅਰਾ ਸਮੇਂ ਸਮੇਂ ਇਤਿਹਾਸ ਵਿਚ ਉੱਠਦਾ ਰਿਹਾ ਹੈ। ਦੁਨੀਆ ਨੇ ਸਿੱਖ ਗੁਰੂ ਸਾਹਿਬਾਨ ਦਾ ਰੋਲ ਦੇਖਿਆ। ਫਰਾਂਸ ਵਿਚ ਰੂਸੋ ਤੇ ਵਾਲਟੇਅਰ ਅਤੇ ਉਸ ਪਿੱਛੋਂ ਅਬਰਾਹਮ ਲਿੰਕਨ ਤੇ ਮਾਰਕਸ ਨੇ ਸੰਗਰਾਮ ਅੱਗੇ ਤੋਰਿਆ। ਇਹ ਤਾਂ ਹੋਈ ਸਮੁੱਚੀ ਮਨੁੱਖਤਾ ਦੀ ਸਾਂਝੀਵਾਲਤਾ ਦੀ ਗੱਲ ਪਰ ਔਰਤ ਤੇ ਮਰਦ ਦੀ ਵੀ ਆਪਸ ਵਿਚ ਟੱਕਰ ਹੈ ਅਤੇ ਮਰਦ ਨੇ ਔਰਤ ਨੂੰ ਥੱਲੇ ਲਾਇਆ ਹੋਇਆ ਹੈ, ਇਹ ਰੁਝਾਨ ਕੇਵਲ ਪਿਛਲੇ ਪੰਜਾਹ ਕੁ ਸਾਲਾਂ ਵਿਚ ਜਲਵਾਨੁਮਾ ਹੋਇਆ ਹੈ ਅਤੇ ਇਹ ਤੁਰਿਆ ਵੀ ਪੱਛਮ ਵੱਲੋਂ ਹੈ । ਬਰਸਾਤੀ ਖੁੰਬਾਂ ਵਾਂਗ ਵੂਮੈੱਨ ਲਿਬਰੇਸ਼ਨ ਦੀਆਂ ਜਥੇਬੰਦੀਆਂ ਹੋਂਦ ਵਿਚ ਆਈਆਂ। ਇਨ੍ਹਾਂ ਜਥੇਬੰਦੀਆਂ ਦਾ ਮਕਸਦ ਔਰਤਾਂ ਦੀ ਆਜ਼ਾਦੀ ਘੱਟ ਪਰ ਆਦਮੀ ਨੂੰ ਸਬਕ ਸਿਖਾਉਣਾ ਵਧੀਕ ਸੀ। ਮਰਦਜ਼ਾਤ ਵੱਲੋਂ ਕਦੀ ਇਨ੍ਹਾਂ ਜਥੇਬੰਦੀਆਂ ਦਾ ਵਿਰੋਧ ਕਰਨਾ ਤਾਂ ਦਰਕਿਨਾਰ ਉਸ ਨੇ ਇਨ੍ਹਾਂ ਜਥੇਬੰਦੀਆਂ ਨੂੰ ਧਨ ਵੀ ਦਿੱਤਾ ਅਤੇ ਔਰਤਾਂ ਦੇ ਹੱਕ ਵਿਚ ਬੌਧਿਕ ਰਚਨਾਵਾਂ ਵੀ ਲਿਖੀਆਂ। ਸੱਚੀ ਗੱਲ ਤਾਂ ਇਹ ਹੈ ਕਿ ਭਾਵੇਂ ਔਰਤ

ਜਥੇਬੰਦੀਆਂ ਵੱਲੋਂ ਇਹ ਮਸਲਾ ਇਕ ਵਰਗ ਦੀ ਦੂਜੇ ਨਾਲ ਟੱਕਰ ਵਜੋਂ ਪੇਸ਼ ਕੀਤਾ ਗਿਆ ਪਰ ਟੱਕਰ ਬਣ ਨਾ ਸਕੀ ਅਤੇ ਨਾ ਅੱਗੋਂ ਨੂੰ ਬਣਨ ਦੀ ਕੋਈ ਸੰਭਾਵਨਾ ਹੈ।

ਅਸਲ ਵਿਚ ਹੋਇਆ ਇਹ ਕਿ ਜਿਸਮਾਨੀ ਤੌਰ ਉੱਤੇ ਔਰਤ (ਹਰੇਕ ਮਾਦਾ ਜੀਵ ਵਾਂਗ) ਮਰਦ ਤੋਂ ਕਮਜ਼ੋਰ ਹੈ। ਇਸ ਕਮਜ਼ੋਰੀ ਦਾ ਉਸ ਨੂੰ ਨੁਕਸਾਨ ਉਠਾਉਣਾ ਪਿਆ ਅਤੇ ਕਬੀਲਿਆਂ ਦੇ ਵੇਲਿਆਂ ਤੋਂ ਲੈ ਕੇ ਸਮਰਾਟਾਂ ਦੇ ਜ਼ਮਾਨੇ ਤੱਕ ਜਿਣਸ ਵਾਂਗ ਔਰਤ ਦੀ ਤਜਾਰਤ ਹੁੰਦੀ ਰਹੀ। ਇੱਥੇ ਧਿਆਨ ਦੇਣ ਵਾਲਾ ਤੱਥ ਇਹ ਹੈ ਕਿ ਅਜਿਹਾ ਵਰਤਾਰਾ ਵਧੇਰੇ ਕਰਕੇ ਡਕੈਤਾਂ ਅਤੇ ਧਾੜਵੀਆਂ ਨੇ ਕੀਤਾ ਜੋ ਧਨ ਦੇ ਨਾਲ ਨਾਲ ਔਰਤਾਂ ਨੂੰ ਵੀ ਚੁੱਕ ਲਿਜਾਂਦੇ ਸਨ। ਇੱਥੇ ਤੱਕ ਤਾਂ ਸਹੀ ਹੈ ਕਿ ਔਰਤਾਂ ਨਾਲ ਇਹ ਵਿਹਾਰ ਅਨੁਚਿਤ ਸੀ ਪਰ ਔਰਤਾਂ ਇਸ ਗੱਲ ਦਾ ਜ਼ਿਕਰ ਕਰਦੀਆਂ ਹੋਈਆਂ ਇਹ ਭੁੱਲ ਜਾਂਦੀਆਂ ਹਨ ਕਿ ਜਦੋਂ ਧਾੜਵੀ ਬੇਦੋਸ਼ ਔਰਤਾਂ ਨੂੰ ਬੰਦੀ ਬਣਾ ਕੇ ਲਿਜਾਂਦੇ ਸਨ, ਉਦੋਂ ਇਨ੍ਹਾਂ ਔਰਤਾਂ ਦੇ ਭਰਾ, ਪਤੀ ਅਤੇ ਪਿਤਾ ਕਤਲ ਹੋ ਚੁੱਕੇ ਹੁੰਦੇ ਸਨ। ਮਰਦਾਂ ਨੂੰ ਕਤਲ ਕਰਨ ਤੋਂ ਬਾਅਦ ਹੀ ਧਾੜਵੀ ਇਨ੍ਹਾਂ ਔਰਤਾਂ ਨੂੰ ਲਿਜਾ ਸਕਦੇ ਸਨ। ਧਾੜਵੀਆਂ ਨੇ ਤਾਂ ਪਿੰਡਾਂ ਤੇ ਸ਼ਹਿਰਾਂ ਨੂੰ ਅੱਗ ਦੀਆਂ ਲਾਟਾਂ ਦੇ ਹਵਾਲੇ ਕਰ ਦਿੱਤਾ ਹੁੰਦਾ ਸੀ। ਇਕੱਲੀ ਔਰਤ ਦਾ ਸੰਤਾਪ ਨਹੀਂ ਸੀ ਇਹ, ਸਮੁੱਚੀ ਮਨੁੱਖ ਜਾਤੀ ਦਾ ਕਲੰਕਿਤ ਦੁਖਾਂਤ ਸੀ। ਇਉਂ ਕੇਵਲ ਔਰਤ ਉੱਤੇ ਹੋਏ ਜ਼ੁਲਮ ਨੂੰ ਦ੍ਰਿਸ਼ਟੀਗੋਚਰ ਰੱਖਣਾ ਸਥਿਤੀ ਦਾ ਸਹੀ ਮੁਲਾਂਕਣ ਨਹੀਂ।

ਔਰਤ ਅਤੇ ਮਰਦ ਦਾ ਰਿਸ਼ਤਾ ਅਤਿਅੰਤ ਸੂਖਮਭਾਵੀ ਸੰਬੰਧਾਂ ਦੀ ਅਮਰ ਦਾਸਤਾਨ ਹੈ ਭਾਵੇਂ ਇਹ ਰਿਸ਼ਤਾ ਕਿਸੇ ਰੂਪ ਵਿਚ ਹੋਵੇ। ਮਾਂ ਪੁੱਤਰ ਦਾ, ਪਿਉ ਧੀ ਦਾ, ਭਰਾ ਭੈਣ ਦਾ ਜਾਂ ਪਤੀ ਪਤਨੀ ਦਾ। ਕੁਦਰਤ ਵੱਲੋਂ ਵੀ ਅਜਿਹਾ ਵਿਧਾਨ ਸਿਰਜਿਆ ਗਿਆ ਹੈ ਕਿ ਵਿਰੋਧੀ ਲਿੰਗ ਵਿਚ ਨਫਰਤ ਅਤੇ ਦੁਸ਼ਮਣੀ ਦੀਆਂ ਭਾਵਨਾਵਾਂ ਬਹੁਤ ਘੱਟ ਹੁੰਦੀਆਂ ਹਨ ਜਦੋਂ ਕਿ ਆਦਮੀ ਦਾ ਆਦਮੀ ਵੱਲੋਂ ਅਤੇ ਔਰਤ ਦਾ ਔਰਤ ਵੱਲੋਂ ਵਿਰੋਧ ਅਤੇ ਈਰਖਾ ਸੁਭਾਵਕ ਵਰਤਾਰਾ ਹੈ। ਆਮ ਜੀਵਨ ਵਿਚ ਅਜਿਹਾ ਦੇਖਿਆ ਗਿਆ ਹੈ ਕਿ ਘਰ ਵਿਚ ਔਰਤ ਆਪਣੇ ਆਪ ਨੂੰ ਪਤੀ ਤੋਂ ਬਗੈਰ ਅਸੁਰੱਖਿਅਤ ਮਹਿਸੂਸ ਕਰਦੀ ਹੈ। ਘੱਟੋ ਘੱਟ ਏਸ਼ੀਅਨ ਪਰਿਵਾਰਾਂ ਵਿਚ ਇਸੇ ਤਰ੍ਹਾਂ ਹੁੰਦਾ ਹੈ। ਮਰਦ ਆਪਣੀ ਤ੍ਰੀਮਤ ਦੀ ਗ਼ੈਰਹਾਜ਼ਰੀ ਵਿਚ ਅਸੁਰੱਖਿਅਤ ਤਾਂ ਨਹੀਂ ਸਮਝਦਾ ਪਰ ਉਸ ਲਈ ਵੀ ਅਤੇ ਬੱਚਿਆਂ ਲਈ ਵੀ ਘਰ ਅਕਾਊ, ਨੀਰਸ ਅਤੇ ਬੇਚੈਨੀ ਵਾਲਾ ਥਾਂ ਬਣ ਜਾਂਦਾ ਹੈ। ਸੌਖੇ ਲਫ਼ਜ਼ਾਂ ਵਿਚ ਕਹੀਏ ਤਾਂ ਘਰ ਔਰਤ ਦੀ ਗ਼ੈਰਹਾਜ਼ਰੀ ਵਿਚ ਘਰ ਨਹੀਂ ਰਹਿੰਦਾ। ਬੇਸ਼ੱਕ ਹਜ਼ਾਰਾਂ ਲਤੀਫੇ ਅਜਿਹੇ ਘੜੇ ਗਏ ਕਿ ਔਰਤ ਅਤੇ ਮਰਦ ਇਕ ਦੂਜੇ ਨਾਲ ਵਿਆਹ ਤੋਂ ਪਿੱਛੋਂ ਅਸੰਤੁਸ਼ਟ ਹਨ ਅਤੇ ਇਕ ਦੂਜੇ ਦੀ ਗੈਰਹਾਜ਼ਰੀ ਵਿਚ ਸੁਤੰਤਰ ਹੋ ਕੇ ਖ਼ੁਸ਼ ਹੋ ਜਾਂਦੇ ਹਨ, ਪਰ ਇਹ ਮਹਿਜ਼ ਲਤੀਫੇਬਾਜ਼ੀ ਰਹੀ, ਸੱਚ ਨਹੀਂ।

ਹੁਣ ਪੱਛਮ ਦੀ ਹਵਾ ਦੇਖੀਏ। ਅਮਰੀਕਾ, ਕੈਨੇਡਾ, ਯੂਰਪ ਵਿਚ ਔਰਤ ਨੇ ਮਰਦ-ਜ਼ਾਤ ਤੋਂ ਸੰਪੂਰਨ ਆਜ਼ਾਦੀ ਪ੍ਰਾਪਤ ਕਰ ਲਈ ਹੈ। ਆਜ਼ਾਦੀ ਕਿਸ ਤੋਂ ਪ੍ਰਾਪਤ ਕੀਤੀ ? ਪਤੀ ਤੋਂ, ਪਿਤਾ ਤੋਂ ਅਤੇ ਸੰਤਾਨ ਤੋਂ। ਇਹ ਆਜ਼ਾਦੀ ਕਿਉਂ ਹਾਸਲ ਕੀਤੀ ? ਕੀ ਕਰਨ ਲਈ ? ਇਸ ਸਵਾਲ ਦਾ ਜੋ ਮਰਜ਼ੀ ਉੱਤਰ ਦੇ ਦਿਉ, ਉਸ ਉੱਤਰ ਦਾ ਸੰਬੰਧ ਘੱਟੋ ਘੱਟ ਸਦਾਚਾਰ ਨਾਲ ਨਹੀਂ ਹੋਵੇਗਾ। ਪਰਿਵਾਰ ਦੇ ਜੀਆਂ ਤੋਂ 'ਸੁਤੰਤਰਤਾ' ਹਾਸਲ ਕਰ ਕੇ ਵਾਸਤਵ ਵਿਚ ਨਰਕ ਤੋਂ ਛੁਟਕਾਰਾ ਮਿਲ ਗਿਆ ਕਿ ਨਰਕ ਸ਼ੁਰੂ ਹੋ ਗਿਆ, ਇਹ ਦੋ ਦ੍ਰਿਸ਼ਟੀਕੋਣ ਵਿਅਕਤੀਗਤ ਹਨ। ਦੋਵੇਂ ਦ੍ਰਿਸ਼ਟੀਕੋਣ ਇਕ ਦੂਜੇ ਨਾਲ ਟਕਰਾਉਂਦੇ ਰਹਿਣਗੇ। ਘਰ ਵਿਚ ਇਕ ਦੂਜੇ ਦੀਆਂ ਭਾਵਨਾਵਾਂ ਦੀ ਕਦਰ ਕਰਦਿਆਂ ਕਰਾਉਂਦਿਆਂ ਜੇ ਆਪਣੇ ਉੱਪਰ ਕੁਝ ਜ਼ਾਬਤਾ ਲਾਗੂ ਕਰਨਾ ਪੈ ਜਾਵੇ ਤਦ ਘਰ ਜਿਹਾ ਸਵਰਗ ਹੋਰ ਕਿਧਰੇ ਨਹੀਂ। ਸੁਤੰਤਰਤਾ ਸ਼ਬਦ ਆਪਣੇ ਆਪ ਵਿਚ ਥੋਥਾ ਫਲਸਫਾ ਹੈ ਜੇ ਇਸ ਦੇ ਨਤੀਜਿਆਂ ਤੋਂ ਵਾਕਫ ਨਹੀਂ। ਕੀ ਹਰ ਦੇਸ਼ ਦੀ ਔਰਤ ਉੱਥੋਂ ਦੇ ਵਿਧਾਨ ਨੂੰ ਮੰਨਣ ਦੀ ਪਾਬੰਦ ਨਹੀਂ ? ਵਿਧਾਨ ਦੀ ਪਾਬੰਦੀ ਸਵੀਕਾਰ ਕਰਨ ਵਾਲਾ ਹੀ ਦੇਸ਼ ਸੁਰੱਖਿਅਤ ਹੈ। ਇਵੇਂ ਹੀ ਮਰਦ ਅਤੇ ਔਰਤ ਦੀ ਇਕ ਦੂਜੇ ਪ੍ਰਤੀ ਸੁਤੰਤਰਤਾ ਦੀ ਤਲਾਸ਼ ਵਿਚ ਪੱਛਮ ਦਾ ਪਰਿਵਾਰ ਟੁੱਟ ਚੁੱਕਾ ਹੈ।

ਇੱਕ ਅਧਿਆਪਕ ਨੇ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਦੱਸਿਆ ਕਿ ਉਹ ਪੱਛਮੀ ਵਿਦਿਆਰਥੀਆਂ ਨੂੰ ਜੈਨ ਮੱਤ ਬਾਰੇ ਦੱਸ ਰਿਹਾ ਸੀ। ਭਗਵਾਨ ਮਹਾਂਵੀਰ ਨੇ ਜਿਨ੍ਹਾਂ ਗੱਲਾਂ ਨੂੰ ਪਾਪ ਕਿਹਾ, ਉਨ੍ਹਾਂ ਵਿਚ ਕਲੇਸ਼ ਵੀ ਸ਼ਾਮਲ ਹੈ। ਵਿਦਿਆਰਥੀਆਂ ਨੇ ਵਿਸਥਾਰ ਨਾਲ 'ਕਲੇਸ਼' ਸ਼ਬਦ ਦੇ ਅਰਥ ਦੱਸਣ ਲਈ ਕਿਹਾ ਤਾਂ ਅਧਿਆਪਕ ਨੇ ਦੱਸਿਆ ਕਿ ਹਰ ਰੋਜ਼ ਫਜ਼ੂਲ ਗੱਲ ਨੂੰ ਆਧਾਰ ਬਣਾ ਕੇ ਘਰ ਵਿਚ ਲੜਾਈ ਕਰੀ ਜਾਣਾ, ਸੁੱਖ ਸ਼ਾਂਤੀ ਭੰਗ ਕਰ ਦੇਣੀ, ਇਸ ਨੂੰ ਕਲੇਸ਼ ਕਿਹਾ ਜਾਂਦਾ ਹੈ। ਵਿਦਿਆਰਥੀ ਹੱਸ ਪਏ। ਕਹਿਣ ਲੱਗੇ, ਸਾਡੇ ਤਾਂ ਘਰਾਂ ਵਿਚ ਕਲੇਸ਼ ਹੁੰਦਾ ਹੀ ਨਹੀਂ। ਜੇ ਗੱਲ ਚੰਗੀ ਨਹੀਂ ਲੱਗੀ, ਵੱਖ ਹੋ ਜਾਓ। ਰੋਜ਼ ਰੋਜ਼ ਦਾ ਝਗੜਾ ਕਿਸ ਕੰਮ ?

ਜਰਮਨ ਦੀ ਇਕ ਟੂਰਿਸਟ ਨੂੰ ਮੇਰੇ ਮਿੱਤਰ ਨੇ ਪੁੱਛਿਆ ਕਿ ਤੁਹਾਡਾ ਪਰਿਵਾਰ ਕੀ ਕੁਝ ਹੈ ? ਉਸ ਨੇ ਕਿਹਾ ਕਿ ਇਕ ਬੇਟਾ, ਇਕ ਬੇਟੀ ਅਤੇ ਇਕ ਮੇਰਾ ਪਤੀ, ਅਸੀਂ ਚਾਰ ਜੀਅ ਘਰ ਵਿਚ ਰਹਿੰਦੇ ਹਾਂ। ਉਸ ਨੂੰ ਫਿਰ ਪੁੱਛਿਆ ਗਿਆ, ਕੀ ਕਦੀ ਆਪੋ ਵਿਚ ਲੜਾਈ ਝਗੜਾ ਨਹੀਂ ਹੁੰਦਾ ? ਔਰਤ ਨੇ ਦੱਸਿਆ ਕਿ ਬਿਲਕੁਲ ਨਹੀਂ, ਕਦੀ ਨਹੀਂ। ਇਸ ਉੱਤੇ ਅਸੀਂ ਕੁਝ ਹੈਰਾਨ ਹੋਏ ਕਿ ਅਜਿਹਾ ਹੋਣਾ ਅਸੰਭਵ ਹੈ। ਉਸ ਨੇ ਕਿਹਾ ਕਿ ਸਾਡੇ ਚਾਰਾਂ ਦੇ ਚਾਰ ਕਮਰੇ, ਚਾਰ ਬਾਥਰੂਮ ਅਤੇ ਹਰੇਕ ਦੇ ਫਰਿੱਜ਼ ਵਿਚ ਆਪਣਾ ਆਪਣਾ ਖਾਣ-ਪੀਣ ਦਾ ਸਾਮਾਨ ਹੈ। ਸਭ ਦੀ ਆਮਦਨ ਆਪਣੀ ਆਪਣੀ, ਸਭ ਦਾ ਖਰਚਾ ਆਪਣਾ ਆਪਣਾ। ਜੇ ਦਿਲ ਕੀਤਾ ਕਿਸੇ ਨੂੰ ਬੁਲਾਓ, ਨਾ ਦਿਲ ਕੀਤਾ ਨਾ

ਸਹੀ। ਮੈਂ ਕੀ ਕਰਦੀ ਹਾਂ ਅਤੇ ਕਿੱਥੇ ਜਾਂਦੀ ਹਾਂ, ਕਿੱਥੋਂ ਆਉਂਦੀ ਹਾਂ, ਪੁੱਛਣ ਦਾ ਕਿਸੇ ਨੂੰ ਹੱਕ ਨਹੀਂ। ਨਾ ਸਾਡੇ ਬੱਚੇ ਇਹ ਚਾਹੁੰਦੇ ਹਨ ਕਿ ਉਨ੍ਹਾਂ ਤੋਂ ਪੁੱਛਗਿੱਛ ਕੀਤੀ ਜਾਵੇ।

ਇਸ ਵਿਚ ਸ਼ੱਕ ਨਹੀਂ ਕਿ ਬਹੁਤ ਸਾਰੀਆਂ ਅਜਿਹੀਆਂ ਉਦਾਹਰਣਾਂ ਸਾਹਮਣੇ ਹਨ ਕਿ ਔਰਤਾਂ ਨੂੰ ਇਸ ਕਰਕੇ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ ਕਿ ਉਹ ਔਰਤਾਂ ਸਨ। ਪਰ ਇਹ ਵਰਤਾਰਾ ਦਿਨੋਂ ਦਿਨ ਟੁੱਟਦਾ ਜਾ ਰਿਹਾ ਹੈ, ਕੇਵਲ ਇਸ ਕਰਕੇ ਨਹੀਂ ਕਿ ਔਰਤ ਨੇ ਜੱਹਾਦ ਦਾ ਝੰਡਾ ਚੁੱਕ ਲਿਆ ਹੈ ਸਗੋਂ ਇਸ ਕਰਕੇ ਕਿ ਆਦਮੀ ਨੇ ਇਹ ਸਮਝ ਲਿਆ ਹੈ ਸਮਾਜ ਦਾ ਤਵਾਜ਼ਨ ਕਾਇਮ ਰੱਖਣ ਵਾਸਤੇ ਔਰਤ ਦਾ ਸਨਮਾਨ ਹੋਣਾ ਆਵਸ਼ਕ ਹੈ। ਗਰਭ ਵਿਚਲੇ ਲਿੰਗ ਟੈਸਟ ਉੱਤੇ ਪਾਬੰਦੀ ਔਰਤਾਂ ਵੱਲੋਂ ਪਏ ਦਬਾਅ ਕਰਕੇ ਨਹੀਂ ਲੱਗੀ, ਇਸ ਦੇ ਭਿਅੰਕਰ ਨਤੀਜੇ ਸਭ ਨੇ ਅਨੁਭਵ ਕਰ ਲਏ ਹਨ।

ਅਸੀਂ ਹਮੇਸ਼ਾਂ ਤੋਂ ਦੇਖਦੇ ਆ ਰਹੇ ਹਾਂ ਕਿ ਮਰਦ ਨੂੰ ਗਰੀਬ ਹੋਣ ਦੀ ਜ਼ਿੱਲਤ ਉਠਾਉਣੀ ਪਈ ਕਿਉਂਕਿ ਪਰਿਵਾਰ ਦੇ ਰਿਜ਼ਕ ਦੀ ਜ਼ਿੰਮੇਵਾਰੀ ਉਸੇ ਦੀ ਹੈ। ਮਰਦ ਨੇ ਮਰਦ ਨੂੰ ਗੁਲਾਮ ਬਣਾ ਕੇ ਵੇਚਿਆ ਅਤੇ ਪਸ਼ੂਆਂ ਤੋਂ ਬਦਤਰ ਜ਼ਿੰਦਗੀ ਬਸਰ ਕਰਨ ਲਈ ਮਜਬੂਰ ਕੀਤਾ। ਆਦਮੀ ਨੇ ਆਦਮੀ ਨਾਲ ਕੀ ਕੀ ਕੀਤਾ, ਜੇ ਇਹ ਦੇਖਣਾ ਹੋਵੇ ਤਾਂ ਸਿੱਖਾਂ ਦੀ ਸਵੇਰ-ਸ਼ਾਮ ਹੁੰਦੀ ਅਰਦਾਸ ਵਿਚੋਂ ਵੀ ਚੰਗੀ ਸਾਫ਼ ਝਲਕ ਦਿੱਸ ਪੈਂਦੀ ਹੈ। ਆਦਮੀ ਨੇ ਆਦਮੀ ਦਾ ਬੰਦ ਬੰਦ ਕੱਟਿਆ, ਆਰਿਆਂ ਨਾਲ ਚੀਰਿਆ, ਦੇਗਾਂ ਵਿਚ ਉਬਾਲਿਆ, ਖੋਪੜੀਆਂ ਉਤਾਰੀਆਂ, ਚਰਖੜੀਆਂ ਤੇ ਚਾੜ੍ਹਿਆ। ਹੋਰ ਕੀ ਵਰਨਣ ਦੀ ਕਸਰ ਬਾਕੀ ਰਹੀ? ਸੋ ਮਸਲਾ ਅਜਿਹਾ ਨਹੀਂ ਕਿ ਆਦਮੀ ਨੇ ਇਤਿਹਾਸਕ ਫੈਸਲਾ ਕਰਕੇ ਔਰਤ ਨੂੰ ਜ਼ਲੀਲ ਕੀਤਾ ਹੋਵੇ। ਜੀਵਨ ਅਤਿਅੰਤ ਗੁੰਝਲਦਾਰ ਪ੍ਰਕਿਰਿਆ ਹੈ। ਸਿੱਧੇ ਸਪਾਟ ਨਤੀਜੇ ਕੱਢਣੇ ਸੰਭਵ ਨਹੀਂ।

ਅਕਸਰ ਅਖਬਾਰਾਂ ਵਿਚ ਪੜ੍ਹਦੇ ਹਾਂ ਕਿ ਫਲਾਂ ਔਰਤ ਨੇ ਪਹਿਲੋਂ ਆਪਣੇ ਬੱਚਿਆਂ ਨੂੰ ਕਤਲ ਕੀਤਾ, ਫਿਰ ਖ਼ੁਦਕੁਸ਼ੀ ਕੀਤੀ। ਇੱਥੋਂ ਇਹ ਨਤੀਜਾ ਨਹੀਂ ਨਿਕਲਦਾ ਕਿ ਔਰਤ ਬੱਚਿਆਂ ਦੀ ਬਲੀ ਲੈਂਦੀ ਹੈ। ਇਹ ਕੁਝ ਕੁ ਅਪਵਾਦ ਹਨ, ਆਮ ਨਿਯਮ ਨਹੀਂ। ਔਰਤਾਂ ਨਾਲ ਅਨਿਆਂ ਹੋਇਆ ਉਵੇਂ ਹੀ ਜਿਵੇਂ ਆਦਮੀ ਨੇ ਆਦਮੀ ਨਾਲ ਵੀ ਅਨਿਆਂ ਕੀਤਾ। ਕੋਈ ਜੱਦੀ ਦੁਸ਼ਮਣੀ ਦੀ ਕਹਾਣੀ ਬਣਾਉਣੀ ਮੁਸ਼ਕਲ ਕੰਮ ਲੱਗਦਾ ਹੈ। ਸੰਸਾਰ ਦਾ ਕੁੱਲ ਕਲਾਸਿਕ ਸਾਹਿਤ ਔਰਤ ਅਤੇ ਮਰਦ ਦੇ ਪਵਿੱਤਰ ਸੰਯੋਗ-ਵਿਯੋਗ ਦੀ ਅਟੁੱਟ ਗਾਥਾ ਹੈ। ਦੁਸ਼ਿਅੰਤ ਕੁਮਾਰ ਦਾ ਇਸ ਭਾਵ ਦਾ ਸ਼ਿਅਰ ਯਾਦ ਆ ਗਿਆ ਹੈ- ਜੀਵੀਏ ਤਾਂ ਆਪਣੇ ਘਰ, ਤੇਰੀ ਛਾਂ ਹੇਠ, ਮਰੀਏ ਤਾਂ ਬਿਗਾਨੀਆਂ ਗਲੀਆਂ ਵਿੱਚ, ਤੈਨੂੰ ਹਾਸਲ ਕਰਨ ਖਾਤਰ। ਇਵੇਂ ਹੀ ਫ਼ੈਜ਼ ਨੇ ਕਿਹਾ ਸੀ ਕਿ ਕੇਵਲ ਦੋ ਰਸਤੇ ਦੇਖੇ ਸਾਰੀ ਉਮਰ ਵਿੱਚ। ਇਕ ਉਹ ਰਾਹ ਜੋ ਉਸ ਦੇ ਘਰ ਤੱਕ ਗਿਆ। ਦੂਜਾ

ਉਹ ਰਾਹ ਜਿਹੜਾ ਉਸ ਦੇ ਘਰ ਤੋਂ ਫਾਂਸੀ ਦੇ ਫੰਧੇ ਤੱਕ ਲੈ ਕੇ ਗਿਆ। ਤੀਜਾ ਕੋਈ ਰਸਤਾ ਨਹੀਂ ਦਿੱਸਿਆ।

ਮਨੁੱਖ ਦਾ ਸਹੀ ਵਰਤਾਰਾ ਉਸ ਦੇ ਸੂਖਮ ਭਾਵਾਂ ਵਿਚੋਂ ਪਰਖਿਆ ਜਾਂਦਾ ਹੈ ਨਾ ਕਿ ਵਕਤੀ ਉਬਾਲਿਆਂ ਵਿੱਚੋਂ। ਪੱਛਮ ਵਿਚ ਇਉਂ ਹੋਇਆ ਕਿ ਘਰ ਦੇ ਮਾਮੂਲੀ ਤਕਰਾਰ ਨੂੰ ਕੌਮੀ ਜੰਗ ਐਲਾਨਿਆ ਗਿਆ। ਮੈਨੂੰ ਤਾਂ ਇਉਂ ਲਗਦਾ ਹੈ ਜਿਵੇਂ ਔਰਤ ਦੀ 'ਆਜ਼ਾਦੀ' ਦੇ ਸੰਗਰਾਮ ਦੀ ਕਾਢ ਵੀ ਕਿਸੇ ਸਿਰੇ ਦੇ ਲਚਰ ਮਰਦ ਦੇ ਦਿਮਾਗ ਦੀ ਉਪਜ ਹੈ ਜਿਸ ਨੂੰ ਵੰਨ-ਸੁਵੰਨਤਾ ਤਦ ਮਿਲ ਸਕਦੀ ਸੀ ਜੇ ਪਰਿਵਾਰ ਟੁੱਟਦਾ, ਜੇ ਔਰਤ 'ਆਜ਼ਾਦ' ਹੁੰਦੀ। ਇਕ ਦਿਨ ਆਏਗਾ ਕਿ ਇਸ ਕਿਸਮ ਦੀ ਆਜ਼ਾਦੀ ਤੋਂ ਔਰਤਾਂ ਉਸੇ ਪ੍ਰਕਾਰ ਨਫ਼ਰਤ ਕਰਨਗੀਆਂ ਜਿਸ ਪ੍ਰਕਾਰ ਉਨ੍ਹਾਂ ਨੇ ਗੁਲਾਮੀ ਤੋਂ ਨਫ਼ਰਤ ਕੀਤੀ ਸੀ ਕਿਉਂਕਿ ਆਦਮੀ ਦੀ ਨਿਸਬਤ ਔਰਤ ਵਧੀਕ ਸੰਜੀਦਾ, ਈਮਾਨਦਾਰ ਅਤੇ ਸਦਾਚਾਰਕ ਤੌਰ ਉੱਤੇ ਵਧੀਕ ਬਲਵਾਨ ਹੈ।

ਪਰ ਮਨਮੋਹਨ ਕੌਰ ਵੱਲੋਂ ਮਰਦਾਂ ਨੂੰ ਸ਼ਰਾਬ ਪੀਣ ਦੀ ਪ੍ਰਵਾਨਗੀ ਦੇ ਦੇਣੀ (ਕਿਉਂਕਿ ਵਿਚਾਰੇ ਗ਼ਮਾਂ ਦੇ ਮਾਰੇ ਹੋਰ ਕੀ ਕਰਨ !) ਬੜਾ ਖਤਰਨਾਕ ਮੱਤ ਹੈ।



# ਹਜ਼ਰਤ ਬਾਬਾ ਨਾਨਕ ਅਲਹਿ ਸਲਾਮ

ਜਿੱਥੇ ਮਹਾਰਾਜ ਮੱਝਾਂ ਚਰਾਇਆ ਕਰਦੇ ਤਲਵੰਡੀ ਪਿੰਡ(ਹੁਣ ਨਨਕਾਣਾ ਸਾਹਿਬ), ਪਿੰਡ ਬਾਹਰ ਉਹ ਥਾਂ ਸੰਭਾਲੀ ਹੋਈ ਹੈ ਜਿਸਦਾ ਨਾਮ ਕਿਆਰਾ ਸਾਹਿਬ ਹੈ। ਵਣ ਦੇ ਉਹ ਵਿਸ਼ਾਲ ਰੁੱਖ ਜਿਨ੍ਹਾ ਹੇਠ ਆਰਾਮ ਕਰਿਆ ਕਰਦੇ, ਸੰਭਾਲੇ ਹੋਏ ਹਨ। ਵਿੱਘੇ ਵਿੱਘੇ ਵਿਚ ਫੈਲੇ ਹੋਏ ਇਉਂ ਲਗਦੇ ਹਨ ਜਿਵੇਂ ਆਦਿ ਕਾਲ ਤੋਂ ਮਹਾਂਰਿਸ਼ੀ ਤਪੱਸਿਆ ਕਰ ਰਹੇ ਹੋਣ। ਹਰੀ ਚਾਦਰ ਵਿਛਾਈ ਮੁਸਲਮਾਨ ਪਹਿਰੇਦਾਰ ਮੌਜੂਦ ਹੈ। ਉਸਦੀ ਚਾਦਰ ਉਪਰ ਕੋਈ ਕੋਈ ਯਾਤਰੀ ਪੰਜ ਦਸ ਰੁਪਏ ਰੱਖ ਕੇ ਅਸੀਸ ਲੈਂਦਾ ਹੈ। ਮੇਰੀ ਬੀਵੀ ਨੇ ਸੇਵਾਦਾਰ ਅੱਗੇ ਅਰਜ਼ ਗੁਜ਼ਾਰੀ- ਬਾਬਾ ਆਗਿਆ ਹੋਵੇ ਤਾਂ ਇਕ ਪੱਤਾ ਨਿਸ਼ਾਨੀ ਲੈ ਜਾਵਾਂ ? ਸੇਵਾਦਾਰ ਨੇ ਕਿਹਾ- ਤੋੜਨੇ ਤਾਂ ਦਰਕਿਨਾਰ, ਪੀਰਾਨਿਪੀਰ ਹਜ਼ਰਤ ਬਾਬਾ ਨਾਨਕ ਨੂੰ ਮੁਹੱਬਤ ਕਰਦੇ ਹੋ ਤਾਂ ਛੁਹੋ ਭੀ ਨਾਂਹ। ਇਕ ਇਕ ਕਰਕੇ ਪੱਤੇ ਲਿਜਾਣ ਲੱਗ ਪਏ ਤਾਂ ਇਥੇ ਬਚੇਗਾ ਕੀਹ ਜੀ ? ਤੁਸੀਂ ਨਸੀਬਾਂ ਵਾਲੇ ਹੋ ਜਿਨ੍ਹਾਂ ਨੂੰ ਦੀਦਾਰ ਤਾਂ ਨਸੀਬ ਹੋਏ। ਅੱਠਾਂ ਪਹਿਰਾਂ ਵਿਚ ਇਕ ਵਾਰ ਖਾਣਾ ਖਾਇਆ ਕਰਦੇ ਸਨ ਹਜ਼ਰਤ ਬਾਬਾ, ਇਸੇ ਸਦਕਾ ਮੇਰੇ ਜਿਹੇ ਗਰੀਬ ਨੂੰ ਦੋ ਡੰਗ ਦੀ ਰੋਟੀ ਨਸੀਬ ਹੁੰਦੀ ਹੈ ਹੁਣ।

ਮੈਂ ਪੁੱਛਿਆ- ਉਹ ਸੱਪ ਨਹੀਂ ਕਿਧਰੇ ਦਿੱਸਿਆ ਜਿਹੜਾ ਮੁਖੜੇ ਤੇ ਛਾਂ ਕਰਿਆ ਕਰਦਾ ਸੀ ? ਖਾਦਿਮ ਹੱਸ ਪਿਆ, ਬੋਲਿਆ- ਸੱਪ ਕਿੱਥੇ ਦਿੱਸਣਾ ਹੋਇਆ ? ਉਹ ਤਾਂ ਸੇਵਾ ਕਰਨ ਪਿੱਛੋਂ ਮੁਕਤ ਹੋ ਗਿਆ ਸੀ। ਆਇਆ ਈ ਇਸ ਮਕਸਦ ਵਾਸਤੇ ਸੀ।

ਬੱਚੇ ਮੈਨੂੰ ਕਹਿਣ ਲੱਗੇ- ਇੱਥੇ ਦੇ ਜੋੜੇ ਬਹੁਤ ਮਸ਼ਹੂਰ ਹਨ, ਸਾਡੇ ਜਮਾਤੀ ਪਿਛਲੇ ਸਾਲ ਲੈ ਕੇ ਗਏ, ਬੜੇ ਸੁਹਣੇ। ਚਲੋ ਜੋੜੇ ਖਰੀਦੀਏ। ਮੋਚੀ ਦੀ ਵੱਡੀ ਦੁਕਾਨ ਵਿਚ ਜਾ ਪੁੱਜੇ। ਬੱਚੇ ਜੋੜੇ ਪਰਖਣ ਛਾਂਟਣ ਲੱਗੇ, ਮੈਂ ਮੋਚੀ ਨਾਲ ਗੱਲੀਂ ਲੱਗ ਗਿਆ, ਪੁਛਿਆ- ਭਰਾ ਜੀ, ਹਿੰਦੁਸਤਾਨੀ ਜਥੇ ਸਾਲ ਵਿਚ ਤਿੰਨ ਚਾਰ ਵਾਰ ਆਉਂਦੇ ਨੇ ਬਸ, ਅੱਗੋਂ ਪਿੱਛੋਂ ਫਿਰ ਕਿਵੇਂ ਚਲਦਾ ਹੈ ਤੁਹਾਡਾ ਕਾਰੋਬਾਰ ? ਉਹ ਬੋਲਿਆ- ਜੀ ਹਿੰਦੁਸਤਾਨ ਤੋਂ ਇਲਾਵਾ ਸਾਰਾ ਜਹਾਨ ਪਿਐ, ਦੁਨੀਆਂ ਭਰ ਵਿੱਚੋਂ ਸਾਰਾ ਸਾਲ ਸਿੱਖਾਂ ਦੇ ਕਾਰਵਾਂ ਆਉਂਦੇ ਰਹਿੰਦੇ ਨੇ, ਬਾਕੀਆਂ ਉੱਪਰ ਨਹੀਂ ਨਾ ਕੋਈ ਪਾਬੰਦੀ। ਮੈਂ ਪੁੱਛਿਆ- ਦੂਜੇ ਦੇਸਾਂ ਤੋਂ ਆਉਣ ਵਾਲੇ ਸਿੱਖਾਂ ਨੂੰ ਅਤੇ ਸਾਨੂੰ ਤੁਸੀਂ ਦੇਖਦੇ ਰਹਿੰਦੇ ਹੋ,

ਕਿਹੋ ਜਿਹੇ ਲਗਦੇ ਨੇ ਉਹ ? ਕੀ ਸਾਡੇ ਵਰਗੇ ਈ ਸਿਦਕਵਾਨ ਨੇ ? ਉਹ ਬੋਲਿਆ– ਬੜੇ ਅਮੀਰ ਨੇ ਸਰਦਾਰ ਸਾਹਿਬ। ਫਰਲਾਂਗ ਫਰਲਾਂਗ ਲੰਮੀਆਂ ਕਾਰਾਂ, ਕਈ ਤਾਂ ਆਪੋ ਅਪਣਾ ਜਹਾਜ਼ ਈ ਲੈ ਆਉਂਦੇ ਨੇ ਜੀ। ਪਰਿਵਾਰਾਂ ਦੇ ਪਰਿਵਾਰ। ਕੋਈ ਪਰਿਵਾਰ ਮਹੀਨਾ ਮਹੀਨਾ ਰਹਿੰਦੈ ਕੋਈ ਘੱਟ ਵੱਧ ਵੀ। ਜਿੰਨਾ ਚਿਰ ਇਥੇ ਨਨਕਾਣਾ ਸਾਹਿਬ ਰਹਿੰਦੇ ਨੇ, ਜੋੜੇ ਨਹੀਂ ਪਹਿਨਦੇ, ਅਮੀਰਜ਼ਾਦੇ ਨੰਗੇ ਪੈਰੀਂ ਘੁੰਮਦੇ ਨੇ, ਆਖਦੇ ਨੇ, ਸਾਡੇ ਬਾਬਾ ਜੀ ਦੀ ਚਰਨ ਛੁਹ ਜ਼ਮੀਨ ਹੈ ਨਾ, ਚੰਦ ਤਾਰਿਆਂ ਤੋਂ ਵਧੀਕ ਪਾਕਿ ਸਾਫ। ਤੁਸੀਂ ਜੋੜੇ ਪਸੰਦ ਕਰਨ ਡਹੇ ਜੇ, ਉਹ ਜੋੜੇ ਪਹਿਨਦੇ ਈ ਨੀ ਇੱਥੇ। ਦੇਖੋ ਮੈਂ ਅਪਣੇ ਕਾਰੋਬਾਰ ਖਿਲਾਫ ਆਪੇ ਬਿਆਂਬਾਜ਼ੀ ਕਰੀ ਜਾਨਾ। ਪਰਵਾਹ ਕਿਸ ਗੱਲ ਦੀ। ਹਜ਼ਰਤ ਬਾਬਾ ਨਾਨਕ ਬੁੱਕਾਂ ਭਰ ਭਰ ਦੌਲਤ ਦੀਆਂ ਸੁੱਟੀ ਤਾਂ ਜਾਂਦਾ ਹੈ ਸਾਡੀਆਂ ਝੋਲੀਆਂ ਵਿਚ। ਫਿਰ ਸਿਫਤ ਕਰਨ ਵਿਚ ਕੰਜੂਸੀ ਕਾਸ ਵਾਸਤੇ ?

ਮੈਂ ਪੁਲਿਸ ਅਫਸਰ ਨੂੰ ਪੁਛਿਆ– ਸਿੱਖਾਂ ਵਿਚੋਂ ਆਇਆ, ਸਿੱਖਾਂ ਦੇ ਜਥੇ ਵਿਚ ਦਸ ਦਿਨ ਰਹਿ ਕੇ ਫਿਰ ਵਾਪਸ ਸਿੱਖਾਂ ਵਿਚ ਚਲਾ ਜਾਵਾਂਗਾ, ਮੈਂ ਤਾਂ ਮੁਸਲਮਾਨਾ ਨੂੰ ਮਿਲਣ ਆਇਆ ਸੀ, ਅੰਦਰ ਉਨ੍ਹਾਂ ਦੇ ਘਰਾਂ ਤੱਕ ਜਾਣਾ ਸੀ, ਕੀ ਕਰਾਂ ? ਉਸਨੇ ਕਿਹਾ– ਅਪਣੇ ਕਾਰਵਾਂ ਦੇ ਚੀਫ ਪਾਸੋਂ ਇਜਾਜ਼ਤ ਲੈਕੇ ਚਲੇ ਜਾਓ। ਮੈਂ ਕਿਹਾ ਇਜਾਜ਼ਤ ? ਉਸਨੂੰ ਪਤਾ ਲਗ ਗਿਆ ਮੈਂ ਜਾਣਾ ਹੈ ਉਹ ਮੇਰੇ ਤੇ ਨਿਗਾਹ ਰਖੇਗਾ, ਉਸਨੂੰ ਦੱਸਣ ਦਾ ਤਾਂ ਸਵਾਲ ਨਹੀਂ। ਇਹ ਸੁਣ ਐਸ.ਪੀ. ਕਹਿੰਦਾ– ਇਉਂ ਕਰੋ, ਚਲੇ ਜਾਓ ਜਿੱਥੇ ਮਰਜ਼ੀ, ਪਾਕਿਸਤਾਨੀ ਸਮਝਣਗੇ ਤੁਸੀ ਅਮਰੀਕਾ ਕੈਨੇਡਾ ਤੋਂ ਹੋ ਕਿਉਂਕਿ ਬੰਦਸ਼ਾਂ ਤਾਂ ਹਿੰਦੁਸਤਾਨੀਆਂ ਉੱਪਰ ਨੇ, ਦੱਸਿਓ ਨਾਂਹ। ਮੰਨ ਲਉ ਕਿਸੇ ਸ਼ਿਕਾਇਤ ਕਰ ਦਿੱਤੀ, ਫਿਰ ਪੁਲਿਸ ਤੁਹਾਨੂੰ ਇਥੇ ਛੱਡ ਜਾਏਗੀ, ਤਾੜਨਾ ਕਰ ਦੇਣਗੇ ਮੁੜ ਜਥੇ ਵਿਚੋਂ ਬਾਹਰ ਨਹੀਂ ਜਾਣਾ।

ਮਲੋਟ ਇੰਜਨੀਅਰਿੰਗ ਕਾਲਜ ਦੇ ਦੋ ਸਟੂਡੈਂਟ ਸਾਡੀਆਂ ਗੱਲਾਂ ਸੁਣ ਰਹੇ ਸਨ, ਮੈਨੂੰ ਕਹਿੰਦੇ ਸਰ ਅਸੀਂ ਵੀ ਤੁਹਾਡੇ ਨਾਲ ਜਾਣੈ। ਮੈਂ ਬਥੇਰਾ ਰੋਕੇ, ਨਹੀਂ ਹਟੇ, ਚੱਲ ਪਏ। ਸੜਕੋ ਸੜਕੀ ਤੁਰੇ ਜਾ ਰਹੇ ਸਾਂ, ਇਕ ਬੱਸ ਆਉਂਦੀ ਦੇਖੀ, ਕਿੱਧਰੋਂ ਆਈ ਕਿੱਧਰ ਚੱਲੀ ਸਾਨੂੰ ਕੀ ਪਤਾ, ਰੁਕਣ ਦਾ ਇਸ਼ਾਰਾ ਕੀਤਾ, ਰੁਕ ਗਈ। ਕੰਡਕਟਰ ਕਹਿੰਦਾ– ਕਿੱਥੇ ਜਾਣੈ ਸਰਦਾਰੋ ? ਮੈਂ ਕਿਹਾ ਸਾਨੂੰ ਕੀ ਪਤਾ। ਪਿੰਡਾਂ ਦੇ ਨਾਂ ਦੱਸੀਂ ਜਾਈਂ, ਜਿਹੜਾ ਨਾਮ ਚੰਗਾ ਲੱਗਾ ਉਸ ਪਿੰਡ ਉਤਰਜਾਂਗੇ। ਬੱਸ ਚੱਲ ਪਈ ਕੰਡਕਟਰ ਪਿੰਡਾਂ ਦੇ ਨਾਮ ਦਸਦਾ ਗਿਆ, ਇਕ ਪਿੰਡ ਆ ਗਿਆ ਜ਼ਫਰਵਾਲ। ਇਹ ਨਾਮ ਸੁਣਿਆ ਹੋਇਆ ਸੀ, ਅਸੀਂ ਕਿਹਾ ਇਥੇ ਉਤਾਰ ਦਿਓ। ਪੈਸੇ ਲੈ ਲੈਣ, ਸਵਾਲ ਨਹੀਂ।

ਪਿੰਡ ਦੇ ਐਨ ਵਿਚਕਾਰ ਖੂਹ, ਖੂਹ ਦੁਆਲੇ ਨਿੰਮ ਦੇ ਰੁੱਖ, ਇਕ ਮੰਜੀ ਉਤੇ ਹੁੱਕੀ ਲਈ ਬੈਠਾ ਇਕ ਬਜ਼ੁਰਗ, ਆਲੇ ਦੁਆਲੇ ਪੰਜ ਸੱਤ ਜੁਆਨ ਗੱਲੀਂ ਲੱਗੇ ਹੋਏ।

ਦੇਖਣਸਾਰ ਸਾਰੇ ਖਲੋਕੇ ਕਰਨ ਲੱਗੇ ਖੁਸ਼ਾਮਦੀਦ, ਸਰਦਾਰੋ ਕੋਈ ਕਰਮਾ ਵਾਲਾ ਦਿਨ ਚੜ੍ਹਿਆ ਅੱਜ ਵਾਕਈ। ਬਜ਼ੁਰਗ ਨੇ ਕਿਹਾ- ਸਰਦਾਰ ਆਏ ਨੇ ਸਾਡੇ, ਉਏ ਕਾਕਿਓ ਗੁੜਗੁੜੀ ਨਹੀਂ ਦਿੱਸਣੀ ਚਾਹੀਦੀ ਇਥੇ ਕਿਧਰੇ ਹੁਣ, ਸਮਝੇ ? ਇਕ ਜਣਾ ਹੁੱਕੀ ਲੈਕੇ ਘਰ ਵੱਲ ਭੱਜ ਗਿਆ। ਸਾਡੇ ਵਾਸਤੇ ਕੁਰਸੀਆਂ ਆ ਗਈਆਂ।

ਬਜ਼ੁਰਗ ਬੋਲਿਆ- ਠੀਕ ਰਿਹਾ ਤੁਹਾਡਾ ਦੌਰਾ ? ਬੱਚੇ ਨਾਲ ਆਏ ਨੇ ਨਾ, ਕਿਸੇ ਛੋਕਰੇ ਨੇ ਬਦਤਮੀਜ਼ੀ ਤਾਂ ਨਹੀਂ ਕੀਤੀ ? ਮੈਂ ਕਿਹਾ- ਬਿਲਕੁਲ ਨਹੀਂ ਭਰਾ, ਬਹੁਤ ਅਦਬ ਨਾਲ ਪੇਸ਼ ਆਇਆ ਹਰੇਕ ਸ਼ਖਸ। ਮਲੋਟ ਦਾ ਜੁਆਨ ਬੋਲਿਆ- ਇਹ ਤਾਂ ਅਸੂਲ ਏ ਬਾਪੂ, ਜੀ ਕਹੋ, ਜੀ ਕਹਾਓ। ਬਜ਼ੁਰਗ ਬੋਲਿਆ- ਇਹ ਕਿੱਧਰ ਦਾ ਅਸੂਲ ਹੋਇਆ ? ਇਹ ਤਾਂ ਦੁਕਾਨਦਾਰੀ ਹੋਈ। ਅਸੂਲ ਹੋਇਆ ਤੁਸੀਂ ਮੈਨੂ ਬੁਰਾ ਬੋਲ ਬੋਲੋ, ਮੈਂ ਆਖਾਂ ਕੋਈ ਨੀਂ ਮੇਰੇ ਬੱਚੇ ਨੇ, ਅੱਜ ਨਹੀਂ ਸਮਝੇ ਕੱਲ੍ਹ ਸਮਝ ਜਾਣਗੇ।

ਫਿਰ ਪੁਛਿਆ, ਕਿਸ ਤਰ੍ਹਾਂ ਲੱਗਾ ਇੱਧਰਲਾ ਲਹਿੰਦਾ ਪੰਜਾਬ ? ਮੈਂ ਕਿਹਾ- ਪਹਿਲੀ ਵਾਰ ਆਇਆਂ, ਤੁਹਾਡੇ ਬੱਚੇ ਬੱਚੀਆਂ ਮੇਰੇ ਪੰਜਾਬ ਦੇ ਬੱਚਿਆਂ ਤੋਂ ਵਧੀਕ ਸੁਹਣੇ ਵੀ ਨੇ ਸਿਹਤਵੰਦ ਵੀ। ਬਜ਼ੁਰਗ ਬੋਲਿਆ- ਇਹ ਤਾਂ ਹੋਣਾ ਈ ਸੀ। ਮੈਂ ਕਿਹਾ ਕਿਉਂ ਹੋਣਾ ਸੀ ? ਉਸ ਕਿਹਾ- ਤੁਸੀਂ ਪੂਰਬੀਏ ਹੋ, ਪੂਰਬ ਵੱਲੇ ਖੂਬਸੂਰਤੀ ਘਟਦੀ ਜਾਂਦੀ ਹੈ, ਅਸੀਂ ਤੁਹਾਡੇ ਪੱਛਮ ਵਿਚ ਹਾਂ, ਸੁਹਣੇ ਹਾਂ, ਈਰਾਨ ਸਾਡੇ ਪੱਛਮ ਵਿਚ ਹੈ, ਈਰਾਨੀ ਸਾਥੋਂ ਵਧੀਕ ਸੁਹਣੇ ਹਨ। ਇਉਂ ਈ ਹੁੰਦੈ। ਪੂਰਬੀਏ ਪੂਰਬੀਏ ਹੁੰਦੇ ਨੇ। ਚਾਹ ਠੰਢੇ ਆ ਗਏ, ਅੱਧਾ ਦਿਨ ਬਿਤਾ ਖੁਸ਼ੀ ਖੁਸ਼ੀ ਵਾਪਸ ਆਏ।

ਫਿਰ ਦੋ ਦਿਨ ਬਾਦ ਕਾਰਵਾਂ ਚੱਲ ਪਿਆ ਪੰਜਾ ਸਾਹਿਬ ਵੱਲ, ਨਗਰ ਦਾ ਨਾਮ ਹਸਨ ਅਬਦਾਲ, ਅਫਗਾਨ ਪਹਾੜੀਆਂ ਦੀ ਗੋਦ ਵਿਚ ਵਗਦਾ ਨਿਰਮਲ ਝਰਨਾ, ਝਰਨੇ ਦੀ ਤਹਿ ਉੱਪਰਲੇ ਪੱਥਰ ਉਤੇ ਦਿਸਦਾ ਪੰਜਾ। ਅਗਲੇ ਦਿਨ ਸੰਗਤ ਵਲੀ ਕੰਧਾਰੀ ਦੇ ਦਰਬਾਰ ਵੱਲ ਚੱਲ ਪਈ। ਅਸੀਂ ਚੱਲਣ ਲੱਗੇ, ਦੋ ਅਧਖੜ ਉਚੇ ਲੰਮੇ ਅਜਨਬੀ ਪਠਾਣ ਆ ਗਏ। ਇਕ ਨੇ ਕਿਹਾ- ਜੀ ਮੇਰਾ ਨਾਮ ਅਬਦੁੱਲਾ ਹੈ, ਇਥੇ ਰੇਲਵੇ ਸਟੇਸ਼ਨ ਉਪਰ ਚੌਕੀਦਾਰ ਹਾਂ, ਇਹ ਮੇਰਾ ਦੋਸਤ ਹੈ ਅਲੀ, ਇੱਥੇ ਹੀ ਦਿਹਾੜੀਦਾਰ। ਅਸੀਂ ਵੀ ਵਲੀ ਕੰਧਾਰੀ ਦੇ ਦਰਬਾਰ ਜਾਣਾ ਚਾਹੁੰਦੇ ਹਾਂ, ਇਜਾਜ਼ਤ ਦਿਉਗੇ ? ਮੈਂ ਪੁਛਿਆ- ਵਲੀ ਕੰਧਾਰੀ ਤੁਹਾਡਾ, ਦੇਸ ਤੁਹਾਡਾ, ਮੈਥੋਂ ਇਜਾਜ਼ਤ ਕਿਸ ਵਾਸਤੇ ? ਉਹ ਬੋਲਿਆ- ਹਜ਼ੂਰ ਤੁਹਾਡੇ ਨਾਲ ਬੱਚੇ ਬੀਬੀਆਂ ਹਨ ਨਾ, ਇਸ ਵਾਸਤੇ ਇਜਾਜ਼ਤ ਮੰਗੀ, ਤੁਹਡੇ ਨਾਲ ਗੱਲਾਂ ਕਰਨ ਨੂੰ ਦਿਲ ਕਰਦੈ। ਮੈਂ ਖੁਸ਼ੀ ਨਾਲ ਅਪਣੇ ਨਾਲ ਲੈ ਤੁਰਿਆ।

ਤਿੰਨ ਚਾਰ ਕੁ ਕਿਲੋਮੀਟਰ ਚੜ੍ਹਾਈ ਹੋਵੇਗੀ। ਰੁੱਖੇ, ਵੀਰਾਨ ਪਰਬਤ, ਬਿਖੜਾ ਪੈਂਡਾ। ਗੱਲਾਂ ਕਰਦੇ ਸੁਣਦੇ ਚੜ੍ਹਾਈ ਚੜ੍ਹਦੇ ਗਏ। ਅੱਧ ਕੁ ਵਿਚਕਾਰ ਇਕ ਖੋਖਾ, ਖੋਖੇ ਤੇ ਚਾਹ ਬਣੀ ਜਾਵੇ, ਇਕ ਦਰਖਤ ਹੇਠ ਅਸੀਂ ਵੀ ਬੈਠ ਗਏ। ਚਾਰ ਜੀਅ ਅਸੀਂ, ਦੋ

ਜਣੇ ਅਜਨਬੀ, ਮੈਂ ਖੋਖੇ ਵਾਲੇ ਨੂੰ ਕਿਹਾ– ਛੇ ਕੱਪ ਚਾਹ ਸਾਡੇ ਲਈ ਵੀ ਬਣਾ ਭਰਾ। ਦਰਖਤ ਹੇਠ ਨੇਤ੍ਰਹੀਣ ਮੰਗਤਾ ਬੈਠਾ ਸੀ, ਬੋਲਿਆ– ਹਜ਼ਰਤ ਬਾਬਾ ਨਾਨਕ ਦੇ ਨਾਮ ਇਕ ਕੱਪ ਇਸ ਨਾਬੀਨੇ ਲਈ ਵੀ ਮਾਲਕੋ। ਸੱਤ ਕੱਪ ਚਾਹ, ਸੱਤ ਮੱਠੀਆਂ ਦਾ ਹੁਕਮ ਦੇ ਦਿੱਤਾ। ਆਲਾ ਦੁਅਲਾ ਦੇਖ ਮੇਰੀ ਬੀਵੀ ਨੇ ਕਿਹਾ– ਵਲੀ ਕੰਧਾਰੀ ਕੀ ਲੈਣ ਆਇਆ ਸੀ ਇਨ੍ਹਾਂ ਉਜਾੜਾਂ ਵਿਚ ? ਮੈਂ ਕਿਹਾ– ਉਹ ਕੰਧਾਰ ਦਾ ਸੀ, ਉਸੇ ਦਾ ਇਲਾਕਾ ਤਾਂ ਹੈ ਇਹ। ਫਿਰ ਬੋਲੀ– ਉਸਦਾ ਤਾਂ ਦੇਸ ਸੀ ਠੀਕ, ਸਾਡਾ ਬਾਬਾ ਕੀ ਕਰਨ ਆਇਆ ਉਜਾੜਾਂ ਵਿਚ ? ਨਾਬੀਨਾ ਮੰਗਤਾ ਬੋਲਿਆ– ਬਾਜੀ ਜਾਨ, ਦੁਨੀਆਂ ਦੇ ਸਾਰੇ ਵੱਡੇ ਆਸ਼ਕ ਉਜਾੜ ਬੀਆਬਾਨਾ ਵਿਚ ਵਸਦੇ ਹੁੰਦੇ ਨੇ, ਕਦਮਾਂ ਦੇ ਨਿਸ਼ਾਨ ਲਭ ਲਭ ਸਦੀਆਂ ਤਕ ਆਬਾਦੀਆਂ ਉਨ੍ਹਾਂ ਦੀਆਂ ਥਾਵਾਂ ਦੀ ਜ਼ਿਆਰਤ ਕਰਨ ਜਾਂਦੀਆਂ ਨੇ।

ਦਿਹਾੜੀਆ ਅਲੀ ਕਹਿੰਦਾ– ਹੁਣ ਖਾਮੋਸ਼ ਵੀ ਰਹਿ ਥੋੜੀ ਦੇਰ ਅਬਦੁਲ, ਸਰਦਾਰ ਚੜ੍ਹਾਈ ਚੜ੍ਹਦਾ ਆਇਐ, ਆਰਾਮ ਕਰਨ ਦੇਹ। ਅਬਦੁਲਾ ਕਹਿੰਦਾ– ਸਾਡੀ ਤਾਂ ਗੱਲਾਂ ਕਰਨ ਨਾਲ ਥਕਾਨ ਲੱਥ ਰਹੀ ਹੈ, ਤੈਨੂੰ ਕੀ ਹੋਇਐ ? ਅਲੀ ਕਹਿੰਦਾ– ਓ ਦਿਮਾਗ ਦਿਮਾਗ ਈ ਹੁੰਦੈ ਬੰਦੇ ਦਾ ਆਖਰ, ਥੱਕਣਾ ਤਾਂ ਹੋਇਆ। ਅਬਦੁਲ ਨੇ ਅਪਣਾ ਹੱਥ ਉਸ ਅੱਗੇ ਫੈਲਾਂਦਿਆਂ ਕਿਹਾ– ਆਹ ਮੇਰਾ ਹੱਥ ਦੇਖ। ਨਰਮ ਮਾਸ ਦਾ ਬਣਿਆ ਹੋਇਐ, ਜੇ ਕਿਤੇ ਇਹ ਸਖਤ ਫੌਲਾਦ ਦਾ ਹੁੰਦਾ, ਜਿੰਨਾ ਕੰਮ ਹੁਣ ਤੱਕ ਮੈਂ ਇਸ ਤੋਂ ਲਿਐ ਕਦੇ ਦਾ ਘਸ ਜਾਂਦਾ। ਇਹਦੀ ਇਕ ਲਕੀਰ ਵੀ ਨੀ ਘਸੀ ਕਿਉਂਕਿ ਅੱਲਾਹ ਪਰਿਵਰਦਗਾਰ ਨੇ ਬਣਾਇਐ। ਤੂੰ ਸਾਡੇ ਦਿਮਾਗਾਂ ਦਾ ਫਿਕਰ ਨਾ ਕਰ। ਮਸਾਂ ਗੱਲ ਕਰਨ ਦੀ ਘੜੀ ਨਸੀਬ ਹੋਈ ਐ ਇਸ ਜਾਮੇ ਵਿਚ। ਦਖਲੰਦਾਜ਼ੀ ਨਾ ਕਰ।

ਸਿਖਰ ਪਹੁੰਚ ਕੇ ਦੇਖਿਆ ਠੰਢੇ ਜਲ ਨਾਲ ਭਰੇ ਘੜੇ ਕਤਾਰਾਂ ਵਿਚ ਪਏ ਸਨ। ਉੱਪਰ ਪਾਣੀ ਦੀ ਘਾਟ ਉਦੋਂ ਵੀ ਸੀ ਜਦੋਂ ਭਾਈ ਮਰਦਾਨਾ ਪਿਆਸੇ ਵਾਪਸ ਪਰਤੇ ਸਨ। ਸਥਾਨਕ ਵਾਸੀ ਮਰਦ ਔਰਤਾਂ ਹੇਠੋਂ ਪਾਣੀ ਉਪਰ ਢੋਣ ਨੂੰ ਪੁੰਨ ਸਮਝ ਕੇ ਸੇਵਾ ਕਰਦੇ ਹਨ। ਹੁਣ ਕੋਈ ਮੁਸਾਫਿਰ ਪਿਆਸਾ ਨਹੀਂ ਪਰਤੇਗਾ। ਹੁਣ ਤਾਂ ਮੋਟਰ ਲੱਗ ਗਈ ਸੁਣੀ ਹੈ।

ਪੰਜਾਬੀ ਯੂਨੀਵਰਸਿਟੀ ਕਾਫੀ-ਹਾਊਸ ਵਿਚ ਬੈਠੇ ਦੋਸਤਾਂ ਨੂੰ ਇਹ ਸਫਰਨਾਮਾ ਸੁਣਾਇਆ। ਇਕ ਪ੍ਰੋਫੈਸਰ ਨੇ ਕਿਹਾ– ਪਾਕਿਸਤਾਨ ਸਾਡੇ ਤੋਂ ਪਛੜਿਆ ਹੋਇਆ ਦੇਸ ਹੈ। ਮੈਂ ਪੁੱਛਿਆ– ਤੁਸੀਂ ਗਏ ਹੋ ਕਦੀ ਪਾਕਿਸਤਾਨ ? ਉਸ ਕਿਹਾ– ਨਹੀਂ। ਮੈਂ ਪੁੱਛਿਆ– ਫਿਰ ਤੁਹਾਨੂੰ ਕੀ ਪਤਾ ਪਾਕਿਸਤਾਨ ਸਾਥੋਂ ਪਛੜਿਆ ਦੇਸ ਹੈ ? ਉਹ ਬੋਲੇ– ਤੁਹਾਡੀਆਂ ਗੱਲਾਂ ਤੋਂ ਪਤਾ ਲਗਾ ਉਹ ਆਏ ਗਏ ਦੀ ਕਿੰਨੀ ਇੱਜ਼ਤ ਕਰਦੇ ਹਨ। ਜਿਹੜੇ ਆਏ ਗਏ ਦੀ ਇੱਜ਼ਤ ਕਰਨ ਉਹ ਬੈਕਵਰਡ ਹੋਇਆ ਕਰਦੇ ਨੇ।



# ਸਿੱਖ ਗੁਰੂ ਸਾਹਿਬਾਨ ਅਤੇ ਸਿੱਖ ਸੰਗਤ

**ਲੇਖਕ : ਜਾਦੂ ਨਾਥ ਸਰਕਾਰ**

(ਇਸ ਲਿਖਤ ਦਾ ਜਿਕਰ ਅਕਸਰ ਸਿਖ ਲੇਖਕਾਂ ਅਤੇ ਆਮ ਪ੍ਰਚਾਰਕਾਂ ਵਲੋਂ ਹਕਾਰਤ ਨਾਲ ਕੀਤਾ ਜਾਂਦਾ ਰਿਹਾ ਜਿਸ ਨੂੰ ਪੜ੍ਹਿਆ ਨਹੀਂ ਗਿਆ। ਮੈਂ ਕੇਵਲ ਦੋ ਬੰਦਿਆਂ ਦੇ ਨਾਮ ਜਾਣਦਾ ਹਾਂ ਜਿਨ੍ਹਾਂ ਕੋਲ ਇਸ ਦੀ ਨਕਲ ਪਈ ਦਸੀ ਗਈ ਪਰ ਉਨ੍ਹਾਂ ਨੇ ਮੈਨੂੰ ਨਹੀਂ ਦਿੱਤੀ। ਕੁਝ ਜੁਆਨ ਸੋਸ਼ਲ ਮੀਡੀਆ ਉਪਰ ਮੇਰੇ ਤੇ ਕ੍ਰੋਧਵਾਨ ਹੋਏ ਕਿ ਮੈਂ ਅੰਗਰੇਜ਼ੀ ਲਿਖਤਾਂ ਦਾ ਪੰਜਾਬੀ ਅਨੁਵਾਦ ਕਰੀ ਜਾਨਾਂ, ਇਸ ਲੇਖ ਦਾ ਕਿਉਂ ਨਹੀਂ ਕਰਦਾ? ਮੈਂ ਅਰਜ਼ ਕੀਤੀ ਕਿ ਬੰਗਾਲ ਆਰਕਾਈਵਜ਼ ਕਲਕੱਤੇ ਬਾਬੂ ਸਰਤ ਕੁਮਾਰ ਰੇਅ ਦੀ ਕਿਤਾਬ ਪਈ ਦਸੀਂਦੀ ਹੈ ਜਿਸ ਦਾ ਮੁਖ ਬੰਦ ਇਹੋ ਲੇਖ ਹੈ। ਸਰਤ ਬਾਬੂ ਸ਼ਾਂਤੀ ਨਿਕੇਤਨ ਵਿਚ ਅਧਿਆਪਕ ਸੀ। ਮੈਂ ਸੋਚਦਾ ਰਿਹਾ ਕਦੀ ਕਲਕਤੇ ਗਿਆ ਤਾਂ ਫੋਟੋ ਕਾਪੀ ਲੈ ਆਵਾਂਗਾ। ਹਿਮਾਦਰੀ ਬੈਨਰਜੀ ਮੇਰੇ ਮਿੱਤਰ ਹਨ। ਉਨ੍ਹਾਂ ਨੇ ਫੋਨ ਕਰਕੇ ਮੈਥੋਂ ਕਿਸੇ ਲਿਖਤ ਦੀ ਨਕਲ ਮੰਗੀ। ਮੈਂ ਖੁਸ਼ ਹੋ ਕੇ ਹਾਂ ਕੀਤੀ ਤੇ ਨਾਲ ਉਕਤ ਲੇਖ ਦੀ ਨਕਲ ਭੇਜਣ ਵਾਸਤੇ ਉਨ੍ਹਾਂ ਅੱਗੇ ਬੇਨਤੀ ਕਰ ਦਿੱਤੀ। ਉਨ੍ਹਾਂ ਨੇ ਕ੍ਰਿਪਾ ਕਰਕੇ ਈਮੇਲ ਸਕੈਨਰ ਪੰਨੇ ਭੇਜ ਦਿੱਤੇ। ਕਿਤਾਬ ਦੀ ਛਾਪ ਵਿਚ ਨੁਕਸ ਸੀ ਕਿ ਸਕੈਨਰ ਵਿਚ, ਹਰੇਕ ਪੈਰੇ ਵਿਚ ਕੋਈ ਨਾ ਕੋਈ ਲਫਜ਼ ਗੁੰਮ ਹੈ। ਇਸ ਨਾਲ ਵਧੀਕ ਫਰਕ ਨਹੀਂ ਪਿਆ ਲਗਦਾ, ਫਿਰ ਵੀ ਸੰਭਵ ਹੈ ਉਕਤਾਈ ਹੋਈ ਹੋਵੇ। ਸਹੀ ਮੂਲਪਾਠ ਮਿਲ ਗਿਆ ਤਾਂ ਸੋਧ ਲਵਾਂਗੇ। ਪ੍ਰੋ. ਪੂਰਨ ਸਿੰਘ ਨੇ ਇਸ ਲਿਖਤ ਦਾ ਗੰਭੀਰ ਨੋਟਿਸ ਲੈ ਕੇ ਜਾਦੂਨਾਥ ਦੇ ਨਾਮ ਖੁਲ੍ਹਾ ਖਤ ਅੰਗਰੇਜ਼ੀ ਅਖਬਾਰਾਂ ਵਿਚ ਛਪਵਾਇਆ ਸੀ। ਉਹ ਖੁੱਲ੍ਹਾ ਖਤ ਖਾਲਸਾ ਪੰਥ ਵਲੋਂ ਲਿਖਿਆ ਮੰਨਿਆ ਗਿਆ ਸੀ ਜਿਵੇਂ ਔਰੰਗਜ਼ੇਬ ਵਲ ਲਿਖਿਆ ਜ਼ਫਰਨਾਮਾ। ਖੁਲ੍ਹੇ ਖਤਾਂ ਦਾ ਇਤਿਹਾਸ ਲਿਖਿਆ ਗਿਆ ਤਾਂ ਸਟੇਟ ਵਿਰੁੱਧ ਪਹਿਲਾ ਖਤ ਜ਼ਫਰਨਾਮਾ ਹੈ, ਆਖਰੀ ਖਤ ਸੁੱਖੇ ਜਿੰਦੇ ਦਾ। ਮੌਜੂਦਾ ਖਤ ਬਾਰੇ ਮੈਂ ਕੋਈ ਟਿੱਪਣੀ ਨਹੀਂ ਕਰਦਾ ਕਿਉਂਕਿ ਪੂਰਨ ਸਿੰਘ ਮੇਰੀ ਸੁਪਰੀਮ ਕੋਰਟ ਹੈ। ਸੁਪਰੀਮ ਕੋਰਟ ਦੇ ਫੈਸਲੇ ਦਾ ਹਵਾਲਾ ਦੇਣਾ ਹੁੰਦਾ ਹੈ ਉਸ ਉਪਰ ਟਿੱਪਣੀ ਨਹੀਂ ਹੁੰਦੀ। – ਅਨੁਵਾਦਕ)

ਸਿੱਖ ਇਤਿਹਾਸ ਅਤੇ ਮਰਾਠਾ ਇਤਿਹਾਸ ਵਿਚ ਇਹ ਭਿੰਨਤਾ ਹੈ ਕਿ ਮਰਾਠਿਆਂ ਦੇ ਪਹਿਲੇ ਅਤੇ ਸ਼੍ਰੋਮਣੀ ਨੇਤਾ ਸ਼ਿਵਾਜੀ ਨੇ ਆਪਣੇ ਦਿਲ ਵਿਚ ਹਿੰਦੂ ਸਲਤਨਤ ਕਾਇਮ ਕਰਕੇ ਇਤਿਹਾਸ ਉਪਰ ਮਰਾਠਾ ਨਸਲ ਦੀ ਛਾਪ ਛੱਡਣ ਦਾ ਮਨ ਬਣਾਇਆ।

ਉਸ ਦੀਆਂ ਜਿੱਤਾਂ, ਕਤਲ, ਕਬਜ਼ੇ ਉਸ ਦੀ ਇਸੇ ਯੋਜਨਾ ਦਾ ਹਿੱਸਾ ਹਨ ਜਿਸ ਨੇ ਪੂਰੇ ਭਾਰਤ ਨੂੰ ਆਪਣੀ ਵਲਗਣ ਵਿਚ ਲੈ ਲਿਆ ਸੀ।

ਸਿੱਖ ਇਕ ਧਾਰਮਿਕ ਫਿਰਕੇ ਵੱਜੋਂ ਪੈਦਾ ਹੋਏ। ਬਾਬਾ ਨਾਨਕ ਨੂੰ ਜਿਸ ਮੁਕਤੀ ਦਾ ਅਨੁਭਵ ਹੋਇਆ ਉਹ ਸਿਆਸੀ ਮੁਕਤੀ ਨਹੀਂ ਸੀ। ਕੁਝ ਇਲਾਕਿਆਂ ਅਤੇ ਬੰਦਿਆਂ ਵਾਸਤੇ ਮੂਰਤੀਪੂਜਾ ਵਰਗੇ ਕਰਮਕਾਂਡ ਦੇ ਸੀਮਤ ਸੁਫਨੇ ਉਹ ਲਛਮਣ ਰੇਖਾ ਹਨ ਜਿਸ ਨਾਲ ਮਨੁੱਖੀ ਦਿਲ ਦੇ ਦਰਵਾਜੇ ਦੂਜਿਆਂ ਵਾਸਤੇ ਖੁੱਲ੍ਹਣ ਦੀ ਗੱਲ ਦੂਰ, ਬੰਦ ਹੋ ਜਾਂਦੇ ਹਨ। ਨਾਨਕ ਦੇ ਦਿਲ ਵਿਚ ਜਿਹੜੀ ਮੁਕਤੀ ਦਾ ਪ੍ਰਕਾਸ਼ ਹੋਇਆ ਉਸ ਨੇ ਪੌਰਾਣਿਕ ਧਰਮ ਦੇ ਸੰਗਲ ਤੋੜ ਦਿੱਤੇ। ਉਮਰ ਭਰ ਉਸ ਨੇ ਇਹ ਰੂਹਾਨੀ ਆਜ਼ਾਦੀ ਵੰਡਣ ਦਾ ਫੈਸਲਾ ਕਰ ਲਿਆ।

ਜਿਨ੍ਹਾਂ ਨੇ ਨਾਨਕ ਦਾ ਮੱਤ ਮੰਨ ਲਿਆ ਉਹ ਸਿੱਖ ਹੋਏ, ਸਿੱਖ ਮਾਇਨੇ ਸ਼ਿਸ਼, ਚੇਲਾ। ਹਰ ਨਸਲ, ਫਿਰਕੇ ਦਾ ਬੰਦਾ ਇਸ ਧਰਮ ਵਿਚ ਸ਼ਾਮਲ ਹੋ ਸਕਦਾ ਸੀ। ਇਸ ਕਰਕੇ ਸਿੱਖਾਂ ਵਿਚ ਇਸ ਗੱਲ ਦੀ ਉਦੋਂ ਕੋਈ ਸੰਭਾਵਨਾ ਨਹੀਂ ਸੀ ਕਿ ਉਹ ਕਿਸੇ ਕੌਮ ਵਜੋਂ ਇਤਿਹਾਸ ਦੀ ਸਿਰਜਣਾ ਕਰ ਦੇਣਗੇ। ਮੁਗਲਾਂ ਦੀਆਂ ਜ਼ਿਆਦਤੀਆਂ ਨੇ ਨਾਨਕ ਦੇ ਸਿੱਖਾਂ ਨੂੰ ਇਕ ਖਾਸ ਫਿਰਕੇ ਵਿਚ ਇਕੱਠਾ ਕਰ ਦਿੱਤਾ ਜਿਸ ਦੇ ਫਲਸਰੂਪ ਧਰਮ ਪ੍ਰਚਾਰ ਦੀ ਥਾਂ ਉਨ੍ਹਾਂ ਦਾ ਮਨੋਰਥ ਆਪਣੇ ਧੜੇ ਦੀ ਰਾਖੀ ਕਰਨਾ ਹੋ ਗਿਆ ਤਾਂਕੇ ਜ਼ੁਲਮ ਅਤੇ ਬਰਬਾਦੀ ਤੋਂ ਬਚਾਉ ਹੋ ਸਕੇ। ਬਾਹਰਲੇ ਦਬਾਉ ਨੇ ਉਨ੍ਹਾਂ ਨੂੰ ਮਜ਼ਬੂਤ ਕੌਮੀ ਸੰਗਠਨ ਬਣਾ ਦਿੱਤਾ। ਸਿੱਖਾਂ ਦੇ ਆਖਰੀ ਗੁਰੂ ਨੇ ਆਪਣੇ ਆਪ ਨੂੰ ਇਸੇ ਕੰਮ ਵਾਸਤੇ ਸਮਰਪਿਤ ਕਰ ਦਿੱਤਾ। ਮਨੁਖਤਾ ਵਿਚ ਧਰਮ ਪ੍ਰਚਾਰਨ ਦੀ ਥਾਂ ਉਸ ਨੇ ਫੈਸਲਾ ਕੀਤਾ ਕਿ ਸਿੱਖਾਂ ਦਾ ਤਾਕਤਵਰ ਧੜਾ ਬਣੇ, ਉਸ ਦੇ ਜੀਵਨ ਦਾ ਮਨੋਰਥ ਇਹੋ ਬਣ ਗਿਆ। ਸਾਫ ਸਾਫ ਕਿਹਾ ਜਾਵੇ ਤਾਂ ਇਹ ਕਿਸੇ ਧਰਮੀ ਬੰਦੇ ਦਾ ਕੰਮ ਨਹੀਂ, ਸੈਨਾਪਤੀ ਜਾਂ ਸਿਆਸੀ ਨੇਤਾ ਅਜਿਹਾ ਕਰਿਆ ਕਰਦੇ ਹਨ। ਗੁਰੂ ਗੋਬਿੰਦ ਦੂਜੀ ਤਰ੍ਹਾਂ ਦਾ ਬੰਦਾ ਸੀ। ਜ਼ਾਲਮ ਦੁਸ਼ਮਣ ਵਿਰੁੱਧ ਇਕ ਗ੍ਰੋਹ ਕਾਇਮ ਕਰਨ ਵਾਲਾ ਉਹ ਅਨੂਪਮ ਨੇਤਾ ਸੀ। ਧਰਮ ਪ੍ਰਚਾਰਕ ਦੀ ਕੁਰਸੀ ਖਾਲੀ ਛੱਡ ਕੇ ਉਸ ਨੇ ਆਪਣੇ ਫਿਰਕੇ ਨੂੰ ਵਡੀ ਸੈਨਾ ਵਿਚ ਤਬਦੀਲ ਕਰ ਦਿੱਤਾ।

ਜਿਸ ਤਰ੍ਹਾਂ ਦੀ ਮੁਕਤੀ ਨੂੰ ਗੁਰੂ ਨਾਨਕ ਨੇ ਸਰਬੋਤਮ ਮੰਨਿਆਂ, ਗੁਰੂ ਗੋਬਿੰਦ ਉਸ ਉਪਰ ਆਪਣੀ ਦ੍ਰਿਸ਼ਟੀ ਥਿਰ ਨਾ ਰੱਖ ਸਕਿਆ। ਉਸ ਨੇ ਆਪਣੇ ਸਿੱਖਾਂ ਦੇ ਦਿਲਾਂ ਵਿਚ ਪੱਕੀ ਤਰ੍ਹਾਂ ਖੁਣ ਦਿੱਤਾ ਕਿ ਸੰਸਾਰਕ ਦੁਸ਼ਮਣ ਦੀ ਗੁਲਾਮੀ ਕੱਟ ਦੇਣੀ ਹੈ। ਸਹੀ ਹੈ ਇਸ ਬਦਲੀ ਹੋਈ ਸਿਖਿਆ ਕਾਰਨ ਥੋੜੇ ਸਮੇਂ ਲਈ ਇਤਿਹਾਸ ਵਿਚ ਸਿੱਖਾਂ ਨੇ ਆਪਣਾ ਜਲਵਾ ਦਿਖਾਇਆ ਵੀ, ਉਹ ਜੰਗਬਾਜ਼ ਫਿਰਕਾ ਬਣ ਗਏ ਪਰ ਬਾਬਾ ਨਾਨਕ ਨੇ ਜੋ ਰੂਹਾਨੀ ਸੱਤਾ ਉਨ੍ਹਾਂ ਨੂੰ ਸੌਂਪੀ ਸੀ, ਲੋਪ ਹੋ ਗਈ। ਉਨ੍ਹਾਂ ਦੀ ਪ੍ਰਗਤੀ ਇਥੇ ਆ ਕੇ ਰੁਕ

ਗਈ। ਬਾਬਾ ਨਾਨਕ ਨੇ ਜੋ ਰੂਹਾਨੀ ਸੱਤਾ ਦਿੱਤੀ, ਖੁੱਸ ਗਈ।

ਇਸ ਪਿਛੋਂ ਦਾ ਸਮਾਂ ਜੰਗਾਂ ਅਤੇ ਜਿੱਤਾਂ ਦਾ ਇਤਿਹਾਸ ਹੈ। ਯੁੱਧਾਂ ਵਿਚ ਉਨ੍ਹਾਂ ਨੂੰ ਸਫਲਤਾ ਮਿਲੀ ਪਰ ਇਸ ਨਾਲ ਉਨ੍ਹਾਂ ਦਾ ਲੋਭ ਲਾਲਚ ਵਧ ਗਿਆ। ਜਦੋਂ ਦੁਸ਼ਮਣ ਤਕੜਾ ਹੋਵੇ, ਆਪਣੇ ਆਪ ਨੂੰ ਬਚਾਉਣ ਲਈ, ਖਤਰਾ ਟਾਲਣ ਲਈ ਸਾਡੇ ਵਿਚ ਏਕਾ ਰਹਿੰਦਾ ਹੈ। ਜਦੋਂ ਬਾਹਰੀ ਖਤਰਾ ਟਲ ਜਾਵੇ ਤਾਂ ਜਿਤ ਦਾ ਨਸ਼ਾ ਕਿਵੇਂ ਲੱਥੇ ? ਆਤਮ ਰੱਖਿਆ ਵਾਸਤੇ ਜੰਗੀ ਜੋਸ਼ ਪੈਦਾ ਹੋ ਗਿਆ, ਸਫਲ ਹੋਣ ਪਿਛੋਂ ਆਪਣੇ ਕਿਰਦਾਰ ਨੂੰ ਕਿਵੇਂ ਉਚਾ ਰਖਿਆ ਜਾਵੇ ?

ਗੁਰਮਤਿ ਵਿਚ ਉਚ ਇਖਲਾਕ ਰੱਖਣ ਵਾਲੀ ਤਾਕਤ ਹੈ ਸੀ ਪਰ ਇਕ ਧੜੇ ਦੀਆਂ ਵਕਤੀ ਜ਼ਰੂਰਤਾਂ ਪੂਰੀਆਂ ਕਰਨ ਵਾਸਤੇ ਗੁਰੂ ਗੋਬਿੰਦ ਦੀ ਅੰਨ੍ਹੀ ਨਜ਼ਰ ਨੇ ਉਹ ਤਾਕਤ ਸੀਮਤ ਕਰ ਦਿੱਤੀ। ਸਿੱਖਾਂ ਵਾਸਤੇ ਗੁਰੂ ਨਾ ਰਹਿ ਕੇ ਉਹ ਤਲਵਾਰ ਹੋ ਗਿਆ। ਜੋਤੀ ਜੋਤ ਸਮਾਉਣ ਵਕਤ ਉਸ ਨੇ ਗੁਰਿਆਈ ਦੀ ਅਗੋਂ ਲਈ ਪਰੰਪਰਾ ਬੰਦ ਕਰਕੇ ਗੁਰੂ ਗ੍ਰੰਥ ਨੂੰ ਗੁਰੂ ਥਾਪ ਦਿੱਤਾ। ਮਨੁਖਤਾ ਦੇ ਦਿਲਾਂ ਨੂੰ ਜ਼ਰਖੇਜ਼ ਕਰਨ ਵਾਲੀ ਰੂਹਾਨੀ ਵਗਦੀ ਨਦੀ ਅੱਗੇ ਬੰਨ੍ਹ ਮਾਰ ਦਿੱਤਾ। ਪਾਣੀ ਰੁਕ ਗਿਆ ਤੇ ਛੱਪੜ ਬਣ ਗਿਆ। ਇਸ ਪਿਛੋਂ ਸਿੱਖਾਂ ਦੀ ਤਾਕਤ ਤੇਜ਼ੀ ਨਾਲ ਲੋਭੀ ਅਤੇ ਆਪਹੁਦਰੀ ਹੋ ਗਈ, ਮੰਚ ਉਤੋਂ ਦੇਵਤੇ ਖਿਸਕ ਗਏ, ਦੈਂਤ ਆ ਉਤਰੇ। ਡਕੈਤੀਆਂ ਅਤੇ ਧੜੇਬੰਦੀਆਂ ਆਮ ਹੋ ਗਈਆਂ। ਇਸ ਆਤਮਘਾਤੀ ਦੌਰ ਵਿਚ ਰਣਜੀਤ ਸਿੰਘ ਸਾਹਮਣੇ ਆਇਆ। ਉਸ ਨੇ ਬਿਖਰੇ ਸਿੱਖ ਧੜਿਆਂ ਨੂੰ ਇਕੱਠਾ ਕੀਤਾ ਪਰ ਕੇਵਲ ਤਾਕਤ ਦੀ ਵਰਤੋਂ ਕਰਕੇ। ਬਾਕੀ ਸਾਰਿਆਂ ਤੋਂ ਕਿਉਂਕਿ ਉਹ ਤਕੜਾ ਸੀ ਇਸ ਕਰਕੇ ਦਬਾ ਲਏ।

ਜਿਹੜਾ ਤਾਕਤ ਸਦਕਾ ਮਨੁਖਾਂ ਨੂੰ ਆਪਸ ਵਿਚ ਜੋੜ ਲਏ ਉਸ ਦੀ ਤਾਕਤ ਦੂਜਿਆਂ ਨੂੰ ਦਬਾਉਣ ਸਦਕਾ ਸਫਲ ਹੋਵੇਗੀ। ਇਸ ਤੋਂ ਵੀ ਅਗਲਾ ਤੱਥ ਇਹ ਹੈ ਕਿ ਮਨੁਖਤਾ ਨੂੰ ਜੋੜਨ ਵਾਲਾ ਦੈਵੀ ਅਸੂਲ ਤਾਂ ਪ੍ਰੇਮ ਹੁੰਦਾ ਹੈ, ਦੁਨਿਆਵੀ ਸੱਤਾ ਇਸ ਦੈਵੀ ਅਸੂਲ ਨੂੰ ਵੀ ਅਪਾਹਜ ਕਰ ਦਿੰਦੀ ਹੈ। ਆਪਣੀ ਖੁਦਗਰਜ਼ੀ ਸਦਕਾ ਰਣਜੀਤ ਸਿੰਘ ਨੇ ਕੂਟਨੀਤੀ, ਤਾਕਤ ਅਤੇ ਚਲਾਕੀ ਨਾਲ ਸਿੱਖਾਂ ਵਿਚ ਏਕਾ ਪੈਦਾ ਕਰ ਲਿਆ। ਉਹ ਉਨ੍ਹਾਂ ਦੇ ਦਿਲਾਂ ਅੰਦਰ ਨਹੀਂ ਉੱਤਰ ਸਕਿਆ ਕਿ ਉਸ ਤੋਂ ਬਾਅਦ ਵੀ ਸਿਖ ਏਕਾ ਰਖ ਸਕਦੇ। ਆਪਣੀ ਤਾਕਤ ਬਣਾਈ ਰੱਖਣ ਲਈ ਉਸ ਨੇ ਅਣਥਕ ਮਿਹਨਤ ਅਤੇ ਚਤੁਰਾਈ ਵਰਤੀ।

ਉਸ ਦੇ ਲੋਭ ਅਤੇ ਵਿਲਾਸ ਦੀ ਕੋਈ ਸੀਮਾ ਨਹੀਂ ਸੀ। ਉਸ ਦੀ ਸਿਫਤ ਵਿਚ ਕਿਹਾ ਜਾ ਸਕਦਾ ਹੈ ਕਿ ਜੋ ਉਸ ਨੇ ਚਾਹਿਆ, ਸੋ ਹਾਸਲ ਕੀਤਾ, ਦੁਚਿੱਤੀ ਵਿਚ ਨਹੀਂ ਪਿਆ। ਇਕ ਵਾਰ, ਕੇਵਲ ਇਕ ਵਾਰ ਉਸ ਦੀ ਅਸੀਮ ਲਾਲਸਾ ਨੂੰ ਨਕੇਲ ਪਈ ਜਦੋਂ ਉਸ ਨੂੰ ਅੰਗਰੇਜ਼ੀ ਸਰਹੱਦ ਦੀ ਲਹੂ ਰੰਗੀ ਸੁਰਖ ਰੇਖਾ ਉਪਰ ਰੁਕਣ ਵਾਸਤੇ ਮਜਬੂਰ

ਹੋਣਾ ਪਿਆ।

ਤਾਂ ਵੀ, ਸਫਲਤਾ ਉਸ ਨੂੰ ਮਿਲੀ। ਸਫਲਤਾ ਆਪਣੇ ਨਾਲ ਅਨੇਕ ਮੁਸੀਬਤਾਂ ਲਿਆਇਆ ਹੀ ਕਰਦੀ ਹੈ। ਸਫਲਤਾ ਨੇਕੀ ਨੂੰ ਆਪਣੇ ਭਾਰ ਹੇਠ ਦੱਬ ਲੈਂਦੀ ਹੈ, ਸਾਡੇ ਅੰਦਰ ਲੋਭ ਦਾਖਲ ਹੋਣ ਲਗਦਾ ਹੈ ਜੋ ਆਤਮਘਾਤ ਵੱਲ ਤੋਰ ਦਿੰਦਾ ਹੈ।

ਦੁਨੀਆਦਰੀ ਪੱਖੋਂ ਦੇਖੀਏ ਤਾਂ ਸਿਖਾਂ ਦਾ ਮੋਢੀ ਨਾਨਕ ਸਫਲ ਨਹੀਂ ਹੋਇਆ। ਵਪਾਰੀ ਬਿਰਤੀ ਦੇ ਪਿਤਾ ਹੱਥੋਂ ਉਸ ਨੂੰ ਬਹੁਤ ਝਾੜਝੰਬ ਬਰਦਾਸ਼ਤ ਕਰਨੀ ਪਈ। ਦੁਕਾਨ ਵਿਚੋਂ ਨਾਨਕ ਨੇ ਕਿੰਨੀ ਕੁ ਕਮਾਈ ਕੀਤੀ ਸਾਨੂੰ ਪਤਾ ਹੀ ਹੈ। ਉਸ ਕੋਲ ਪੈਸਾ ਨਹੀਂ ਸੀ, ਦੁਨੀਆਂਦਾਰੀ ਤੋਂ ਅਨਜਾਣ, ਖਾਲੀ ਜੇਬ ਨਾਲ ਹੀ ਇਸ ਫਕੀਰ ਨੇ ਉਹ ਤਾਕਤ ਜੁਟਾ ਲਈ ਕਿ ਜੱਟ ਕਿਸਾਨ ਨਿਡਰ ਹੋ ਕੇ ਮੌਤ ਨੂੰ ਵੰਗਾਰਨ ਲਗ ਪਏ।

ਰਣਜੀਤ ਸਿੰਘ ਨੇ ਸਿੱਖਾਂ ਲਈ ਕੀ ਕੀਤਾ? ਦੁਨੀਆਵੀ ਸਫਲਤਾ ਦੇ ਮਾਡਲ ਰਣਜੀਤ ਸਿੰਘ ਨੇ ਸਿੱਖਾਂ ਦੇ ਜੱਦੀ ਦੁਸ਼ਮਣਾ ਦੇ ਪਰਖਚੇ ਉਡਾ ਦਿੱਤੇ। ਉਸ ਬੇਖੌਫ ਬੇਰੋਕ ਬੰਦੇ ਦੀ ਲਿਸ਼ਕਾਰ ਅਸਮਾਨ ਵਲ ਉਠੀ ਜਿਸ ਅਸਮਾਨ ਵਿਚ ਮੁਗਲ ਹਕੂਮਤ ਦਾ ਸੂਰਜ ਅਸਤ ਹੋ ਰਿਹਾ ਸੀ ਤੇ ਅੰਗਰੇਜ਼ਾਂ ਦਾ ਸਵੇਰਾ ਹੋਣਾ ਸੀ। ਉਸ ਪਿਛੋਂ ਸਿੱਖ ਖਿੱਲਰ ਗਏ, ਭਰੋਸਾ ਟੁੱਟ ਗਿਆ, ਬਦਅਮਲੀ ਫੈਲ ਗਈ।

ਰਣਜੀਤ ਸਿੰਘ ਦੀ ਸਫਲਤਾ ਤੋਂ ਸਿੱਖਾਂ ਨੇ ਸਬਕ ਸਿਖਿਆ ਕਿ ਜਿਸ ਦੀ ਲਾਠੀ ਉਸ ਦੀ ਮੱਝ। ਤਕੜੇ ਦਾ ਸੱਤੀ ਵੀਹੀਂ ਸੌ। ਕੁਰਬਾਨੀ, ਆਤਮ ਸਮਰਪਣ ਨਹੀਂ ਸਿਖਿਆ, ਭੁੱਲ ਗਏ ਕਿ ਨੇਕੀ ਕਰਨ ਨਾਲ ਤਾਕਤ ਹਾਸਲ ਹੋਇਆ ਕਰਦੀ ਹੈ। ਫਕੀਰ ਨਾਨਕ ਨੇ ਜਿਸ ਰੱਸੀ ਸਦਕਾ ਸਿੱਖਾਂ ਨੂੰ ਆਪਸ ਵਿਚ ਬੰਨ੍ਹਿਆਂ ਸੀ, ਸੜ ਗਈ। ਟੁੱਟੇ ਤਾਰੇ ਵਾਂਗ ਇਤਿਹਾਸ ਦੇ ਆਕਾਸ਼ ਵਿਚ ਸਿਖ ਲਿਸ਼ਕੇ, ਪਲ ਭਰ ਬਾਦ ਸਦਾ ਲਈ ਲੋਪ ਹੋ ਗਏ।

ਪ੍ਰਗਤੀ ਕਰਨ ਵਾਸਤੇ ਸਿੱਖਾਂ ਕੋਲ ਅੱਜ ਕੋਈ ਤਾਕਤ ਨਹੀਂ। ਉਹ ਇਕ ਛੋਟਾ ਜਿਹਾ ਫਿਰਕਾ ਬਣ ਕੇ ਰਹਿ ਗਏ ਹਨ, ਗਿਣਤੀ ਵਿਚ ਵਾਧਾ ਨਹੀਂ ਹੋ ਰਿਹਾ, ਸਦੀਆਂ ਬੀਤ ਗਈਆਂ ਹਨ, ਉਨ੍ਹਾਂ ਵਿਚ ਕੋਈ ਨਵਾਂ ਰੂਹਾਨੀ ਸ਼ਖਸ ਨਹੀਂ ਪੈਦਾ ਹੋਇਆ। ਦੁਨੀਆਂ ਦੇ ਕਰਮ, ਧਰਮ ਅਤੇ ਗਿਆਨ ਵਿਚ ਉਨ੍ਹਾਂ ਨੇ ਕੋਈ ਵਾਧਾ ਨਹੀਂ ਕੀਤਾ।

ਨਿਰਸੰਦੇਹ ਨਾਨਕ ਦੇ ਮੁਰੀਦ ਕਈ ਕੁਝ ਕਰ ਸਕਦੇ ਹਨ। ਸਿੱਖ, ਜਿਹੜੇ ਨਾਨਕ ਦੇ ਰੂਹਾਨੀ ਖਜ਼ਾਨੇ ਦੇ ਵਾਰਸ ਹਨ, ਕੇਵਲ ਫੌਜ ਵਿਚ ਭਰਤੀ ਹੋਣ ਲਈ ਰਹਿ ਜਾਣ, ਕਦੀ ਕਾਬਲ ਵਿਚ ਲੜਨ, ਕਦੀ ਚੀਨ ਵਿਚ, ਕਦੀ ਅਫਰੀਕਾ ਵਿਚ, ਮੰਦਭਾਗਾ ਹੈ। ਇਸ ਕੰਮ ਵਾਸਤੇ ਤਾਂ ਨਾਨਕ ਨੇ ਉਮਰ ਭਰ ਬੰਦਗੀ ਨਹੀਂ ਕੀਤੀ ਸੀ ਕਿ ਉਸ ਦੇ ਸਿੱਖ ਛੌਣੀਆਂ ਵਿਚ ਪਰੇਡਾਂ ਕਰੀ ਜਾਣ।

ਆਪਣੇ ਸਿੱਖਾਂ ਨੂੰ ਨਾਨਕ ਨੇ ਸਵਾਰਥ, ਮਾਯੂਸੀ, ਦੁਰਾਚਾਰ, ਧਾਰਮਿਕ ਪਖੰਡ ਤੋਂ ਮੁਕਤ ਕੀਤਾ ਸੀ। ਗੁਰੂ ਗੋਬਿੰਦ ਨੇ ਆਪਣੇ ਖਾਸ ਮਨੋਰਥ ਹਿਤ ਸਿੱਖਾਂ ਨੂੰ ਨਵਾਂ ਨਾਮ, ਨਵਾਂ ਲਿਬਾਸ, ਨਵੇਂ ਚਿਨ੍ਹ ਅਤੇ ਨਵੀਆਂ ਰਸਮਾਂ ਦੇ ਦਿੱਤੀਆਂ। ਉਸ ਨੇ ਮਨੁਖਤਾ ਦੀ ਸਾਰੀ ਤਾਕਤ ਇਕੋ ਦਿਸ਼ਾ ਵੱਲ ਤੋਰ ਦਿੱਤੀ। ਇਸ ਤਰੀਕੇ ਉਸ ਨੇ ਸਾਂਚੇ ਵਿਚ ਇਕੋ ਤਰ੍ਹਾਂ ਸਾਰਿਆਂ ਨੂੰ ਢਾਲ ਦਿੱਤਾ, ਇਕ ਕਰ ਦਿੱਤਾ।

ਖਾਸ ਮਨੋਰਥ ਦੇ ਸੰਦ ਬਣ ਗਏ ਸਿਖਾਂ ਨੇ ਜਦੋਂ ਸੰਪੂਰਣਤਾ ਤੇ ਆਜ਼ਾਦੀ ਤਿਆਗ ਦਿੱਤੀ ਤਦ ਤਾਕਤਵਰ ਰਾਜੇ ਉਨ੍ਹਾਂ ਨੂੰ ਆਪਣੀਆਂ ਲੋੜਾਂ ਵਾਸਤੇ ਵਰਤਣ ਲੱਗ ਪਏ। ਅੱਜ ਤੱਕ ਦੁਨੀਆਂ ਉਨ੍ਹਾਂ ਨੂੰ ਵਰਤ ਰਹੀ ਹੈ। ਇਹ ਲੜ ਸਕਦੇ ਹਨ, ਮੰਨ ਲਿਆ ਪਰ ਮਨੁਖਤਾ ਦੀ ਮੰਜ਼ਲ ਲੜਾਈ ਤਾਂ ਨਹੀਂ। ਵਕਤੀ ਲੋੜਾਂ ਵਾਸਤੇ ਉਨ੍ਹਾਂ ਨੇ ਸ਼੍ਰੋਮਣੀ ਨੇਕੀ ਤਿਆਗ ਦਿੱਤੀ। ਇਤਿਹਾਸ ਵਿਚ ਹੋਰ ਵੀ ਅਜਿਹੀਆਂ ਉਦਾਹਰਣਾਂ ਮਿਲਦੀਆਂ ਹਨ ਜਦੋਂ ਤੰਗ ਨਜ਼ਰੀਏ ਸਦਕਾ ਆਦਮੀ ਨੇ ਲਾਲਚ ਵਿਚ ਆਕੇ ਆਪਣਾ ਆਪ ਗੁਆਇਆ। ਖ਼ੂਨ ਦੇ ਪਿਆਸੇ ਦੈਂਤ, ਜਿਸ ਅੱਗੇ ਅਸੀਂ ਆਪਣੀ ਬਲੀ ਦੇ ਦਿੰਦੇ ਹਾਂ ਉਸ ਦੇ ਕਈ ਨਾਮ ਹਨ ਜਿਵੇਂ ਸਮਾਜ, ਸਟੇਟ, ਧਰਮ। ਇਹ ਸਭ ਮਨੁਖਤਾ ਦੀ ਤਬਾਹੀ ਦਾ ਸਮਾਨ ਹੈ।

ਸਿੱਖ ਇਤਿਹਾਸ ਦਾ ਅੰਤ ਮਾਯੂਸਕੁਨ ਹੈ। ਉਚ ਪਰਬਤੀਂ ਬੱਦਲਾਂ ਨੂੰ ਚੁੰਮਦਾ ਚਸ਼ਮਾ ਹੇਠਾਂ ਉਤਰ ਕੇ ਜਦ ਮੈਦਾਨੀ ਚਿੱਕੜ ਵਿਚ ਰੁਕ ਜਾਵੇ, ਗੀਤ ਗਾਉਣੋਂ ਹਟ ਜਾਵੇ ਤਦ ਇਸ ਦੀ ਹਾਰ ਯਕੀਨੀ ਹੈ। ਤਾਕਤ ਦੀ ਸਫੈਦ ਨਿਰਮਲ ਨਦੀ ਜਿਹੜੀ ਭਗਤਾਂ ਦੇ ਦਿਲਾਂ ਥਾਣੀ ਵਗਦੀ ਹੋਈ ਧਰਤੀ ਨੂੰ ਜ਼ਰਖੇਜ਼ ਕਰ ਰਹੀ ਸੀ, ਫੌਜੀ ਛੌਣੀ ਦੀ ਖ਼ੂਨੀ ਦਲਦਲ ਵਿਚ ਆ ਕੇ ਰੁਕ ਜਾਵੇ ਤਾਂ ਸ਼ਾਨ ਕਿਥੇ, ਆਨੰਦ ਕਿਥੇ ?

ਸਿਖ ਇਤਿਹਾਸ ਬਦਲਾਖੋਰੀ ਦੇ ਰੁਝਾਣ ਵਿਚ ਆਪਣਾ ਮਕਸਦ ਭੁੱਲ ਗਿਆ, ਮਨੁੱਖੀ ਸੰਪੂਰਣਤਾ ਦੇ ਮੰਚ ਤੋਂ ਹੇਠਾਂ ਤਿਲਕ ਗਿਆ, ਕੌਮੀ ਸਫਲਤਾ ਦੇ ਹੇਠਲੇ ਪੱਧਰ ਤੇ ਵੀ ਕੋਈ ਸ਼ਾਨ ਨਹੀਂ ਦਿਖਾ ਸਕਿਆ। ਰਣਜੀਤ ਸਿੰਘ ਨੇ ਜਿਹੜੀ ਸਲਤਨਤ ਕਾਇਮ ਕੀਤੀ, ਉਹ ਰਣਜੀਤ ਸਿੰਘ ਦੀ ਸਲਤਨਤ ਹੀ ਸੀ ਬਸ, ਗੁਰੂ ਗੋਬਿੰਦ ਨੇ ਜੋ ਯੁੱਧ ਲੜੇ, ਸਿਖਾਂ ਦੇ ਇਕ ਫਿਰਕੇ ਵਾਸਤੇ ਲੜੇ। ਆਪਣੇ ਮੁਰੀਦਾਂ ਤੋਂ ਬਾਹਰ ਉਸ ਦੀ ਨਜ਼ਰ ਗਈ ਹੀ ਨਹੀਂ।

ਇਥੇ ਸਿਖ ਇਤਿਹਾਸ ਨਾਲੋਂ ਮਰਾਠਾ ਇਤਿਹਾਸ ਵੱਖ ਹੋ ਜਾਂਦਾ ਹੈ। ਸ਼ਿਵਾਜੀ ਦਾ ਅੰਦੋਲਨ ਇਕ ਨਿਕੇ ਫਿਰਕੇ ਨੂੰ ਬਚਾਉਣਾ ਨਹੀਂ ਸੀ। ਹਿੰਦੂ, ਗਿਣਤੀ ਵਿਚ ਸਿਖਾਂ ਤੋਂ ਬਹੁਤ ਵਧੀਕ ਸਨ, ਉਨ੍ਹਾਂ ਨੂੰ ਮੁਸਲਮਾਨ ਹਕੂਮਤ ਤੋਂ ਆਜ਼ਾਦ ਕਰਨਾ ਸੀ। ਸ਼ਿਵਾਜੀ ਦੀ ਮੰਜ਼ਿਲ ਨਿਰਸੰਦੇਹ ਪੂਰੇ ਹਿੰਦੁਸਤਾਨ ਦਾ ਪੁਨਰ ਨਿਰਮਾਣ ਕਰਨਾ ਸੀ।

ਗੁਰੂ ਗੋਬਿੰਦ, ਸ਼ਿਵਾਜੀ ਦਾ ਲਗਭਗ ਸਮਕਾਲੀ ਸੀ। ਉਸ ਸਮੇਂ ਅਕਬਰ ਵਰਗੀ

ਫਰਾਖ ਦਿਲ ਨੀਤੀ ਦਾ ਭੋਗ ਪੈ ਚੁਕਾ ਸੀ, ਸਾਰੇ ਗੈਰ ਮੁਸਲਿਮ ਫਿਰਕਿਆਂ ਵਿਚ ਆਪੋ ਆਪਣੀ ਸੁਰੱਖਿਆ ਪ੍ਰਤੀ ਫਿਕਰ ਸੀ। ਅੰਦਰਲੇ ਤੇ ਬਾਹਰਲੇ ਦਬਾਵਾਂ ਸਦਕਾ ਭਾਰਤ ਵਿਚ ਬਹੁਤ ਥਾਵਾਂ ਤੇ ਇਕ ਨਵੀਂ ਕਿਸਮ ਦਾ ਧਾਰਮਿਕ ਜਜ਼ਬਾ ਪੈਦਾ ਹੋ ਰਿਹਾ ਸੀ। ਦੱਖਣੀ ਭਾਰਤ ਦੇ ਸੰਤਾਂ ਨੇ ਜੀਵਨ ਵਿਚ ਹਲਚਲ ਪੈਦਾ ਕੀਤੀ। ਔਰੰਗਜ਼ੇਬ ਦੇ ਜ਼ੁਲਮ ਕਾਰਨ ਹਿੰਦੂ ਸਮਾਜ ਦੇ ਇਸ ਧਾਰਮਿਕ ਜਾਗਰਣ ਵਿਚ ਸ਼ਿਵਾਜੀ ਵਰਗਾ ਨਾਇਕ ਪੈਦਾ ਹੋਣਾ ਹੀ ਹੋਣਾ ਸੀ ਜਿਸ ਨੇ ਆਪਣੇ ਧਰਮ ਨੂੰ ਵਿਜਈ ਕਰਨ ਦਾ ਪ੍ਰਣ ਕਰਨਾ ਸੀ।

ਉਸੇ ਸਮੇਂ ਭਾਰਤ ਦੇ ਪੱਛਮੀ ਹਿੱਸੇ ਵਿਚ ਸਿਖਾਂ ਅੰਦਰਲੇ ਜਜ਼ਬੇ ਨੇ ਉਨ੍ਹਾਂ ਨੂੰ ਸੁਫਨੇ ਸਿਰਜਣ ਲਾ ਦਿੱਤਾ। ਮੁਗਲ ਹਕੂਮਤ ਉਨ੍ਹਾਂ ਨੂੰ ਦਬਾ ਨਹੀਂ ਸਕੀ, ਕੋਇਲਿਆਂ ਨਾਲ ਛੇੜਛਾੜ ਕਰੋ ਉਹ ਭੜਕ ਪਿਆ ਕਰਦੇ ਹਨ, ਸਿਖ ਪ੍ਰਚੰਡ ਹੋ ਗਏ। ਭਾਵੇਂ ਸ਼ਿਵਾਜੀ ਅਤੇ ਗੁਰੂ ਗੋਬਿੰਦ ਦੋਵਾਂ ਪਾਸਿਆਂ ਵਿਚ ਅੰਦਰੂਨੀ ਬਹਿਰੂਨੀ ਦਬਾਉ ਸਨ, ਦੋਵੇਂ ਪਾਸੇ ਅਮਲ ਵਖ ਵਖ ਹੋਇਆ। ਗੁਰੂ ਗੋਬਿੰਦ ਦੀਆਂ ਬਹੁਤੀਆਂ ਲੜਾਈਆਂ ਬੇਮਤਲਬੀਆਂ ਸਨ ਕਿਉਂਕਿ ਉਸ ਦਾ ਮਕਸਦ ਬਦਲਾਖੋਰੀ ਅਤੇ ਆਪਣੀ ਸੁਰੱਖਿਆ ਸੀ। ਸ਼ਿਵਾਜੀ ਦੀਆਂ ਲੜਾਈਆਂ ਪੌੜੀ ਦੇ ਡੰਡਿਆਂ ਵਾਂਗ ਆਪਸ ਵਿਚ ਜੁੜੀਆਂ ਹੋਈਆਂ ਸਨ ਕਿਉਂਕਿ ਸ਼ਿਵਾਜੀ ਦੀਆਂ ਲੜਾਈਆਂ ਜਜ਼ਬਾਤੀ ਜਾਂ ਝਗੜਾਲੂ ਕਿਸਮ ਦੀਆਂ ਨਹੀਂ ਸਨ। ਉਸ ਦੀ ਨੀਤੀ ਵਿਚ ਇਕਸੁਰਤਾ ਸੀ, ਉਸ ਨੇ ਜੰਗਾਂ ਰਾਹੀਂ ਭਾਰਤ ਦੇ ਵੱਖ ਵੱਖ ਹਿਸਿਆਂ ਨੂੰ ਜੋੜਨਾ ਸੀ ਤੇ ਵਿਸ਼ਾਲ ਭਾਰਤ ਦੀ ਸਥਾਪਨਾ ਕਰਕੇ, ਭਵਿੱਖ ਸੁਰਖਿਅਤ ਕਰਨਾ ਸੀ। ਉਸ ਦੇ ਯਤਨ ਕਿਸੇ ਇਕ ਫਿਰਕੇ ਵਿਚਲਾ ਉਬਾਲ ਨਹੀਂ ਸਨ, ਇਹ ਤਾਂ ਵੱਡੇ ਦੁਖ ਤੋਂ ਨਜਾਤ ਪਾਉਣ ਵਾਸਤੇ ਮੁਢਲੇ ਕਦਮ ਸਨ। ਪਰ ਮਰਾਠਾ ਅਤੇ ਸਿਖ ਇਤਿਹਾਸ ਦੇਖੀਏ ਤਾਂ ਜਾਣ ਜਾਂਦੇ ਹਾਂ ਕਿ ਦੋਵੇਂ ਨਸਲਾਂ ਇਕੋ ਮੰਜ਼ਲ ਹਾਸਲ ਕਰਨੋ ਇਕੋ ਤਰ੍ਹਾਂ ਨਾਕਾਮਯਾਬ ਰਹੀਆਂ।

ਅਜਿਹਾ ਕਿਉਂ ਵਾਪਰਿਆ ? ਜਿਹੜਾ ਆਦਰਸ਼ ਪੂਰੇ ਦੇਸ ਨੂੰ ਆਪਣੀ ਗਲਵਕੜੀ ਵਿਚ ਲੈਣਾ ਚਾਹੁੰਦਾ ਹੈ, ਇਕ ਜਾਂ ਕੁਝ ਮਹਾਨ ਬੰਦਿਆਂ ਦੇ ਯਤਨਾਂ ਨਾਲ ਸਫਲ ਨਹੀਂ ਹੋ ਸਕਦਾ। ਇਕ ਚੰਗਿਆੜੀ ਨੂੰ ਤੁਸੀਂ ਭਾਂਬੜ ਵਿਚ ਬਦਲਣਾ ਹੈ ਤਾਂ ਉਸ ਵਾਸਤੇ ਲੋੜੀਂਦੀ ਤਿਆਰੀ ਕਰਨੀ ਪਏਗੀ। ਚੰਗਿਆੜੀ ਜਿਥੇ ਡਿਗੇ ਉਥੇ ਉਸ ਨੂੰ ਫੜਨ ਲਈ ਬੱਤੀ ਚਾਹੀਦੀ ਹੈ, ਪੱਥਰ ਉਪਰ ਪੂਰੇ ਜ਼ੋਰ ਨਾਲ ਲੋਹੇ ਦੀ ਸੱਟ ਮਾਰਨੀ ਕਾਫੀ ਨਹੀਂ। ਸਾਰੇ ਭਾਰਤੀਆਂ ਦੇ ਦਿਲ ਆਪਣੇ ਨਾਲ ਜੋੜਨ ਵਿਚ ਸ਼ਿਵਾਜੀ ਕਾਮਯਾਬ ਨਾ ਹੋਇਆ। ਉਸ ਦਾ ਆਪਣਾ ਕੋਈ ਵੀ ਮਨੋਰਥ ਹੋਵੇ, ਪੂਰੇ ਭਾਰਤ ਨੂੰ ਉਹ ਆਪਣੇ ਨਾਲ ਨਹੀਂ ਤੋਰ ਸਕਿਆ। ਇਹੋ ਕਾਰਨ ਹੈ ਕਿ ਮਹਾਂਰਾਸ਼ਟਰ ਦੀ ਤਾਕਤ ਦੂਜੀਆਂ ਭਾਰਤੀ ਨਸਲਾਂ, ਜਾਤੀਆਂ ਨੂੰ ਲੁੱਟਣ ਮਾਰਨ ਦੀ ਜ਼ਾਲਮ ਬਿਰਤੀ ਵਾਲੀ ਹੋ ਗਈ।

ਵਿਸ਼ਵਵਿਆਪੀ ਨੇਕੀ ਜੇ ਸਾਰਿਆਂ ਦੇ ਦਿਲਾਂ ਅੰਦਰ ਕਾਇਮ ਨਹੀਂ ਹੁੰਦੀ, ਇਕ

ਨੇਤਾ ਜਾਂ ਮੁੱਠੀ ਭਰ ਉਸ ਦੇ ਸਹਿਯੋਗੀਆਂ ਤਕ ਸੀਮਤ ਰਹਿੰਦੀ ਹੈ, ਸਮਾਂ ਪਾ ਕੇ ਉਨ੍ਹਾਂ ਦੀ ਤਾਕਤ ਦੂਜਿਆਂ ਲਈ ਨੁਕਸਾਨਦਾਇਕ ਹੋ ਜਾਂਦੀ ਹੈ। ਸ਼ਿਵਾਜੀ ਦਾ ਸ਼ੁੱਧ ਆਦਰਸ਼ ਉਸ ਪਿਛੋਂ ਪੇਸ਼ਵਿਆਂ ਦੇ ਵਿਅਕਤੀਗਤ ਸਵਾਰਥ ਵਿਚ ਭ੍ਰਿਸ਼ਟ ਹੋ ਗਿਆ। ਦੇਸ ਦੇ ਸਾਰੇ ਵਸਨੀਕਾਂ ਅੰਦਰ ਜੇ ਉਚੇ ਆਦਰਸ਼ ਦਾ ਦੀਪ ਜਗਾਇਆ ਜਾਵੇ ਤਾਂ ਇਸ ਭ੍ਰਿਸ਼ਟਾਚਾਰ ਤੋਂ ਬਚਿਆ ਜਾ ਸਕਦਾ ਹੈ। ਇਸ ਵੱਡੇ ਖੇਤਰ ਵਿਚ ਸੁਹਿਰਦ ਆਦਰਸ਼ ਸਹੀ ਪੁੰਗਰੇਗਾ, ਵਧੇ ਫੁੱਲੇਗਾ। ਇਕ ਆਗੂ ਦੀ ਮੌਤ ਪਿਛੋਂ ਦੂਜਾ ਆਪਣੇ ਆਪ ਉਸ ਦੀ ਥਾਂ ਲੈ ਲਵੇਗਾ ਜਿਵੇਂ ਅੱਗ ਇਕ ਲੱਕੜੀ ਨੂੰ ਨਿਗਲਦੀ ਹੋਈ ਅਗਲੀ ਤਕ ਪੁਜਦੀ ਹੈ।

ਭਾਰਤੀ ਇਤਿਹਾਸ ਨੇ ਬਾਰ ਬਾਰ ਦੁਹਰਾ ਕੇ ਦਿਖਾਇਆ ਹੈ ਕਿ ਇਥੇ ਸ਼ਕਤੀ ਦੀਆਂ ਟੁਕੜੀਆਂ ਪੈਦਾ ਹੁੰਦੀਆਂ ਹਨ ਪਰ ਫਿਰ ਖਤਮ ਹੋ ਜਾਂਦੀਆਂ ਹਨ। ਮਹਾਂਪੁਰਖ ਆਉਂਦੇ ਹਨ ਤੇ ਚਲੇ ਜਾਂਦੇ ਹਨ, ਅਸੀਂ ਉਨ੍ਹਾਂ ਦੇ ਆਦਰਸ਼ਾਂ ਨੂੰ ਪੱਕਣ ਨਹੀਂ ਦਿੰਦੇ, ਲਾਭ ਨਹੀਂ ਉਠਾਉਂਦੇ। ਇਸ ਦਾ ਕਾਰਨ ਹੈ ਸਾਡੀ ਆਪਣਿਆਂ ਤੋਂ ਅਲਹਿਦਗੀ। ਹਵਾ ਰਾਹੀਂ, ਪੰਛੀ ਰਾਹੀਂ ਹੋ ਸਕਦੈ ਮਾਰੂਥਲ ਵਿਚ ਕੋਈ ਬੀਜ ਡਿਗ ਪਵੇ, ਉਥੇ ਉਹ ਉਗੇਗਾ ਨਹੀਂ, ਕਿਸੇ ਵਜਾ ਸਦਕਾ ਉਗ ਪਵੇ ਤਾਂ ਬਚੇਗਾ ਨਹੀਂ। ਧਰਤੀ ਵਿਚ ਉਸ ਨੂੰ ਸਾਂਭਣ ਦੀ ਸਮਰੱਥਾ ਵਿਚ ਬੇਸ਼ੁਮਾਰ ਵਖਰੇਵੇਂ ਹਨ, ਹਰ ਥਾਂ ਭਿੰਨਤਾ। ਉਚੀ ਥਾਂ ਤੋਂ ਹੇਠਾਂ ਨਵਾਂ ਖਿਆਲ ਆ ਤਾਂ ਜਾਂਦਾ ਹੈ ਪਰ ਰੇਤ ਵਿਚ ਰੁਲ ਜਾਂਦਾ ਹੈ। ਨਵਜੀਵਨ ਦੀ ਚੰਗਿਆੜੀ ਸਾਨੂੰ ਛੂੰਹਦੀ ਤਾਂ ਹੈ ਪਰ ਧੂਆਂ ਛੱਡ ਕੇ ਬੁਝ ਜਾਂਦੀ ਹੈ। ਸਾਡਾ ਵੱਡਾ ਚਿੰਤਨ ਵੀ ਵਿਸ਼ਵ ਚਿੰਤਨ ਨਹੀਂ ਬਣਦਾ। ਇਹ ਦੇਖਦੇ ਹੋਏ ਕਿ ਆਮ ਭਾਰਤੀਆਂ ਵਿਚ ਕੁਝ ਉਤਮ ਪ੍ਰਾਪਤ ਕਰਨ ਦੀ ਸਮਰੱਥਾ ਨਹੀਂ ਹੈ, ਰੌਸ਼ਨ ਦਿਮਾਗ ਲੋਕ ਲੋਪ ਹੋ ਜਾਂਦੇ ਹਨ।

ਸਿਖਾਂ ਅਤੇ ਮਰਾਠਿਆਂ ਦੀ ਚੜ੍ਹਤ ਅਤੇ ਪਤਨ ਦੇ ਕਾਰਨਾਂ ਦਾ ਮੁਕਾਬਲਾ ਕਰੀਏ ਤਾਂ ਦੇਖਾਂਗੇ ਕਿ ਇਕ ਬਹੁਤ ਮਹੱਤਵਪੂਰਨ ਖਿਆਲ ਸੁਣਨ ਵਾਸਤੇ ਉਹ ਗੁਰੂ ਦੁਆਲੇ ਇਕੱਤਰ ਹੋ ਗਏ। ਉਨ੍ਹਾਂ ਨੇ ਉਹ ਸੱਚ ਸੁਣਿਆ ਜਿਹੜਾ ਕਿਸੇ ਖਾਸ ਵਰਗ ਜਾਂ ਖਾਸ ਥਾਂ ਵਾਸਤੇ ਸੀਮਤ ਨਹੀਂ ਸੀ, ਜੋ ਸਾਰੇ ਮਨੁਖਾਂ ਅਤੇ ਸਾਰੇ ਸਮਿਆਂ ਲਈ ਸੀ, ਕਿਸੇ ਵਕਤੀ ਲੋੜ ਦੀ ਪੂਰਤੀ ਲਈ ਨਹੀਂ ਸੀ, ਵੱਡਿਆਂ ਛੋਟਿਆਂ ਸਾਰਿਆਂ ਲਈ ਮੁਕਤੀਦਾਤਾ ਸੀ। ਜਿਹੜਾ ਇਸ ਨੂੰ ਸਵੀਕਾਰ ਕਰ ਲੈਂਦਾ ਉਸ ਨੂੰ ਮਨੁੱਖਤਾ ਦੀ ਉਚਤਮ ਸ਼ਾਨ ਦੇ ਦੀਦਾਰ ਹੋ ਜਾਂਦੇ। ਬਹੁਤ ਦੁਖ ਝਲਦੇ ਹੋਏ ਵੀ ਨਾਨਕ ਦੇ ਸਿੱਖ ਸਦੀਆਂ ਤੱਕ ਵਧਦੇ ਫੁਲਦੇ ਰਹੇ। ਧਰਮ ਦੀ ਪਵਿੱਤਰ ਚੇਤਨਾ ਤੇ ਸਾਂਝੇ ਦੁਖ ਨੇ ਸਾਰੇ ਸਿਖਾਂ ਨੂੰ ਅਦਿਖ ਸੰਗਲੀ ਨਾਲ ਜੋੜੀ ਰੱਖਿਆ।

ਗੁਰੂ ਗੋਬਿੰਦ ਨੇ ਰੂਹਾਨੀ ਸਿਖ ਸੰਗਠਨ ਨੂੰ ਦੁਨੀਆਵੀ ਸਫਲਤਾ ਪ੍ਰਾਪਤ ਕਰਨ ਵਾਲਾ ਧੜਾ ਬਣਾ ਦਿੱਤਾ। ਵਕਤੀ ਜਰੂਰਤਾਂ ਦੀ ਪੂਰਤੀ ਹਿਤ ਧਰਮੀ ਫਿਰਕੇ ਨੂੰ ਸਿਆਸੀ ਤਾਕਤ ਲੈਣ ਵਾਲਾ ਹਥਿਆਰ ਬਣਾ ਦਿੱਤਾ। ਪਰ ਉਸ ਨੇ ਇਕ ਹੋਰ ਕੰਮ

ਬਹੁਤ ਵੱਡਾ ਕੀਤਾ। ਜਾਤਪਾਤ ਮਨੁਖੀ ਏਕਤਾ ਦੇ ਰਸਤੇ ਵਿਚ ਰੋਕ ਸੀ, ਉਸ ਨੇ ਇਸ ਦੀ ਜੜ ਵੱਢ ਦਿੱਤੀ।

ਗੁਰੂ ਗੋਬਿੰਦ ਨੇ ਇਕ ਬੋਲ ਰਾਹੀਂ ਜਾਤ ਪ੍ਰਥਾ ਦਾ ਭੋਗ ਇਸ ਲਈ ਪਾ ਦਿੱਤਾ ਕਿਉਂਕਿ ਨਾਨਕ ਨੇ ਇਸ ਵਖਰੇਵੇਂ ਦੀ ਬਿਮਾਰੀ ਚੁਪਚਾਪ ਚੂਸ ਲਈ ਸੀ। ਗੁਰੂ ਗੋਬਿੰਦ ਦੇ ਇਕ ਘਸੁੰਨ ਨਾਲ ਘੁਣ ਖਾਧਾ ਸਿਸਟਮ ਭੁੰਜੇ ਡਿਗ ਪਿਆ। ਪਹਿਲੇ ਗੁਰੂਆਂ ਨੇ ਤਿਆਰੀ ਨਾ ਕੀਤੀ ਹੁੰਦੀ ਤਾਂ ਜਿੰਨਾ ਮਰਜੀ ਜੋਰ ਲਾ ਲੈਂਦਾ ਗੁਰੂ ਗੋਬਿੰਦ ਤੋਂ ਵੀ ਇਹ ਕੰਮ ਨਾ ਹੁੰਦਾ। ਖਤਮ ਕਰਨਾ ਤਾਂ ਦਰ ਕਿਨਾਰ, ਆਤਮਘਾਤੀ ਜਾਤ ਪ੍ਰਣਾਲੀ ਨੂੰ ਖਤਮ ਕਰਨ ਦਾ ਖਿਆਲ ਤਕ ਨਾ ਆਉਂਦਾ।

ਅਸਲ ਵਿਚ ਉਸ ਨੇ ਪਤੈ ਕੀਤਾ ਕੀ ? ਸਿਖ ਸੰਗਠਨ ਨੂੰ ਮਜ਼ਬੂਤ ਕਰਦਿਆਂ ਉਸ ਨੇ ਰੂਹਾਨੀ ਤਾਕਤ ਨੂੰ ਸਿੰਘਾਸਨ ਤੋਂ ਹਟਾ ਦਿੱਤਾ ਤੇ ਆਪਣੀ ਸਫਲਤਾ ਸੰਭਵ ਬਣਾ ਲਈ। ਉਸ ਨੇ ਸਿਖਾਂ ਨੂੰ ਸੰਸਾਰਕ ਫਾਇਦਿਆਂ ਵਿਚ ਪਾ ਦਿੱਤਾ ਅਤੇ ਚੱਲੀ ਆ ਰਹੀ ਗੁਰੂ ਪਰੰਪਰਾ ਉਪਰ ਰੋਕ ਲਾ ਦਿੱਤੀ।

ਵਿਚਾਰਾਂ ਦਾ ਪ੍ਰਵਾਹ ਵਗਣ ਵਾਸਤੇ ਏਕਤਾ ਜਰੂਰੀ ਹੈ। ਵੱਡਾ ਖਿਆਲ ਆਪਣੇ ਆਪ ਆਪਣਾ ਰਸਤਾ ਬਣਾ ਲਿਆ ਕਰਦਾ ਹੈ। ਜਿੰਨਾ ਵਡਾ ਰਸਤਾ ਉਨਾ ਮਜ਼ਬੂਤ ਖਿਆਲ। ਵਕਤੀ ਜਜ਼ਬੇ, ਵਕਤੀ ਜਰੂਰਤ ਦੀ ਪੂਰਤੀ ਵਾਸਤੇ ਰਸਤਾ ਵਡਾ ਕਰ ਲਿਆ ਪਰ ਖਿਆਲ ਛੋਟਾ ਰਹਿ ਗਿਆ।

ਫਲਸਰੂਪ ਕੁਝ ਸਫਲਤਾ ਮਿਲੀ ਪਰ ਉਹ ਤਾਕਤ ਜਿਸਨੇ ਸਰਬੱਤ ਦਾ ਭਲਾ ਕਰਨਾ ਸੀ ਖਿੰਡ ਗਈ। ਹੁਣ ਸਿਖਾਂ ਦੀ ਸਾਂਝ ਸਿਖਾਂ ਨਾਲ ਰਹਿ ਗਈ, ਪ੍ਰਗਤੀਸ਼ੀਲ ਤਾਕਤ ਗੁੰਮ ਹੋ ਗਈ। ਉਹ ਸਿਖ ਜਿਹੜੇ ਸਦੀਆਂ ਤੋਂ ਸ਼ਾਨ ਨਾਲ ਸਚਿਆਰ ਬਣ ਰਹੇ ਸਨ, ਅਚਾਨਕ ਰੁਕੇ ਤੇ ਸਿਪਾਹੀ ਹੋ ਗਏ, ਇਥੇ ਉਨ੍ਹਾਂ ਦੇ ਇਤਿਹਾਸ ਦਾ ਭੋਗ ਪੈ ਗਿਆ।

ਜਿਸ ਵਾਸਤੇ ਸ਼ਿਵਾ ਜੀ ਨੇ ਸਾਰੀ ਉਮਰ ਲੇਖੇ ਲਾ ਦਿੱਤੀ, ਉਹ ਉਸ ਦੀ ਵਕਤੀ ਜਰੂਰਤ ਨਹੀਂ ਸੀ, ਉਸ ਵਾਸਤੇ ਪਹਿਲੋਂ ਹੀ ਦੱਖਣ ਦੇ ਸਾਧੂਆਂ ਨੇ ਰਸਤਾ ਤਿਆਰ ਕਰ ਰੱਖਿਆ ਸੀ ਇਸ ਕਰਕੇ ਇਉਂ ਲਗਿਆ ਜਿਵੇਂ ਇਕ ਵਕਤ ਸਾਰੀ ਮਰਾਠਾ ਨਸਲ ਉਸ ਦੇ ਨਾਲ ਹੋਵੇ।

ਤਿੜਕੇ ਪਿਆਲੇ ਨੂੰ ਨੱਕੋ ਨੱਕ ਭਰ ਦਿਉ ਪਰ ਇਹ ਪਾਣੀ ਨੂੰ ਸੰਭਾਲ ਨਹੀਂ ਸਕੇਗਾ। ਵਕਤੀ ਉਤਸ਼ਾਹ ਸਾਡੇ ਦੇਸਵਾਸੀਆਂ ਨੂੰ ਕਦੀ ਕਦਾਈਂ ਇਕ ਕਰ ਦਿੰਦਾ ਹੈ, ਅਸੀਂ ਸਮਝਦੇ ਹਾਂ ਏਕਤਾ ਹੋ ਗਈ। ਸਾਡੇ ਸਮਾਜ ਵਿਚਲੀਆਂ ਤ੍ਰੇੜਾਂ, ਮਘੋਰੇ ਚੁਪਚਾਪ ਆਪਣਾ ਕੰਮ ਕਰੀ ਜਾਂਦੇ ਹਨ। ਲੰਮੇ ਸਮੇਂ ਲਈ ਅਸੀਂ ਉਤਮ ਖਿਆਲ ਨੂੰ ਸੰਭਾਲ ਹੀ

ਨਹੀਂ ਸਕਦੇ ਜਿਸ ਕਰਕੇ ਜੀਵਨਦਾਨ ਦੇਣ ਵਾਲੇ ਖਿਆਲ ਝਰ ਜਾਂਦੇ ਹਨ, ਉਨ੍ਹਾਂ ਦੀ ਥਾਂ ਹਿੰਦੂ ਸਮਾਜ ਦੀਆਂ ਖੁਸ਼ਕ ਮੁਰਦਾ ਰਸਮਾਂ ਲੈ ਲੈਂਦੀਆਂ ਹਨ।

ਸ਼ਿਵਾਜੀ ਨੇ ਮਰਾਠਾ ਹਿੰਦੂ ਸਮਾਜ ਨੂੰ ਸ਼ਕਤੀਸ਼ਾਲੀ ਚਿੰਤਨ ਦਿੱਤਾ ਜਿਹੜਾ ਕੁਝ ਸਮੇਂ ਵਾਸਤੇ ਉਸ ਦੀ ਮੌਤ ਤੋਂ ਬਾਅਦ ਵੀ ਕਾਇਮ ਰਿਹਾ। ਜਿਨ੍ਹਾਂ ਨੂੰ ਉਸ ਨੇ ਇਹ ਖਿਆਲ ਦਿੱਤਾ ਉਹ ਲੈਣ ਲਈ ਤਿਆਰ ਨਹੀਂ ਸਨ; ਇਸ ਵਾਸਤੇ ਉਸ ਨੇ ਕੋਈ ਯਤਨ ਵੀ ਨਹੀਂ ਕੀਤਾ। ਉਸ ਦੀ ਕਿਸ਼ਤੀ ਦੇ ਬਾਦਬਾਨ ਵਿਚ ਮਘੋਰੇ ਸਨ, ਬਿਨਾ ਟਾਕੀਆਂ ਲਾਏ ਉਹ ਤੂਫਾਨੀ ਸਾਗਰ ਵਿਚ ਠਿੱਲ੍ਹ ਪਿਆ। ਇਉਂ ਗਜਦੇ ਸਮੁੰਦਰ ਵਿਚ ਜਾ ਵੜਨ ਦੀ ਉਸ ਦੀ ਕੀ ਮਜਬੂਰੀ ਸੀ ? ਉਹ ਉਸ ਹਿੰਦੂ ਸਮਾਜ ਨੂੰ ਮੁਗਲਾਂ ਤੋਂ ਬਚਾਉਣ ਦਾ ਯਤਨ ਕਰਦਾ ਰਿਹਾ ਜਿਸ ਵਿਚ ਊਚ ਨੀਚ, ਜਾਤਪਾਤ, ਰਸਮੋ ਰਿਵਾਜਾਂ ਦੀਆਂ ਅਨੇਕ ਮੋਰੀਆਂ ਸਨ ਤੇ ਇਨ੍ਹਾਂ ਮੋਰੀਆਂ ਵਿਚੋਂ ਦੀ ਇਹ ਸਮਾਜ ਸਾਹ ਲੈਂਦਾ ਸੀ। ਉਸ ਨੇ ਤਾਂ ਇਨ੍ਹਾਂ ਮੋਰੀਆਂ ਦੀ ਰਾਖੀ ਕਰਨੀ ਸੀ। ਇਹੋ ਜਿਹੇ ਭਾਂਤ ਸੁਭਾਂਤ ਸਮਾਜ ਨੂੰ ਭਾਰਤ ਉਤੇ ਵਿਜੇ ਹਾਸਲ ਕਰਵਾਣ ਦਾ ਸੁਫਨਾ ਲੈ ਲਿਆ। ਉਸ ਨੇ ਰੇਤ ਦੀਆਂ ਰੱਸੀਆਂ ਵੱਟੀਆਂ, ਅਸੰਭਵ ਨੂੰ ਸੰਭਵ ਕਰਨ ਦਾ ਯਤਨ ਕੀਤਾ।

ਸ਼ਿਵਾਜੀ ਨੇ ਨਾ ਚਾਹਿਆ, ਨਾ ਯਤਨ ਕੀਤਾ ਕਿ ਹਿੰਦੂ ਸਮਾਜ ਵਿਚਲੇ ਮੋਘੇ ਬੰਦ ਕਰਾਂ। ਵਿਦੇਸ਼ਾਂ ਤੋਂ ਆ ਕੇ ਕੋਈ ਤੁਹਾਡੇ ਉਪਰ ਜ਼ੁਲਮ ਕਰੇ, ਬੇਇਜ਼ਤ ਕਰੇ, ਯਕੀਨਨ ਇਸ ਨਾਲ ਰੋਸ ਉਤਪੰਨ ਹੋਵੇਗਾ ਤੇ ਦੇਸ ਉਪਰ ਆਪ ਰਾਜ ਕਰਨ ਦਾ ਖਿਆਲ ਵੀ ਆਏਗਾ ਪਰ ਜਿਥੇ ਇਕ ਧਰਮ ਆਪਣੇ ਹੀ ਬੰਦਿਆਂ ਉਪਰ ਕਹਿਰ ਢਾਹੇ ਜਿਥੇ ਆਪਣੇ ਅੰਦਰ ਹੀ ਫੁੱਟ ਦੇ ਬੀਜ ਪਏ ਹੋਣ ਉਥੇ ਸਵਰਾਜ ਦੀ ਪ੍ਰਾਪਤੀ ਕਿਵੇਂ ਸੰਭਵ ਹੋਏਗੀ ? ਭਾਰਤ ਵਰਗੇ ਵਿਸ਼ਾਲ ਭੂਖੰਡ ਉਪਰ ਧਰਮ ਖੁਦ ਪਾਟੋਧਾੜ ਕਰੀ ਜਾਵੇ ਉਥੇ ਸਵਰਾਜ ਪ੍ਰਾਪਤੀ ਖਿਲਾਫ ਕੁਦਰਤੀ ਦੈਵੀ ਵਿਧਾਨ ਮੌਜੂਦ ਹੁੰਦਾ ਹੈ। ਬਾਹਰਲੇ ਦਬਾਉ ਸਦਕਾ ਕ੍ਰੋਧਵਾਨ ਹੋ ਕੇ ਕੋਈ ਸਮਾਜ ਨਾ ਮਹਾਨ ਹੋ ਸਕਦਾ ਹੈ ਨਾ ਹਕੂਮਤ ਕਰ ਸਕਦਾ ਹੈ। ਸਮਾਜ ਵਿਚ ਜਦੋਂ ਤਕ ਬਰਾਬਰੀ ਦੀ ਧਾਰਮਿਕ ਚੇਤਨਾ ਨਹੀਂ ਤਦ ਜਿੰਨੇ ਮਰਜ਼ੀ ਉਤਮ ਵਿਚਾਰ ਦੇਈ ਚੱਲੋ ਏਕਤਾ ਨਹੀਂ ਹੋਵੇਗੀ, ਬਾਹਰਲੇ ਦਬਾਉ ਅਸਰ ਨਹੀਂ ਕਰਨਗੇ, ਨਾ ਬਹਾਦਰਾਂ ਦਾ ਅਸਰ ਹੋਏਗਾ ਨਾ ਰੌਸ਼ਨ ਦਿਮਾਗ ਇਸ ਸਮਾਜ ਨੂੰ ਪੱਕੀ ਤਰ੍ਹਾਂ ਸੰਗਠਿਤ ਕਰ ਸਕਣਗੇ, ਨਾ ਮੁਰਦਿਆਂ ਵਿਚ ਜਾਨ ਪਾਣ ਦਾ ਚਮਤਕਾਰ ਕਰ ਪਾਣਗੇ।

(ਮੂਲਪਾਠ, ਸ਼ਾਂਤੀ ਨਿਕੇਤਨ ਸਕੂਲ ਬੋਲਪੁਰ ਦੇ ਅਧਿਆਪਕ ਬਾਬੂ ਸਰਤ ਕੁਮਾਰ ਦੀ ਕਿਤਾਬ *The Sikh Gurus and the Sikh People* ਦੇ ਮੁਖਬੰਦ ਵਜੋਂ ਲਿਖਿਆ ਗਿਆ ਸੀ। – ਅਨੁਵਾਦਕ)

# ਕੁਝ ਭਗਤ ਬਾਣੀ ਬਾਬਤ

ਪੰਜਾਬੀ ਯੂਨੀਵਰਸਿਟੀ ਦੀ ਬੱਸ ਵਿੱਚ ਪੰਜਾਹ ਅਧਿਆਪਕ ਦਿੱਲੀ ਸੈਮੀਨਾਰ ਵਾਸਤੇ ਜਾ ਰਹੇ ਸਨ। ਮੈਂ ਅਗਲੀ ਤਾਕੀ ਰਾਹੀਂ ਚੜ੍ਹਕੇ ਕੁਝ ਅੱਗੇ ਬੈਠ ਗਿਆ ਤਾਂ ਪਿਛਲੀ ਕੰਡਕਟਰ ਲਾਗੇ ਵਾਲੀ ਸੀਟ ਉੱਪਰ ਬੈਠੇ ਪ੍ਰੋਫ਼ੈਸਰ ਸ. ਸ. ਜੋਸ਼ੀ ਨੇ ਆਵਾਜ਼ ਮਾਰੀ– ਇੱਧਰ ਮੇਰੇ ਕੋਲ ਆ ਜਾਓ ਪ੍ਰੋਫ਼ੈਸਰ ਸਾਹਿਬ, ਮੇਰੇ ਪਾਸ ਸੀਟ ਖਾਲੀ ਹੈ। ਮੈਂ ਅਗਲੀ ਸੀਟ ਤੋਂ ਆਵਾਜ਼ ਦਿੱਤੀ– ਜੀ ਇੱਥੇ ਹੀ ਠੀਕ ਹਾਂ ਕਿਉਂਕਿ ਮੈਂ ਬ੍ਰਾਹਮਣਵਾਦ ਦੇ ਖ਼ਿਲਾਫ਼ ਹਾਂ। ਅਧਿਆਪਕ ਨੇ ਕਿਹਾ– ਮੈਂ ਬ੍ਰਾਹਮਣ ਹਾਂ ਪੰਨੂ ਸਾਹਿਬ ਬ੍ਰਾਹਮਣਵਾਦ ਨਹੀਂ ਹਾਂ। ਬ੍ਰਾਹਮਣਵਾਦ ਦੇ ਮੈਂ ਉੱਨਾ ਹੀ ਖ਼ਿਲਾਫ਼ ਹਾਂ ਜਿੰਨਾ ਕੋਈ ਹੋਰ ਹੋ ਸਕਦਾ ਹੈ। ਮੈਂ ਉਨ੍ਹਾਂ ਪਾਸ ਜਾ ਕੇ ਬੈਠ ਗਿਆ ਤਾਂ ਰਸਤੇ ਵਿੱਚ ਇਸੇ ਵਿਸ਼ੇ ਤੇ ਲੰਮਾਂ ਸਮਾਂ ਵਿਚਾਰ ਵਟਾਂਦਰਾ ਹੁੰਦਾ ਰਿਹਾ। ਜਨਮ ਤੋਂ ਹੀ ਮਨੁੱਖ ਨੂੰ ਵੱਡਾ ਜਾਂ ਛੋਟਾ ਸਮਝਣ ਦੀ ਪਰਵਿਰਤੀ ਨੂੰ ਬ੍ਰਾਹਮਣਵਾਦ ਕਹਿੰਦੇ ਹਨ।

ਵਧੇਰੇ ਸਿੱਖ ਅਗਿਆਨਤਾ ਵਸ ਤੇ ਕੁਝ ਵਿਦਵਾਨ ਮੰਦਭਾਵਨਾ ਤਹਿਤ ਲੰਮੇ ਸਮੇਂ ਤੋਂ ਇਹ ਸਿੱਧ ਕਰਨ ਵਿੱਚ ਲੱਗੇ ਹੋਏ ਹਨ ਕਿ ਗੁਰਬਾਣੀ ਅਤੇ ਭਗਤਬਾਣੀ ਵਿੱਚ ਫਰਕ ਹੈ। ਜੇ ਫਰਕ ਹੈ ਤਾਂ ਫਿਰ ਗੁਰਬਾਣੀ ਦਾ ਸਥਾਨ ਉੱਚਾ ਹੋਵੇਗਾ ਤੇ ਭਗਤ ਬਾਣੀ ਦਾ ਨੀਵਾਂ। ਜੇ ਇਹ ਗੱਲ ਨਹੀਂ...... ਜੇ ਊਚ ਨੀਚ ਨਹੀਂ..... ਤਾਂ ਫਿਰ ਸਾਰੀ ਬਾਣੀ ਗੁਰਬਾਣੀ ਹੈ ਤੇ ਇਸ ਸਮੁੰਦਰ ਵਿੱਚ ਲਕੀਰ ਨਹੀਂ ਖਿੱਚੀ ਜਾ ਸਕਦੀ। ਲਕੀਰ, ਜਿਹੜੀ ਬਾਬੂ ਤੇਜਾ ਸਿੰਘ ਭਸੌੜ ਨੇ ਖਿੱਚੀ ਸੀ ਪੰਥ ਨੇ ਤੁਰੰਤ ਮਿਟਾ ਦਿੱਤੀ। ਪੰਥ ਬਾਬੂ ਤੇਜਾ ਸਿੰਘ ਤੇ ਨਾਰਾਜ਼ ਹੋਇਆ ਤੇ ਫਿਰ ਬਾਬੂ ਜੀ ਨਾਲ ਕੀ ਕੀ ਬੀਤੀ ਸੀ, ਇਹ ਕਿੱਸਾ ਕਦੀ ਫਿਰ ਸੁਣਾਵਾਂਗੇ। ਬੁਰੀ ਹੋਈ ਸੀ।

ਜੇ ਭਗਤ ਬਾਣੀ ਦੀਆਂ ਅਸੀਂ ਵੱਖ ਵੱਖ ਪੋਥੀਆਂ ਬਣਾ ਲਈਆਂ ਹਨ, ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਗੁਰੂ ਸਾਹਿਬਾਨ ਦੀ ਬਾਣੀ ਵੀ, ਬਾਣੀ ਗੁਰੂ ਨਾਨਕ ਦੇਵ, ਬਾਣੀ ਗੁਰੂ ਤੇਗ ਬਹਾਦਰ, ਵੱਖ ਵੱਖ ਕਿਤਾਬਾਂ ਵਿੱਚ ਛਪੀ ਮਿਲਦੀ ਹੈ ਜਿਸ ਤੋਂ ਸਿਖਿਆਰਥੀ ਲਾਭ ਉਠਾਉਂਦੇ ਹਨ। ਸਵਾਲ ਤਾਂ ਇਹ ਹੈ ਕਿ ਕੀ ਗੁਰੂ ਗ੍ਰੰਥ ਸਾਹਿਬ ਵਿੱਚ ਮੌਜੂਦ ਬਾਣੀ ਵਿੱਚ ਵੀ ਕੋਈ ਦਰਜਾ ਬਦਰਜਾ ਹੈ ? ਇਸ ਦਾ ਪੰਥਕ ਉੱਤਰ ਹੈ– ਬਿਲਕੁਲ ਨਹੀਂ। ਫਿਰ ਵੀ ਸਿੱਖ ਵਿਦਵਾਨ ਜੇ ਦਰਜਾਬੰਦੀ ਕਰਦੇ ਹਨ ਤਾਂ ਇਸ ਦੇ

ਕਾਰਨ ਸਿਆਸੀ ਹੋ ਸਕਦੇ ਹਨ ਧਾਰਮਿਕ ਬਿਲਕੁਲ ਨਹੀਂ। ਪਵਿੱਤਰ ਧਰਮ-ਗ੍ਰੰਥਾਂ ਨੂੰ ਸਿਆਸਤ ਲਈ ਵਰਤਣਾ ਹੈ ਤਾਂ ਪਾਪ, ਪਰ ਇਹ ਪਾਪ ਹੁੰਦਾ ਆਇਆ ਹੈ ਤੇ ਲਗਾਤਾਰ ਹੋ ਰਿਹਾ ਹੈ। ਸਿਆਸਤ ਦੇ ਉੱਚੇ ਮੰਚਾਂ ਤੋਂ ਧਰਮ ਦੀ ਸ਼ਬਦਾਵਲੀ ਵਰਤਦਿਆਂ ਗੁਰੂ ਗ੍ਰੰਥ ਦਾ ਇਕ ਵਾਰ ਹੋਰ ਤਰ੍ਹਾਂ ਵੀ ਅਪਮਾਨ ਹੋਇਆ ਸੀ। ਇਕ ਸਿੱਖ ਬੀਬੀ ਮੈਂਬਰ ਪਾਰਲੀਆਮੈਂਟ ਨੇ ਪਾਰਲੀਮੈਂਟ ਵਿੱਚ ਬਹਿਸ ਕਰਦਿਆਂ ਕਿਹਾ ਸੀ- ਸਾਡੇ ਲਈ ਭਾਰਤੀ ਸੰਵਿਧਾਨ ਉਸੇ ਪ੍ਰਕਾਰ ਹੈ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ। ਭਾਰਤੀ ਸੰਵਿਧਾਨ ਨਾਲ ਇਸ ਬੀਬੀ ਨੇ ਕਿਸ ਦ੍ਰਿਸ਼ਟੀਕੋਣ ਤੋਂ ਗੁਰੂ ਗ੍ਰੰਥ ਸਾਹਿਬ ਨਾਲ ਬਰਾਬਰੀ ਦਿਖਾ ਦਿੱਤੀ ਸੀ ਇਹ ਤਾਂ ਇਹ ਬੀਬੀ ਹੀ ਜਾਣੇ ਪਰ ਸਿੱਖ ਵਿਦਵਾਨ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ-ਬਾਣੀ ਨੂੰ ਕੁਝ ਇਸ ਤਰ੍ਹਾਂ ਪੇਸ਼ ਕਰ ਰਹੇ ਹਨ ਜਿਵੇਂ ਗੁਰੂ ਸਾਹਿਬਾਨ ਨੇ ਸੰਵਿਧਾਨ-ਘਾੜਿਆਂ ਵਾਂਗ ਅਛੂਤਾਂ ਉੱਪਰ ਦਇਆ ਕਰਕੇ ਰਿਜ਼ਰਵੇਸ਼ਨ ਦੀਆਂ ਰਿਆਇਤਾਂ ਦਿੱਤੀਆਂ ਸਨ। ਗੁਰੂ ਸਾਹਿਬਾਨ ਦੀ ਅਜਿਹੀ ਮਨਸ਼ਾ ਬਿਲਕੁਲ ਨਹੀਂ ਸੀ।

ਗੁਰੂ ਅਰਜਨ ਦੇਵ ਜੀ ਨੇ ਰੂਹਾਨੀ ਉਡਾਣ ਨੂੰ ਆਧਾਰ ਬਣਾ ਕੇ ਆਦਿ ਗ੍ਰੰਥ ਨੂੰ ਪ੍ਰਕਾਸ਼ਮਾਨ ਕੀਤਾ ਜਿਸ ਉੱਪਰ ਗੁਰੂ-ਪਦਵੀ ਦੀ ਮੁਹਰ ਦਸਮ ਪਾਤਸ਼ਾਹ ਜੀ ਨੇ ਲਾਈ। ਇਸ ਪਵਿੱਤਰ ਵਰਤਾਰੇ ਨੂੰ ਇਉਂ ਪੇਸ਼ ਕੀਤਾ ਜਾ ਰਿਹਾ ਹੈ ਜਿਵੇਂ ਸਿਆਸੀ ਪਾਰਟੀ ਦੇ ਪ੍ਰਧਾਨ ਨੂੰ ਕਹੀਦਾ ਹੈ- ਜੀ ਬਾਜ਼ੀਗਰਾਂ ਨੂੰ ਵੀ ਟਿਕਟ ਦਿਉ ਉਨ੍ਹਾਂ ਦਾ ਵੀ ਹੱਕ ਹੈ, ਜੀ ਰਵੀਦਾਸੀਆਂ ਦਾ ਭੀ ਕੁਝ ਖਿਆਲ ਰੱਖੋ। ਸੱਚ ਇਹ ਹੈ ਕਿ ਗੁਰੂ ਗ੍ਰੰਥ ਤੇ ਪੰਥ ਦੀ ਸ਼ਾਨ ਉਦੋਂ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਸਿਖਰ ਤੇ ਪੁੱਜੀ ਸੀ ਜਦੋਂ ਉਨ੍ਹਾਂ ਨੇ ਸਰਦਾਰੀਆਂ ਵੰਡਣ ਵੇਲੇ ਕੇਵਲ ਸਿੱਖੀ ਨੂੰ ਤੇ ਸੂਰਮਗਤੀ ਨੂੰ ਆਧਾਰ ਬਣਾਇਆ ਸੀ ਨਾ ਕਿ ਜਾਤਪਾਤ ਪੱਖੋਂ ਕਿਸੇ ਨੂੰ ਰਿਆਇਤ ਦਿੱਤੀ ਜਾਂ ਵਿਤਕਰਾ ਕੀਤਾ ਸੀ। ਗੁਰੂ ਸਾਹਿਬਾਨ ਨੇ ਬ੍ਰਾਹਮਣ ਨੂੰ ਤੇ ਅਖੌਤੀ ਅਛੂਤ ਵਿਅਕਤੀਆਂ ਨੂੰ ਯੋਗਤਾ ਦੇ ਆਧਾਰ ਤੇ ਸਹੀ ਥਾਂ ਤੇ ਰੱਖਿਆ ਤੇ ਗਰੀਬ ਪਰਜਾ ਤੋਂ ਲੈ ਕੇ ਦਿੱਲੀ ਦੇ ਬਾਦਸ਼ਾਹ ਤੱਕ ਨੂੰ ਇਹ ਹੁਕਮ ਸੀ- ਪਹਿਲੇ ਪੰਗਤ ਪਾਛੈ ਸੰਗਤ (ਗੁਰੂ ਜੀ ਦੇ ਦਰਸ਼ਨ ਬਾਅਦ ਵਿੱਚ ਹੋਣਗੇ, ਪਹਿਲੋਂ ਪੰਗਤ ਵਿੱਚ ਬੈਠ ਕੇ ਲੰਗਰ ਛਕੋ)।

ਪ੍ਰੋ. ਹਰਿੰਦਰ ਸਿੰਘ ਮਹਿਬੂਬ ਨੇ ਆਪਣੀ ਕਿਤਾਬ 'ਸਹਿਜੇ ਰਚਿਓ ਖਾਲਸਾ' ਵਿੱਚ ਭਗਤਾਂ ਦਾ ਅਤੇ ਭਗਤ ਬਾਣੀ ਦਾ ਪੂਰਾ ਨਿਰਾਦਰ ਕੀਤਾ ਹੈ। ਇਹ ਨਿਰਾਦਰ ਸਿਆਸੀ ਕਦਰਾਂ ਨੂੰ ਮੁੱਖ ਰੱਖ ਕੇ ਕੀਤਾ ਗਿਆ ਹੈ ਜਿਸ ਦਾ ਜ਼ਿਕਰ ਮੈਂ ਬਾਅਦ ਵਿੱਚ ਕਰਾਂਗਾ। ਪਹਿਲੋਂ ਮਹਿਬੂਬ ਦੀ ਉਕਤ ਕਿਤਾਬ ਦੇ ਪੰਨਾ ਨੰ. 326 ਉੱਪਰ ਲਿਖੇ ਵਾਕ ਪੜ੍ਹੋ। ਇਹੋ ਵਾਕ ਉਸਦੀ ਨਵੀਂ ਐਡੀਸ਼ਨ ਦੇ ਪੰਨਾ ਨੰ. 328 ਉੱਪਰ ਦਰਜ ਹਨ। ਹੂਬਹੂ ਪ੍ਰਸੰਗ ਇਹ ਹੈ-

> *'ਕਬੀਰ ਸਾਹਿਬ ਹੋਰ ਲਘੂ ਹਿੰਦੂ ਰੰਗ( !) ਵਾਲੇ ਭਗਤਾਂ ਨਾਲ ਖੜ੍ਹੇ ਨਵੇਂ ਰੰਗ ਦੀ ਤਾਂਘ ਕਰ ਰਹੇ ਹਨ। .... ਜਿੱਥੇ ਗੁਰੂ ਨਾਨਕ ਸੱਚ ਨੇ ਹਿੰਦੂ*

*ਰੰਗ ਵਾਲੇ ਭਗਤਾਂ ਨੂੰ ਉਨ੍ਹਾਂ ਦੇ ਛਿਣ-ਸੱਚ( !) ਵਿੱਚ ਸਵੀਕਾਰ ਕੀਤਾ ਹੈ ਉਥੇ ਫਰੀਦ ਸਾਹਿਬ ਨੂੰ ਉਸਦੀ ਇਸਲਾਮੀ ਪੂਰਨਤਾ ਵਿੱਚ ਮਨਜ਼ੂਰ ਕੀਤਾ ਹੈ। ਭਗਤ-ਬਾਣੀ ਆਪ ਹੀ ਆਪਣੇ ਦ੍ਰਿਸ਼ਟਾਂਤਾਂ ਅਲੰਕਾਰਾਂ ਅਤੇ ਦਲੀਲਾਂ ਦੀ ਖਰਵੀ( !) ਅਤੇ ਇਕਹਿਰੀ( !) ਸੁਰ ਨੂੰ ਮੁਲਾਇਮ ਕਰਦੀ ਹੈ ਜਿਵੇਂ ਕਿ ਕਬੀਰ-ਬਾਣੀ ਵਿੱਚ; ਆਪ ਹੀ ਆਪਣੀ ਪੌਰਾਣਿਕ ਚੇਤਨਾ ਦੇ ਉਲਾਰ( !) ਵਿੱਚ ਸੰਤੁਲਨ ਲਿਆਉਂਦੀ ਹੈ ਜਿਵੇਂ ਨਾਮਦੇਉ ਦੀ ਬਾਣੀ ਵਿੱਚ; ਅਤੇ ਆਪ ਹੀ ਆਪਣੀ ਸ੍ਵੈਹੀਣਤਾ( !) ਨੂੰ ਵਿਜੈ ਦਾ ਰੂਪ ਦਿੰਦੀ ਹੈ ਜਿਵੇਂ ਰਵੀਦਾਸ ਦੀ ਬਾਣੀ ਵਿੱਚ ....'*

ਗੁਣੀਜਨ ਪਾਠਕ ਆਪ ਨਿਰਣਾ ਕਰਨ ਕਿ ਕੀ ਕਬੀਰ ਬਾਣੀ ਦਾ ਰੰਗ ਲਘੂ-ਰੰਗ ਹੈ ਤੇ ਅਜੇ ਉਹ ਪੂਰਨ ਰੰਗ(ਭਾਵ ਪੂਰਨ ਸੱਚ) ਦੀ ਉਡੀਕ ਵਿੱਚ ਖੜ੍ਹੇ ਹਨ ? ਜੇ ਭਗਤ ਕਬੀਰ ਜੀ ਨੂੰ ਅਜੇ ਤੱਕ ਪੂਰਨ ਸੱਚ ਦੀ ਉਡੀਕ ਹੈ ਤਾਂ ਇਸਦਾ ਅਰਥ ਹੈ ਕਿ ਉਨ੍ਹਾਂ ਦੀ ਬਾਣੀ ਵਿੱਚ ਕਚਿਆਈ ਹੈ। ਅਗਲੀਆਂ ਸਤਰਾਂ ਵਿੱਚ ਕਬੀਰ ਜੀ ਦੀ ਦਲੀਲ ਨੂੰ ਖਰ੍ਹਵੀ ਕਿਹਾ ਹੈ ਜਿਸਦੇ ਅਲੰਕਾਰ ਇਕਹਿਰੇ, ਦ੍ਰਿਸ਼ਟਾਂਤ ਬੇਸੁਰੇ ਹਨ ਤੇ ਨਾਮਦੇਵ ਜੀ ਦੀ ਬਾਣੀ ਵਿੱਚ ਪੌਰਾਣਿਕ ਚੇਤਨਾ ਦਾ ਉਲਾਰ ਹੈ। ਭਗਤ ਰਵੀਦਾਸ ਜੀ ਦੀ ਬਾਣੀ ਵਿੱਚ ਸ੍ਵੈਹੀਣਤਾ(ਇਨਫੀਰੀਆਰਟੀ ਕੰਪਲੈਕਸ, ਅਹਿਸਾਸ-ਇ-ਕਮਤਰੀ) ਹੈ ਜਿਸ ਨੂੰ ਵਿਜੈ ਦਾ ਰੂਪ ਦਿੱਤਾ ਹੈ, ਯਾਨੀ ਕਿ ਸ਼ਕਲ ਜੇਤੂਆਂ ਵਾਲੀ ਹੈ ਪਰ ਅੰਦਰੋਂ ਬੁਜ਼ਦਿਲ ਹੈ। ਹਰਿੰਦਰ ਸਿੰਘ ਮਹਿਬੂਬ ਦੇ ਇਨ੍ਹਾਂ ਕਥਨਾਂ ਦਾ ਪੰਥ ਵੱਲੋਂ ਤੇ ਪੰਥ ਨਾਲ ਸੰਬੰਧਤ ਧਿਰਾਂ ਵੱਲੋਂ ਗੰਭੀਰ ਨੋਟਿਸ ਲੈਣਾ ਬਣਦਾ ਹੈ ਕਿਉਂਕਿ ਇਹ ਗੁਰਬਾਣੀ ਉੱਪਰ ਹਮਲਾ ਹੈ। ਪੰਥ ਨੇ ਭਗਤਬਾਣੀ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿੱਚ ਕਦੀ ਭੇਦ ਤਾਂ ਕੀ ਕਰਨਾ ਸੀ ਅਜਿਹਾ ਸੁਫ਼ਨੇ ਵਿੱਚ ਵੀ ਨਹੀਂ ਸੋਚਿਆ। ਪੇਂਡੂ ਗੁਰਦੁਆਰੇ ਤੋਂ ਲੈ ਕੇ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੱਕ ਜਦੋਂ ਗੁਰੂ ਮਹਾਰਾਜ ਵਿੱਚੋਂ ਹੁਕਮਨਾਮਾ ਲਿਆ ਜਾਂਦਾ ਹੈ ਤਦ ਇਹ ਕਦੀ ਨਹੀਂ ਦੇਖਿਆ ਚਿਤਵਿਆ ਗਿਆ ਕਿ ਇਹ ਗੁਰੂ ਜੀ ਦਾ ਹੁਕਮ ਹੈ ਜਾਂ ਕਿ ਭਗਤ ਜੀ ਦਾ। ਗੁਰੂ ਗ੍ਰੰਥ ਦੀ ਸਾਰੀ ਬਾਣੀ ਗੁਰਬਾਣੀ ਹੈ, ਸਰਬੋਤਮ ਰੂਹਾਨੀਅਤ ਦਾ ਨਿਰਮਲ ਸਾਗਰ ਹੈ ਤੇ ਕਿਤੋਂ ਵੀ ਕੱਚੀ, ਲਘੂ, ਖਰਵੀ, ਇਕਹਿਰੀ ਜਾਂ ਉਲਾਰ ਨਹੀਂ ਜਿਹਾ ਕਿ ਮਹਿਬੂਬ ਨੇ ਲਿਖਿਆ ਤੇ ਛਪਵਾਇਆ ਹੈ।

ਇਨ੍ਹਾਂ ਹੀ ਪੰਨਿਆਂ ਵਿੱਚ ਅੱਗੇ ਪਿੱਛੇ ਬਾਬਾ ਫਰੀਦ ਦੀ ਉਸਤਤਿ ਕੀਤੀ ਹੈ ਤੇ ਹਿੰਦੂ ਭਗਤਾਂ ਨਾਲੋਂ ਬੜਾ ਉੱਚਾ ਸਥਾਨ ਦਿੰਦਿਆਂ ਇੱਥੋਂ ਤੱਕ ਲਿਖ ਦਿੱਤਾ ਹੈ ਕਿ ਕੁਰਾਨ ਦਾ ਪੂਰਨ ਸੱਚ, ਜਿਹੜਾ ਬਾਬਾ ਫਰੀਦ ਦੇ ਅਨੁਭਵ ਵਿੱਚ ਆਇਆ, ਉਹੀ ਦੈਵੀ ਛਿਣ ਗੁਰੂ ਨਾਨਕ ਅਮਲ ਵਿੱਚ ਅਨਿੱਖੜ ਹੈ। ਮੇਰਾ ਇੱਥੇ ਵੀ ਮਹਿਬੂਬ ਨਾਲ ਮੱਤਭੇਦ ਹੈ। ਜੇ ਕੁਰਾਨ ਦਾ ਅਮਲ ਤੇ ਅਨੁਭਵ ਹੀ ਗੁਰੂ ਨਾਨਕ ਦਾ ਅਮਲ ਤੇ

ਅਨੁਭਵ ਹੈ ਤਾਂ ਇਕ ਨਵੇਂ ਧਰਮ ਦੀ ਕੋਈ ਜ਼ਰੂਰਤ ਨਹੀਂ ਸੀ ਤੇ ਸਿੱਖਾਂ ਨੂੰ ਕਲਮਾਂ ਪੜ੍ਹ ਲੈਣਾ ਚਾਹੀਦਾ ਸੀ।

ਹੁਣ ਆਈਏ ਉਸ ਕਾਰਨ ਵੱਲ, ਕਿ ਮਹਿਬੂਬ ਸਾਹਿਬ ਅਜਿਹਾ ਕਿਉਂ ਕਰ ਰਹੇ ਹਨ। ਬਹੁਤ ਸਾਰੇ ਇਤਿਹਾਸਕਾਰ/ਸਿਧਾਂਤਕਾਰ ਇਹ ਚਾਹੁੰਦੇ ਹਨ ਕਿ ਘੱਟ ਗਿਣਤੀਆਂ ਨੂੰ ਇਕੱਠਿਆਂ ਹੋਣਾ ਚਾਹੀਦਾ ਹੈ ਨਹੀਂ ਤਾਂ ਬਹੁ ਗਿਣਤੀ ਉਨ੍ਹਾਂ ਨੂੰ ਆਪਣੇ ਵਿੱਚ ਘੋਲ ਲਵੇਗੀ। ਮੈਂ ਖ਼ੁਦ ਇਹ ਪ੍ਰਤੀਤ ਕਰਦਾ ਹਾਂ ਕਿ ਬਹੁਗਿਣਤੀ, ਜਿਹੜੀ ਕਿ ਪੂਰੀ ਤਰ੍ਹਾਂ ਸੁਰੱਖਿਅਤ ਹੈ ਨੂੰ ਘੱਟ ਗਿਣਤੀ ਵਾਲੇ ਧਰਮਾਂ ਨਾਲ ਛੇੜਛਾੜ ਨਹੀਂ ਕਰਨੀ ਚਾਹੀਦੀ। ਇਹ ਛੇੜਛਾੜ ਕੇਵਲ ਘੱਟ ਗਿਣਤੀਆਂ ਲਈ ਨੁਕਸਾਨਦਾਇਕ ਨਹੀਂ ਹੋਵੇਗੀ, ਬਹੁਗਿਣਤੀ ਵੀ ਨੁਕਸਾਨ ਉਠਾਏਗੀ। ਇਸ ਪੱਖੋਂ ਸਿੱਖਾਂ ਦੇ ਭਵਿੱਖ ਬਾਰੇ ਖਦਸ਼ੇ ਬਾਕੀ ਕੌਮਾਂ ਤੋਂ ਵਧੀਕ ਹਨ ਕਿਉਂਕਿ ਬਾਕੀ ਕੌਮਾਂ ਤਾਂ ਜੇ ਇਕ ਥਾਂ ਤੇ ਘੱਟ ਗਿਣਤੀ ਹਨ ਤਾਂ ਕਿਸੇ ਹੋਰ ਥਾਂ ਬਹੁ-ਗਿਣਤੀ ਵਿੱਚ ਹਨ। ਹਿੰਦੂ, ਪੰਜਾਬ ਵਿੱਚ ਘੱਟ ਹਨ ਪਰ ਹਿੰਦੁਸਤਾਨ ਵਿੱਚ ਵੱਧ। ਮੁਸਲਮਾਨ ਭਾਰਤ ਵਿੱਚ ਘੱਟ ਹਨ ਤਾਂ ਹੋਰ ਕਿੰਨੇ ਦੇਸ਼ ਹਨ ਜਿੱਥੇ ਉਨ੍ਹਾਂ ਦੀ ਬਹੁਗਿਣਤੀ ਹੈ। ਸਿੱਖ ਇਸ ਗੱਲੋਂ ਅਭਾਗੇ ਹਨ ਕਿ ਉਹ ਅੰਤਰਰਾਸ਼ਟਰੀ ਘੱਟ ਗਿਣਤੀ ਦੀ ਕੌਮ ਹਨ, ਕਿਸੇ ਥਾਂ ਕਿਸੇ ਦੇਸ਼ ਵਿੱਚ ਉਨ੍ਹਾਂ ਦੀ ਸਰਕਾਰ ਨਹੀਂ। ਇਹੀ ਕਾਰਨ ਹੈ ਕਿ ਮੁਸਲਮਾਨਾਂ ਦੇ ਉਹ ਖਾੜਕੂ ਜਿਹੜੇ ਫੌਜ ਨੇ ਜਾਨਾਂ ਜੋਖਮ ਵਿੱਚ ਪਾ ਕੇ ਫੜੇ ਸਨ ਰਿਹਾਅ ਕਰ ਦਿੱਤੇ ਗਏ ਕਿਉਂਕਿ ਅੰਤਰਰਾਸ਼ਟਰੀ ਦਬਾਉ ਸੀ। ਕਿਸੇ ਮਸੀਹੀ ਦੀ ਹੱਤਿਆ ਹੋ ਜਾਂਦੀ ਹੈ ਤਾਂ ਬਿਲ ਕਲਿੰਟਨ ਤੇ ਪੋਪ ਤੱਕ ਨਾਰਾਜ਼ਗੀ ਪ੍ਰਗਟ ਕਰਦੇ ਹਨ। ਕਿਤੇ ਕਸ਼ਮੀਰ ਵਿੱਚ ਇਕ ਮਸਜਿਦ ਨੂੰ ਨੁਕਸਾਨ ਨਾ ਹੋ ਜਾਵੇ ਖਾੜਕੂਆਂ ਨੂੰ ਸੁਰੱਖਿਅਤ ਲਾਂਘਾ ਦੇ ਦਿੱਤਾ ਜਾਂਦਾ ਹੈ ਪਰ ਸਿੱਖਾਂ ਨੂੰ ਮਾਰਨ ਲਈ ਦਰਬਾਰ ਸਾਹਿਬ ਉੱਪਰ ਹਮਲਾ ਕਰਨਾ ਕੋਈ ਖਾਸ ਗੱਲ ਨਹੀਂ ਕਿਉਂਕਿ ਇਨ੍ਹਾਂ ਦਾ ਹਮਦਰਦ ਦੁਨੀਆ ਦਾ ਕੋਈ ਦੇਸ਼ ਨਹੀਂ।

ਇਸ ਸਥਿਤੀ ਨੂੰ ਸਾਹਮਣੇ ਰੱਖਦਿਆਂ ਸਿੱਖਾਂ ਤੇ ਮੁਸਲਮਾਨਾਂ ਵਿਚਕਾਰ ਸਾਂਝ ਬਣੇ, ਇਹ ਉਦਮ ਠੀਕ ਹੈ ਪਰ ਇਸ ਉਦਮ ਨੂੰ ਸਿਰੇ ਚਾੜਨ ਵਾਸਤੇ ਭਗਤਾਂ ਨੂੰ ਇਸ ਕਰਕੇ ਅਪਮਾਨਿਤ ਕੀਤਾ ਜਾਵੇ ਕਿ ਉਹ ਹਿੰਦੂ ਸਨ, ਬੜਾ ਅਫ਼ਸੋਸਨਾਕ ਫੈਸਲਾ ਹੈ। ਬਾਬਾ ਫ਼ਰੀਦ ਦੀ ਵਡਿੱਤਣ ਜਿੰਨੀ ਮਰਜ਼ੀ ਕੋਈ ਸ਼ਬਦਾਂ ਰਾਹੀਂ ਕਰੇ ਤੇ ਕਰਨੀ ਚਾਹੀਦੀ ਹੈ ਪਰ ਜਿੰਨੀ ਵਡਿਆਈ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ ਬਖ਼ਸ਼ ਦਿੱਤੀ ਹੋਈ ਹੈ ਉਸ ਤੱਕ ਸਾਡੇ ਵਰਗੇ ਕਲਮਧਰੀਕ ਕਦੋਂ ਪੁੱਜ ਸਕਣਗੇ ?

ਉਦਾਸੀਆਂ ਦੌਰਾਨ ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਜੀ ਬਾਬਾ ਫ਼ਰੀਦ ਦੀ ਬਾਣੀ ਆਪਣੇ ਪਾਸ ਰਖਦੇ ਸਨ, ਉਨ੍ਹਾਂ ਦੇ ਸਲੋਕਾਂ ਨਾਲ ਆਪਣੇ ਰਚੇ ਸ਼ਲੋਕ ਸ਼ਾਮਲ ਕਰਕੇ ਕੀਰਤਨ ਕਰਦੇ ਸਨ। ਸੋ ਸਨਮਾਨ ਦੀ ਤਾਂ ਇਹ ਇੰਤਹਾ ਹੈ ਕਿ ਉਦੋਂ ਗੁਰੂਦੁਆਰਿਆਂ ਵਿੱਚ ਇਸਲਾਮ ਦਾ ਪ੍ਰਚਾਰ ਹੋ ਰਿਹਾ ਹੁੰਦਾ ਹੈ ਜਦੋਂ ਬਾਬਾ ਫ਼ਰੀਦ

ਦੇ ਸ਼ਲੋਕਾਂ ਦਾ ਪਾਠ ਕਰਦਿਆਂ ਗ੍ਰੰਥੀ ਸਿੰਘ ਨਮਾਜ਼ ਪੜ੍ਹਨ ਅਤੇ ਮਸਜਿਦ ਜਾਣ ਦੀ ਪ੍ਰੇਰਨਾ ਦਿੰਦੇ ਹਨ।

ਪਰ ਕੀ ਬਾਬਾ ਫ਼ਰੀਦ ਇਹ ਸੁਣਕੇ ਪ੍ਰਸੰਨ ਹੋਣਗੇ ਕਿ ਭਗਤ ਉਨ੍ਹਾਂ ਤੋਂ ਘਟੀਆ ਹਨ? ਕੀ ਗੁਰੂ ਆਸ਼ਾ ਕਦੀ ਅਜਿਹਾ ਰਿਹਾ ਹੈ? ਇਤਿਹਾਸ ਵਿੱਚ ਮੌਕਾ ਅਜਿਹਾ ਆਇਆ ਕਿ ਪਹਾੜੀ ਰਾਜਿਆਂ ਨੇ ਗੁਰੂ ਦਸਮ ਪਾਤਸ਼ਾਹ ਪਾਸ ਸੁਨੇਹਾ ਭੇਜਿਆ ਕਿ ਉਹ ਪੰਥ ਵਿੱਚ ਸ਼ਾਮਲ ਹੋਣ ਲਈ ਤਿਆਰ ਹਨ ਬਸ਼ਰਤਿ ਕਿ ਉਨ੍ਹਾਂ ਲਈ ਅੰਮ੍ਰਿਤ ਵੱਖਰਾ ਤਿਆਰ ਕੀਤਾ ਜਾਵੇ ਕਿਉਂਕਿ ਸ਼ੂਦਰਾਂ ਨਾਲ ਉਹ ਅੰਮ੍ਰਿਤ ਨਹੀਂ ਛਕ ਸਕਦੇ। ਉਹ ਵਰਣਾਸ਼ਰਮ ਪ੍ਰਥਾ ਦੇ ਪਾਬੰਦ ਰਹਿਣਗੇ। ਗੁਰੂ ਜੀ ਨੇ ਸਿੱਖਾਂ ਤੋਂ ਰਾਇ ਮੰਗੀ। ਕੁਝ ਸਿੱਖਾਂ ਨੇ ਕਿਹਾ ਕਿ ਕੀ ਹਰਜ਼ ਹੈ, ਸਾਡੀ ਸੈਨਾ ਅਤੇ ਸੰਪਤੀ ਵਧੇਗੀ। ਪਰ ਗੁਰੂ ਜੀ ਨੇ ਫੁਰਮਾਇਆ– ਅਜਿਹਾ ਹਰਗਿਜ਼ ਨਹੀਂ ਹੋਵੇਗਾ। ਹੁਣ ਬੜਾ ਸੰਕਟਮਈ ਸਮਾਂ ਹੈ ਤੇ ਭਵਿੱਖ ਹੋਰ ਵੀ ਸੰਗੀਨ ਹੋਵੇਗਾ। ਜਿੱਤਾਂ ਹਾਰਾਂ ਦੋਵੇਂ ਹੋਣਗੀਆਂ ਜਿਸ ਵਿੱਚ ਹਾਰ ਹੋਈ ਤਾਂ ਸਾਡੀ ਹੋਵੇਗੀ ਤੇ ਜਿੱਤ ਗਏ ਤਾਂ ਫਤਿਹ ਵਾਹਿਗੁਰੂ ਜੀ ਕੀ। ਜਿੱਤਣ ਉਪਰੰਤ ਪਹਾੜੀਏ ਕਹਿਣਗੇ– ਅਸੀਂ ਪਹਾੜੀ ਯੋਧੇ ਹਾਂ, ਜੇਤੂ ਹੋਣਾ ਹੀ ਸੀ। ਹਾਰਨ ਉਪਰੰਤ ਕਹਿਣਗੇ– ਸ਼ੂਦਰਾਂ ਨੂੰ ਨਾਲ ਰਲਾਉਣ ਕਰਕੇ ਹਾਰ ਹੋਣੀ ਹੀ ਸੀ। ਗਿਣਤੀ ਵਿੱਚ ਅਸੀਂ ਘੱਟ ਹੀ ਚੰਗੇ ਹਾਂ, ਸਾਡੀ ਸ਼ਾਨ ਤੁਹਾਡੇ ਵਿਚਕਾਰ ਬੈਠਣ ਵਿੱਚ ਹੈ, ਰਾਜਿਆਂ ਤੋਂ ਅਸੀਂ ਕੀ ਲੈਣਾ ਹੈ?

ਹੁਣ ਮਹਿਬੂਬ ਨੂੰ ਭਗਤਾਂ ਦੀ ਬਾਣੀ ਵਿੱਚੋਂ ਦੁਰਗੰਧ ਆਈ ਹੈ ਕਿਉਂਕਿ ਇਹ ਬਾਣੀ ਅਪੂਰਨ ਹੈ। ਜੇ ਅਪੂਰਨ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੈ ਤਾਂ ਗੁਰੂ ਗ੍ਰੰਥ ਸਾਹਿਬ ਅਪੂਰਨ ਹਨ। ਜੇ ਮੇਰੇ ਤਰਕ ਵਿੱਚ ਕੋਈ ਟੀਰ ਹੈ ਤਾਂ ਦੱਸਿਆ ਜਾਵੇ, ਭੁੱਲ ਦੀ ਖਿਮਾ ਮੰਗਾਂਗਾ। ਜਿਸ ਕਬੀਰ ਜੀ ਨੂੰ ਲਘੂ, ਛਿਣਕ ਸੱਚ ਵਾਲਾ, ਉਲਾਰ, ਆਦਿਕ ਮਾੜੇ ਸ਼ਬਦ ਵਰਤ ਕੇ ਛੁਟਿਆਇਆ ਹੈ ਮੈਂ ਇਸ ਨਿਬੰਧ ਦੀ ਸਮਾਪਤੀ ਉਨ੍ਹਾਂ ਦੇ ਇਸ ਸ਼ਬਦ ਨਾਲ ਕਰਦਾ ਹਾਂ ਜੋ ਮਹਾਰਾਜ ਦੇ ਅੰਕ 1105 ਉੱਪਰ ਸੁਸ਼ੋਭਿਤ ਹੈ:

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।**
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥**

ਕਈ ਵਾਰ, ਇਨ੍ਹਾਂ ਪੰਕਤੀਆਂ ਦਾ ਕੀਰਤਨ ਸੁਣਦਿਆਂ ਸੰਗਤ ਭੁਲੇਖਾ ਖਾ ਜਾਂਦੀ ਹੈ ਕਿ ਇਹ ਦਸਮ ਪਾਤਸ਼ਾਹ ਹਜ਼ੂਰ ਜੀ ਦੀ ਬਾਣੀ ਹੈ। ਇਨ੍ਹਾਂ ਭਗਤਾਂ ਦੀ ਬਾਣੀ ਨੂੰ ਸ੍ਵੈਹੀਣਤਾ ਦਾ ਵਿਸ਼ੇਸ਼ਣ ਦੇ ਕੇ ਲੇਖਕ ਨੇ ਪੰਥ ਦੀ ਤੇ ਅਕਾਦਮਿਕਤਾ ਦੀ ਕੀ ਸੇਵਾ ਕੀਤੀ ਹੈ ਪਤਾ ਨਹੀਂ ਲੱਗਿਆ। ਜਿਸ ਪਾਠਕ ਨੂੰ ਪਤਾ ਲੱਗੇ ਜ਼ਰੂਰ ਦੱਸੇ।

# ਬਾਰਾਂਮਾਹ ਵਾਰਤਕੀ

ਯਾਰਾਂ ਨੇ ਹੁਕਮ ਦਿੱਤਾ– ਮਿੱਤਰ ਸੰਗਰਾਂਦ ਉਪਰ ਲਿਖ। ਮੈਂ ਅਪਣੇ ਆਪ ਨੂੰ ਕਿਹਾ– ਕੜਾਹ ਪ੍ਰਸ਼ਾਦਿ ਦੀ ਦੇਗ ਵਰਤਾ ਗਿਆਨੀ, ਪੁੰਨ ਲੱਗੂ। ਭੁੱਲ ਚੁੱਕ ਦੀ ਖਿਮਾ। ਚੇਤ ਦੀ ਸੰਗਰਾਂਦ ਇਸ ਕਾਲਮ ਦਾ ਆਗਾਜ਼।

**ਚੇਤ**

ਹਿੰਦੂਆਂ ਦਾ ਬਿਕ੍ਰਮੀ ਸੰਮਤ ਸੀ, ਮੁਸਲਮਾਨਾ ਦਾ ਹਿਜਰੀ ਕੈਲੰਡਰ, ਸਿੱਖਾਂ ਦਾ ਵੱਖਰਾ ਕੈਲੰਡਰ ਹੋਣਾ ਜਰੂਰੀ ਹੈ ਕਿਉਂਕਿ ਸਿੱਖ ਵੱਖਰੀ ਕੌਮ ਹਨ। ਨਾਨਕਸ਼ਾਹੀ ਕੈਲੰਡਰ ਬਣਾ ਤਾਂ ਲਿਆ, ਜਨਮ ਲੈਣ ਸਾਰ ਵਿਵਾਦਜਨਕ ਹੋ ਗਿਆ। ਇਹ ਤਿੰਨੇ ਦੇਸੀ ਕੈਲੰਡਰ ਆਮ ਵਰਤੋਂ ਵਿਚ ਨਹੀਂ ਆਉਂਦੇ। ਈਰਾਨ ਸਮੇਤ ਕੁੱਝ ਇਸਲਾਮੀ ਮੁਲਕਾਂ ਨੇ ਸ਼ਨੀ, ਐਤ ਦੀ ਥਾਂ ਵੀਰ, ਸ਼ੁੱਕਰ ਦੀ ਛੁੱਟੀ ਐਲਾਨ ਕਰ ਦਿੱਤੀ ਕਿਉਂਕਿ ਜੁਮੇਰਾਤ (ਵੀਰਵਾਰ) ਅਤੇ ਜੁਮਾ (ਸ਼ੁਕਰਵਾਰ) ਹਿਜਰੀ ਸੰਮਤ ਦੇ ਪਵਿੱਤਰ ਦਿਨ ਹਨ। ਦੁਨੀਆਂ ਦੇ ਕਾਰੋਬਾਰ ਸ਼ਨੀ, ਐਤ ਬੰਦ, ਇਸਲਾਮੀ ਦੇਸਾਂ ਦੇ ਵੀਰ ਸ਼ੁਕਰ ਬੰਦ। ਹਫਤੇ ਵਿਚ ਕੰਮਕਾਜੀ ਦਿਨ ਕੇਵਲ ਤਿੰਨ ਰਹਿ ਗਏ। ਵੀਰ ਸ਼ੁੱਕਰ ਦੀ ਥਾਂ ਮੁੜ ਸ਼ਨੀ ਐਤ ਦੀ ਛੁਟੀ ਲਾਗੂ ਕਰਨੀ ਪਈ। ਭਾਰਤ ਸਰਕਾਰ ਨੇ ਜਦੋਂ ਮੀਟ੍ਰਿਕ ਪ੍ਰਣਾਲੀ ਲਾਗੂ ਕੀਤੀ ਉਦੋਂ ਵੀ ਇਸੇ ਤਰ੍ਹਾਂ ਦੇ ਵਿਵਾਦ ਹੋਏ ਸਨ। ਆਨਾ ਛੇ ਨਵੇਂ ਪੈਸਿਆਂ ਦਾ ਸੀ, ਰੁਪਏ ਵਿਚ ਸੋਲਾਂ ਆਨੇ, ਸੋਲਾਂ ਛੀਕ ਛਿਆਨਵੇਂ, ਸੌ ਨਹੀਂ, ਰੁਪਏ ਵਿਚ ਛਿਆਨਵੇਂ ਪੈਸੇ ਬਣਦੇ। ਸਰਕਾਰ ਆਖਦੀ ਰੁਪਏ ਵਿਚ ਸੌ ਪੈਸੇ ਮੰਨੋ, ਦੁਕਾਨਦਾਰ ਆਖਦੇ– ਸੌ ਪੈਸੇ ਹੈਨ ਈ ਨੀ ਫਿਰ ਕਿਉਂ ਮੰਨੀਏ ? ਜਦੋਂ ਲੱਖਾਂ ਰੁਪਈਆਂ ਦੇ ਹਿਸਾਬ ਹੋਏ, ਇਹ ਘਾਟੇ ਵਾਧੇ ਕਿਵੇਂ ਪੂਰੇ ਹੋਣਗੇ ? ਸਰਕਾਰ ਨੂੰ ਸਾਲ ਭਰ ਇਸ਼ਤਿਹਾਰ ਛਪਵਾਉਣੇ ਪਏ ਕਿ ਆਨੇ ਦੁਆਨੀਆਂ ਬੰਦ ਹਨ, ਦੋਵਾਂ ਕਰੰਸੀਆਂ ਦਾ ਮੁਕਾਬਲਾ ਨਾ ਕਰੋ। ਇਸੇ ਤਰ੍ਹਾਂ ਦੇ ਮਿਲਾਨ ਕਰਕੇ ਅੰਗਰੇਜ਼ੀ ਕੈਲੰਡਰ ਦੇ ਇਕ ਮਹੀਨੇ ਵਿਚ ਦੋ ਦੋ ਪੂਰਨਮਾਸੀਆਂ ਅਤੇ ਦੋ ਦੋ ਸੰਗਰਾਂਦਾਂ ਮਿਲ ਜਾਣਗੀਆਂ, ਇਕ ਸਾਲ ਵਿਚ ਇਕੋ ਗੁਰਪੁਰਬ ਦੋ ਦੋ ਵਾਰ ਆਏਗਾ। ਕਸੂਰ ਕੈਲੰਡਰਾਂ ਦਾ ਨਹੀਂ ਸਾਡਾ ਹੈ ਜਦੋਂ ਅਸੀਂ ਦੋ ਕੈਲੰਡਰਾਂ ਦਾ ਮਿਲਾਨ ਕਰ ਦਿੰਦੇ ਹਾਂ। ਸਾਡੇ ਘਰਾਂ ਦਫਤਰਾਂ ਦੀਆਂ ਕੰਧਾਂ ਉਪਰ ਅੰਗਰੇਜ਼ੀ ਕੈਲੰਡਰ ਲਟਕਦਾ ਹੈ ਜੋ ਵਿਹਾਰਕ ਹੈ।

ਰਿਤੂਸੰਹਾਰ ਵਿਚ ਕਾਲੀਦਾਸ ਚੇਤ ਦੀ ਬਹਾਰ ਵਿਚ ਬਿਰਹਾ ਦਾ ਜ਼ਿਕਰ ਇਉਂ ਕਰਦਾ ਹੈ:

*ਕਨੇਰ ਦੇ ਫੁੱਲਾਂ ਨੇ ਦਿਲ ਪਹਿਲਾਂ ਹੀ ਡੰਗ ਰੱਖੇ ਸਨ*
*ਹੁਣ ਕੋਇਲ ਮਿੱਠੀ ਆਵਾਜ਼ ਨਾਲ ਹੋਰ ਸੱਟਾਂ ਕਿਉਂ ਮਾਰਦੀ ਹੈ ?*
*ਫੁੱਲਾਂ ਦੇ ਬੋਝ ਨਾਲ ਝੁਕੀਆਂ ਕੇਸੂ ਦੀਆਂ ਟਾਹਣੀਆਂ*
*ਹਵਾ ਨਾਲ ਹਿਲਦੀਆਂ ਅੱਗ ਦੀਆਂ ਲਾਟਾਂ ਦਿਖਾਈ ਦਿੰਦੀਆਂ ਹਨ।*
*ਕਿਰੇ ਫੁੱਲਾਂ ਨਾਲ ਢਕੀ ਧਰਤੀ ਸਾੜ੍ਹੀ ਪਹਿਨੀ ਨਵੇਲੀ ਵਹੁਟੀ ਲਗਦੀ ਹੈ।*

ਪੰਜਾਬੀ ਪਾਠਕਾਂ ਲਈ ਇਹ ਗੱਲ ਨਵੀਂ ਅਤੇ ਦਿਲਚਸਪ ਹੈ ਕਿ ਪ੍ਰਾਪਤ ਬਾਰਾਂਮਾਹਿਆਂ ਵਿਚੋਂ ਸਭ ਤੋਂ ਪੁਰਾਣਾ ਬਾਰਾਂਮਾਹ ਪੰਜਾਬ ਵਿਚ ਰਚਿਆ ਗਿਆ ਮਿਲਦੈ ਪਰ ਹੈ ਇਹ ਫਾਰਸੀ ਜ਼ਬਾਨ ਵਿੱਚ। ਗਜ਼ਨਵੀ ਦਾ ਪੋਤਾ, ਇਬ੍ਰਾਹੀਮ ਮਹਿਮੂਦ ਲਾਹੌਰ ਦਾ ਸੂਬੇਦਾਰ ਸੀ ਜਿਸਦੇ ਦਰਬਾਰ ਵਿਚ ਦਰਬਾਰੀ ਸ਼ਾਇਰ ਮਸਊਦ ਸਾਅਦ ਸੁਲੇਮਾਨ (1047-1122) ਸੀ। ਇਹ ਸ਼ਾਇਰ ਇੰਨਾ ਮਸ਼ਹੂਰ ਕਿ ਅਮੀਰ ਖੁਸਰੋ ਨੇ ਇਸਦਾ ਜ਼ਿਕਰ ਕਰਦਿਆਂ ਲਿਖਿਆ- 'ਉਸਨੇ ਅਰਬੀ, ਫਾਰਸੀ ਅਤੇ ਹਿੰਦਕੀ ਵਿਚ ਤਿੰਨ ਦੀਵਾਨ ਰਚੇ।' ਮਸਊਦ ਦਾ ਪਿਤਾ ਸਾਅਦ ਗਜ਼ਨਵੀਆਂ ਦਾ ਮੁਲਾਜ਼ਮ ਸੀ ਜਿਸਨੇ ਸਾਰੀ ਉਮਰ ਲਾਹੌਰ ਵਿਖੇ ਬਿਤਾਈ। ਮਸਊਦ ਦਾ ਜਨਮ ਤੇ ਪਰਵਰਿਸ਼ ਲਾਹੌਰ ਵਿਚ ਹੋਈ ਜਿਸ ਸਦਕਾ ਉਹ ਪੰਜਾਬੀ ਹੋਇਆ।

ਮਸਊਦ ਦੇ ਸਮਕਾਲੀ ਨਿਜ਼ਾਮੀ ਅਰੂਜ਼ੀ ਸਮਰਕੰਦੀ ਦਾ ਕਥਨ ਹੈ, 'ਮਸਊਦ ਮੇਰੇ ਵਾਂਗ ਤਿੰਨ ਜ਼ਬਾਨਾਂ ਵਿਚ ਸ਼ਿਅਰ ਕਹਿੰਦਾ ਹੈ। ਉਸਦੇ ਅਰਬੀ, ਫਾਰਸੀ ਅਤੇ ਹਿੰਦਕੀ ਵਿਚ ਤਿੰਨ ਦੀਵਾਨ ਹਨ। ਅਰਬੀ ਅਤੇ ਫਾਰਸੀ ਵਿਚ ਮੇਰੇ ਕੇਵਲ ਦੋ ਦੀਵਾਨ ਹਨ ਪਰ ਮੈਂ ਹਿੰਦਕੀ ਸ਼ਾਇਰੀ ਨੂੰ ਚੰਗੀ ਤਰ੍ਹਾਂ ਸਮਝਦਾ ਅਤੇ ਇਸਦਾ ਲੁਤਫ ਲੈਂਦਾ ਹਾਂ।'

ਮਸਊਦ ਦਾ ਅਰਬੀ ਅਤੇ ਹਿੰਦਕੀ ਦੀਵਾਨ ਹੁਣ ਤੱਕ ਲੱਭਾ ਨਹੀਂ। ਹਿੰਦਕੀ ਦੀਵਾਨ ਮਿਲ ਜਾਂਦਾ ਤਾਂ ਉਸ ਵਿਚੋਂ ਪੁਰਾਣੀ ਪੰਜਾਬੀ ਦੇ ਦੀਦਾਰ ਹੋ ਜਾਂਦੇ, ਉਸ ਸਮੇਂ ਦੀ ਬੋਲੀ ਸ਼ੈਲੀ, ਕਾਵਿ-ਰੂਪਾਂ ਦਾ ਬੋਧ ਹੋ ਸਕਦਾ। ਫਾਰਸੀ ਦਾ ਉਸਦਾ ਦੀਵਾਨ ਤਹਿਰਾਨ(ਈਰਾਨ) ਤੋਂ ਪ੍ਰੋ. ਆਕਾ ਰਸ਼ੀਦ ਯਾਸਮੀਨ ਨੇ ਪ੍ਰਕਾਸ਼ਿਤ ਕੀਤਾ ਹੈ। ਇਸ ਦੀਵਾਨ ਵਿਚ ਤੀਹ ਦਿਨਾ ਦੇ ਮਹੀਨੇ ਉਪਰ ਨਜ਼ਮ ਲਿਖੀ, ਹਫਤੇ ਦੇ ਦਿਨਾ ਉਪਰ ਸਤਵਾਰਾ ਲਿਖਿਆ, ਬਾਰਾਂਮਾਹ ਰਚਿਆ ਜੋ ਕਸੀਦਾ ਸ਼ੈਲੀ ਵਿਚ ਹੈ। ਵਚਿਤਰ ਗੱਲ ਇਹ ਕਿ ਇਥੇ ਵੀ ਪੰਜਾਬੀ ਸ਼ਾਇਰ ਬਾਰਾਂ ਮਹੀਨੇ ਪੰਜਾਬ ਦੇ ਨਹੀਂ ਈਰਾਨ ਦੇ ਚਿਤਰਦਾ ਹੈ ਜਿਸਦਾ ਸਿਰਲੇਖ *ਮਾਹਹਾਏ-ਫਾਰਸੀ* ਹੈ ਤੇ ਰਚਨਾ ਸਮਾਂ 1117-18 ਈਸਵੀ।

ਪ੍ਰੋ. ਪਿਆਰਾ ਸਿੰਘ ਪਦਮ ਲਿਖਦੇ ਹਨ, 'ਪੰਜਾਬ ਵਿਚ ਲਿਖਿਆ ਇਹ ਸਭ

ਤੋਂ ਪੁਰਾਣਾ ਬਾਰਾਂਮਾਹ ਹੈ। ਸ਼ਾਇਦ ਭਾਰਤੀ ਸਾਹਿਤ ਵਿਚ ਵੀ ਅਜੇ ਤਕ ਇਸ ਤੋਂ ਪੁਰਾਣਾ ਬਾਰਾਂਮਾਹ ਹੋਰ ਕੋਈ ਨਹੀਂ ਮਿਲਿਆ। ਠੀਕ ਹੈ ਕਿ ਫਾਰਸੀ ਵਿਚ ਹੈ ਪਰ ਸਾਡਾ ਤਅਲਕ ਤਾਂ ਇਸਦੇ ਕਾਵਿਰੂਪ ਨਾਲ ਹੈ। ਫਾਰਸੀ ਸਾਹਿਤ ਵਿਚ ਮਸਊਦ ਤੋਂ ਪਹਿਲਾਂ ਬਾਰਾਂ ਮਹੀਨਿਆਂ ਨੂੰ ਆਧਾਰ ਬਣਾ ਕੇ ਨਜ਼ਮ ਲਿਖਣ ਦੀ ਰਵਾਇਤ ਨਹੀਂ ਸੀ, ਨਾ ਹੀ ਮਸਊਦ ਤੋਂ ਬਾਦ ਇਸ ਗੀਤ ਨੂੰ ਕਿਸੇ ਹੋਰ ਫਾਰਸੀ ਸ਼ਾਇਰ ਨੇ ਅਗੇ ਤੋਰਿਆ। ...ਪੰਜਾਬੀ ਸਾਹਿਤ ਵਿਚ ਪ੍ਰਾਪਤ ਸਭ ਤੋਂ ਪੁਰਾਣਾ ਬਾਰਾਂਮਾਹ ਗੁਰੂ ਨਾਨਕ ਦੇਵ ਜੀ ਦਾ ਹੈ।'

ਮਾਲਵਾ ਵਾਸੀ ਹਰੀਏ (ਹਰੀਦਾਸ) ਨੇ ਗੁਰੂ ਗ੍ਰੰਥ ਦੀ ਨਕਲ ਤੇ ਅਪਣਾ ਗ੍ਰੰਥ ਤਿਆਰ ਕੀਤਾ। ਉਸਨੂੰ ਪ੍ਰਿਥੀਏ ਦੀ ਸਰਪ੍ਰਸਤੀ ਹਾਸਲ ਸੀ। ਇਸ ਗ੍ਰੰਥ ਵਿਚ ਉਸਨੇ ਬਾਰਾਂਮਾਹ ਵੀ ਰਚਿਆ। ਉਸਦੀ ਕਾਵਿ-ਵੰਨਗੀ ਵਜੋਂ ਚੇਤ ਮਹੀਨੇ ਦਾ ਸ਼ਿਅਰ ਹਾਜ਼ਰ ਹੈ:

*ਚੇਤ੍ਰਿ ਚੜੰਦੈ ਮੇਰੇ ਜਾਨੀਆਂ, ਹਰਿ ਹਰਿ ਰੰਗ ਵਣਾ।*
*ਵਣ ਤ੍ਰਿਣ ਪ੍ਰਭੁ ਮਉਲਿਆ, ਜੀਆਂ ਵਿਚ ਜਣਾ।*
*ਆਉ ਕੰਤਾ ਤੂ ਮੰਝ ਘਰਿ, ਮੈਂ ਜਲ ਭਰਿਆ ਰੋਇ।*
*ਤੂੰ ਮੈਕੀ ਨਜਰ ਨਾ ਆਵਹੀ, ਤੂੰ ਵਰਤਿਆ ਤ੍ਰੈ ਲੋਇ।*

ਪਾਠਕ ਨੋਟ ਕਰਨ, ਮੈਂ *ਜਲ ਭਰਿਆ ਰੋਇ*, ਗੁਰੂ ਨਾਨਕ ਦੇਵ ਜੀ ਦੀ ਪੰਕਤੀ ਹੈ ਜੋ ਹਰੀਏ ਨੇ ਹੂਬਹੂ ਚੁੱਕ ਲਈ। ਇਹ ਕਵੀ ਨਕਲ ਤਾਂ ਕਰਦਾ ਹੀ ਹੈ, ਰਚਨਾ ਵਿਚ ਅਪਣੇ ਨਾਮ ਨਾਲ ਨਾਨਕ ਪਦ ਵੀ ਵਰਤਦਾ ਹੈ। ਪ੍ਰਿਥੀਏ ਨੇ ਵੱਖਰੀ ਗੱਦੀ ਕਾਇਮ ਕਰ ਲਈ ਜਿਸ ਵਾਸਤੇ ਗ੍ਰੰਥ ਲੋੜੀਂਦਾ ਸੀ। ਸਿਖਾਂ ਨੂੰ ਉਲਝਣ ਵਿਚ ਪਾਉਣ ਲਈ ਇਸ ਗ੍ਰੰਥ ਦੀ ਰਚਨਾ ਹੋਈ। ਨਾਨਕ ਅਤੇ ਹਰੀਆ ਦੋਵੇਂ ਨਾਮ ਹਾਜ਼ਰ ਹਨ:

*ਨਾਨਕ ਰਾਵਿਆ ਸੋ ਪ੍ਰਭੂ, ਸੇਜੈ ਵੰਨ ਚੜਾਉ।*
*ਬਾਰਹੀ ਪ੍ਰਭ ਸਾਲਾਹਣਾ, ਹਰੀਆ ਪ੍ਰੇਮ ਅਲਾਉ।*

ਇਹ ਪ੍ਰੰਪਰਾ ਇੰਨੀ ਹਰਦਿਲ ਅਜੀਜ਼ ਹੋਈ ਕਿ ਅੰਗਰੇਜ਼ਾਂ ਵਿਰੁੱਧ ਜੰਗ ਲੜਦੇ ਨਾਇਕਾਂ ਉੱਪਰ ਬਾਰਾਂਮਾਹੇ ਲਿਖੇ ਗਏ। ਜਾਨ ਮੁਹੰਮਦ ਨੇ ਮਹਾਤਮਾ ਗਾਂਧੀ ਉਪਰ ਅਤੇ ਅਮੀਰ ਅਲੀ ਨੇ ਡਾ. ਸੈਫ-ਉਦ-ਦੀਨ ਕਿਚਲੂ ਉਪਰ ਬਾਰਾਂਮਾਹੇ ਲਿਖੇ।

ਬਾਰਾਂਮਾਹ ਕਿਸ ਮਹੀਨੇ ਤੋਂ ਸ਼ੁਰੂ ਕੀਤਾ ਜਾਏ, ਇਸ ਬਾਰੇ ਕਵੀਆਂ ਵਿਚ ਭਿੰਨਤਾ ਹੈ। ਕਿਸੇ ਨੇ ਚੇਤ ਤੋਂ ਸ਼ੁਰੂ ਕੀਤਾ, ਕਿਸੇ ਨੇ ਹਾੜ੍ਹ ਤੋਂ, ਕਿਸੇ ਨੇ ਅੱਸੂ ਤੋਂ ਕਿਸੇ ਨੇ ਕੱਤਕ ਤੋਂ। ਬਿਕ੍ਰਮੀ ਅਤੇ ਸਾਕਾ ਸੰਮਤ ਦਾ ਪਹਿਲਾ ਮਹੀਨਾ ਚੇਤ ਹੈ ਇਸ ਲਈ

ਵਧੀਕ ਬਾਰਾਂਮਾਹੇ ਚੇਤ ਤੋਂ ਸ਼ੁਰੂ ਹੁੰਦੇ ਹਨ। ਦੱਖਣੀ ਭਾਰਤ ਵਿਚ ਬਿਕ੍ਰਮੀ ਸੰਮਤ ਕੱਤਕ ਤੋਂ ਸ਼ੁਰੂ ਹੁੰਦਾ ਹੈ ਇਸ ਲਈ ਇਧਰ ਵੀ ਕੁਝ ਬਾਰਾਂਮਾਹੇ ਕੱਤਕ ਤੋਂ ਸ਼ੁਰੂ ਹੋਏ। ਦੋ ਪੰਜਾਬੀ ਕਵੀਆਂ ਨੇ ਅਸਲੋਂ ਨਵੇਂ ਪ੍ਰਯੋਗ ਕੀਤੇ। ਚੰਨਣਦੀਨ ਨੇ ਅਰਬੀ ਮਹੀਨਿਆਂ ਤੇ ਬਾਰਾਂਮਾਹ ਲਿਖਿਆ। ਗੋਪਾਲ ਸਿੰਘ ਨੇ ਹੀਰ ਦੇ ਕਿੱਸੇ ਵਿਚ ਅੰਗਰੇਜ਼ੀ, ਅਰਬੀ ਅਤੇ ਦੇਸੀ ਤਿੰਨੇ ਸੰਮਤਾਂ ਦੇ ਮਹੀਨਿਆਂ ਤੇ ਬਾਰਾਂਮਾਹ ਲਿਖੇ:

*ਪੋਹ ਜਨਵਰੀ ਤੇ ਜ਼ਿਲਹਿਜ ਆਇਆ, ਬਾਰਾਂ ਸੈ ਛਿਹੱਤ੍ਰਾ ਸਾਲ ਰਾਂਝਾ।*
*ਹਿਜਰੀ ਛੇ ਸੌ ਬਾਨਵੇਂ ਹੋਈ ਪੂਰੀ, ਮੈਨੂ ਤੁਸਾਂ ਦਾ ਦੁਖ ਕਮਾਲ ਰਾਂਝਾ।*
*ਤੇਰਾਂ ਸੈ ਬੱਤੀ ਸੀ ਹੋਇਆ ਸੰਮਤ, ਨਹੀਂ ਦੇਖਦਾ ਆਣ ਕੇ ਹਾਲ ਰਾਂਝਾ।*
*ਤੇਰੇ ਇਸ਼ਕ ਦੇ ਵਿਚ ਗੋਪਾਲ ਸਿੰਘਾ, ਹੋਈ ਮੈਂ ਕੰਪਾਸ ਕੰਗਾਲ ਰਾਂਝਾ।*

ਸਰਦੀਆਂ ਵਿਚ ਹਰ ਸਾਲ ਕਿਤੇ ਥੋੜ੍ਹੀ ਕਿਤੇ ਬਹੁਤੀ ਬਰਸਾਤ ਹੁੰਦੀ ਹੈ। ਚੇਤ ਮਹੀਨੇ ਦੇ ਨਿੱਘ ਵਿਚ ਦਰਖਤਾਂ ਦੀਆਂ ਕਰੂੰਬਲਾਂ ਤਾਂ ਫੁਟਦੀਆਂ ਹੀ ਹਨ, ਖਾਲੀ ਥਾਵਾਂ ਤੇ ਚਾਰਾ ਉਗਦਾ ਹੈ, ਆਪਮੁਹਾਰੇ ਫੁੱਲਾਂ ਦੇ ਹੜ੍ਹ ਆ ਜਾਂਦੇ ਹਨ। ਭਗਤ ਨਾਮਦੇਵ ਜੀ ਫੁੱਲਾਂ ਲੱਦੇ ਬੂਟੇ ਨੂੰ ਪੁਛਦੇ ਹਨ– ਮੈਨੂੰ ਤਾਂ ਪਤਾ ਨਹੀਂ ਲਗਦਾ, ਤੂੰ ਦੱਸ, ਰਾਤ ਨੂੰ ਚੁਪਕੇ ਚੁਪਕੇ ਤੈਨੂੰ ਰੰਗ ਅਤੇ ਸੁਗੰਧੀਆਂ ਕੌਣ ਦੇ ਜਾਂਦਾ ਹੈ ਭਰਾ?

ਹੁਣ ਪਾਠ ਕਰੀਏ ਪੰਜਾਬੀ ਦੇ ਪਹਿਲੇ ਬਾਰਾਂਮਾਹ ਦਾ, ਇਹ ਬਾਰਾਂਮਾਹ ਗੁਰੂ ਨਾਨਕ ਦੇਵ ਜੀ ਦੀ ਅਖੀਰਲੀ ਬਾਣੀ ਮੰਨੀ ਜਾਂਦੀ ਹੈ ਜੋ ਕਰਤਾਰਪੁਰ ਵਿਖੇ ਉਚਾਰੀ।

*ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥*
*ਪਿਰ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥*
*ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥*
*ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥*
*ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥*

(ਚੇਤ ਮਹੀਨੇ ਬਸੰਤ ਚੰਗੀ ਲਗਦੀ ਹੈ, ਭੌਰੇ ਸੁਹਣੇ ਲਗਦੇ ਹਨ। ਬਾਰ ਦੇ ਜੰਗਲਾਂ ਵਿਚ ਫੁੱਲ ਖਿੜ ਗਏ ਹਨ, ਮੇਰੇ ਘਰ ਪ੍ਰੀਤਮ ਨੇ ਆਉਣਾ ਹੈ। ਪ੍ਰੀਤਮ ਘਰ ਨਹੀਂ ਤਦ ਸੁਖ ਕਿੱਥੇ? ਵਿਛੋੜਾ ਤਨ ਨੂੰ ਵਿੰਨ੍ਹ ਰਿਹਾ ਹੈ। ਗਾਉਂਦੀ ਕੋਇਲ ਸੁਹਣੀ ਹੈ ਪਰ ਵਿਛੋੜੇ ਵਿਚ ਕੁਝ ਚੰਗਾ ਨਹੀਂ ਲਗਦਾ। ਫੁੱਲੀਆਂ ਟਾਹਣੀਆਂ ਉਪਰ ਭੰਵਰਾ ਘੁੰਮ ਰਿਹਾ ਹੈ ਪਰ ਮੇਰੇ ਲਈ ਵਿਛੋੜਾ ਮੌਤ ਵਰਗਾ ਹੈ। ਚੇਤ ਮਹੀਨੇ ਵਿਚ ਸੁਖ ਉਦੋਂ ਸੰਭਵ ਹੋਏਗਾ ਜਦੋਂ ਪਤੀ ਘਰ ਆਏਗਾ।)

**ਵਿਸਾਖ**

ਇਸ ਦਿਨ ਤੱਕ ਕਣਕਾਂ ਪੱਕ ਜਾਂਦੀਆਂ ਹਨ, ਸੁਨਹਿਰੀ ਫਸਲਾਂ ਝੂਮਦੀਆਂ ਹਨ। ਬੱਦਲ ਦਿੱਸੇ, ਕਿਸਾਨ ਨੂੰ ਕਾਂਬਾ ਛਿੜ ਜਾਂਦਾ ਹੈ। ਬਾਪੂ ਜੀ ਕਿਹਾ ਕਰਦੇ– ਇਸ ਮਹੀਨੇ ਰੱਬ ਪੁੱਛੇ, ਕੋਈ ਇਕ ਅੱਧ ਕਣੀ ਕੇਰ ਦਿਆਂ ? ਕਿਸਾਨ ਕਹੇਗਾ– ਪਾਣੀ ਦੀ ਦਰ ਕਿਨਾਰ, ਇਸ ਵਕਤ ਤਾਂ ਸੋਨੇ ਦੀ ਕਣੀ ਵੀ ਨਾ ਸੁੱਟੀਂ ਬਾਬਾ।

ਅਸੀਂ ਐਮ.ਏ. ਦੇ ਵਿਦਿਆਰਥੀ ਪੰਜਾਬੀ ਯੂਨੀਵਰਸਿਟੀ ਦੇ ਲਾਅਨ ਵਿਚ ਗੱਪਾਂ ਮਾਰ ਰਹੇ ਸਾਂ ਕਿ ਕਾਲੀ ਘਟਾ ਉੱਠੀ ਦੇਖ ਕੇ ਸ਼ਹਿਰਨ ਕੁੜੀ ਬੋਲੀ– ਆਹਾ, ਕਿੰਨਾ ਸੁਹਣਾ ਮੌਸਮ ਬਣਨ ਲੱਗੈ। ਮੈਂ ਕਿਹਾ– ਸੁਹਣਾ ਮੌਸਮ ? ਤੈਨੂੰ ਪਤਾ ਨੀਂ ਫਸਲਾਂ ਪੱਕੀਆਂ ਹੋਈਆਂ ਨੇ ? ਉਹ ਬੋਲੀ– ਜੱਟ ਰੋਂਦੇ ਦੇ ਰੋਂਦੇ !

ਵੈਦਿਕ ਕਾਲ ਵਿਚ ਵਿਸਾਖੀ ਦੇ ਦਿਨ ਨੂੰ ਖਲਜਗਣ ਕਿਹਾ ਜਾਂਦਾ ਸੀ। ਖਲ ਮਾਇਨੇ ਖੇਤ, ਖਲਿਹਾਨ, ਜਗਣ(ਯਜਨ) ਮਾਇਨੇ ਯੱਗ। ਉਹ ਯੱਗ ਜਿਹੜਾ ਪੁਜਾਰੀ ਨਵੀਂ ਫਸਲ ਆਉਣ ਦੀ ਖੁਸ਼ੀ ਵਿਚ ਕਿਸਾਨ ਦੇ ਖਰਚੇ ਨਾਲ ਕਰਿਆ ਕਰਦਾ ਸੀ। ਮਹੀਨਾ ਮਹੀਨਾ ਪੁੰਨਦਾਨ ਲੰਗਰ ਪ੍ਰਸ਼ਾਦੇ ਚਲਦੇ। ਇਹ ਯੱਗ ਇੰਨਾ ਖਰਚੀਲਾ ਅਤੇ ਗੁੰਝਲਦਾਰ ਹੋ ਗਿਆ ਕਿ ਕਿਸਾਨ ਅੱਕ ਗਏ ਤੇ ਪੁਰੋਹਤ ਨੂੰ ਕਿਹਾ– ਬੰਦ ਕਰ ਇਹ ਖਲਜਗਣ। ਖਲਜਗਣ ਸ਼ਬਦ ਅਸੀਂ ਅੱਜ ਵੀ ਵਰਤਦੇ ਹਾਂ ਪਰ ਇਸਦੇ ਪਿਛੋਕੜ ਦਾ ਪਤਾ ਨਹੀਂ।

ਗੁਰੂ ਅੰਗਦ ਦੇਵ ਜੀ ਨੇ ਸੰਗਤ ਨੂੰ ਸਾਲ ਵਿਚ ਦੋ ਵਾਰ ਦੀਵਾਲੀ ਤੇ ਵਿਸਾਖੀ ਦੇ ਦਿਨ ਅੰਮ੍ਰਿਤਸਰ ਇਕਠੇ ਹੋਣ ਦਾ ਹੁਕਮ ਦਿੱਤਾ ਸੀ। ਵਕਤ ਬੀਤਣ ਤੇ ਮੁਗਲ ਸਟੇਟ ਹਿੰਸਕ ਹੋ ਗਈ ਤਦ ਆਨੰਦਪੁਰ ਇਕੱਠ ਹੋਣ ਲੱਗਾ। ਸਾਲ 1699 ਦੀ ਵਿਸਾਖੀ ਦੇ ਦਿਨ ਗਲੋਬ ਉੱਪਰ ਖੰਡੇ ਦੀ ਮੁਹਰ ਲੱਗੀ। ਕੇਵਲ ਖੱਤਰੀ ਨੂੰ ਹਥਿਆਰ ਚੁੱਕਣ ਦਾ ਅਧਿਕਾਰ ਹੈ, ਵੈਸ਼ ਅਤੇ ਸ਼ੂਦਰ ਹੱਕਦਾਰ ਨਹੀਂ ਹਨ, ਇਹ ਪ੍ਰਥਾ ਖਤਮ। ਦਸਮ ਪਾਤਸ਼ਾਹ ਨੇ ਬਚਨ ਕੀਤਾ, 'ਹਥਿਆਰਬੰਦ ਹੋਕੇ ਵੈਸ਼ ਅਤੇ ਸ਼ੂਦਰ ਰਾਜ ਕਰਨਗੇ। ਸਰਬਲੋਹ ਅਕਾਲ ਦਾ ਮੁਰੀਦ ਖਾਲਸਾ ਪੰਥ ਸਰਬਲੋਹ ਹੋ ਗਿਆ।

*ਇਨ ਗਰੀਬ ਸਿਖਨ ਕੋ ਦੂੰ ਪਾਤਿਸਾਹੀ॥*
*ਇਹ ਯਾਦ ਕਰੈਂ ਹਮਰੀ ਗੁਰਿਆਈ॥'*

ਮਹਾਰਾਜ ਅੰਮ੍ਰਿਤ ਦਾ ਬਾਟਾ ਤਿਆਰ ਕਰ ਰਹੇ ਸਨ ਕਿ ਮਾਤਾ ਸਾਹਿਬ ਦੇਵਾਂ ਪੱਲੇ ਵਿਚ ਪਤਾਸੇ ਲੈ ਆਏ, ਬਾਟੇ ਵਿਚ ਪਾ ਦਿੱਤੇ। ਗੁਰੂ ਜੀ ਨੇ ਉਨ੍ਹਾਂ ਨੂੰ ਖਾਲਸਾ ਪੰਥ ਦੀ ਮਾਤਾ ਦਾ ਖਿਤਾਬ ਦਿੱਤਾ। ਸਿੱਖ ਪਰੰਪਰਾ ਉਨ੍ਹਾਂ ਨੂੰ ਕੁਆਰਾ ਡੋਲਾ ਆਖਦੀ ਹੈ, ਪੰਥ ਦੀ ਕੁਆਰੀ ਮਾਂ। ਮਾਂ ਮਰੀਅਮ ਨੂੰ ਮਸੀਹੀ 'ਮੇਰੀ ਵਰਜਿਨ' ਦੇ ਖਿਤਾਬ ਨਾਲ ਯਾਦ

ਕਰਦੇ ਹਨ, ਕੁਆਰੀ ਮਾਂ। ਇਨ੍ਹਾਂ ਦੋ ਮਹਾਨ ਔਰਤਾਂ ਨੇ ਦੋ ਸਭਿੱਅਤਾਵਾਂ ਨੂੰ ਜਨਮ ਦਿੱਤਾ। ਇਕ ਹਜ਼ਾਰ ਸਾਲ ਤੋਂ ਬਰਾਸਤਾ ਅਫਗਾਨਿਸਤਾਨ ਲੁੱਟਣ ਪੁੱਟਣ ਵਾਸਤੇ ਆਉਂਦੇ ਧਾੜਵੀਆਂ ਦੀ ਜਿਹੜੀ ਗੋਲੀ ਕਾਬਲ ਤੋਂ ਚੱਲ ਕੇ ਦਿੱਲੀ ਤੱਕ ਕਿਤੇ ਨਹੀਂ ਰੁਕਦੀ ਸੀ, ਉਹ ਤਾਂ ਰੁਕੀ ਹੀ, ਸਰਕਾਰ ਖਾਲਸਾ ਦੀ ਸੈਨਾ ਨੇ ਨਿਸ਼ਾਨ ਸਾਹਿਬ ਦੀ ਅਗਵਾਈ ਵਿਚ ਕਾਬਲ ਦੀਆਂ ਸੜਕਾਂ ਉਪਰ ਕੂਚ ਕੀਤਾ। ਹੋਣੀ ਦੇ ਰਥ ਦਾ ਪਹੀਆ ਪੁੱਠਾ ਘੁੰਮਿਆਂ। ਗੁਰੂ ਬਚਨ ਸਤਿ ਹੋਏ।

ਜਿਸ ਵਿਸਾਖੀ 1699 ਨੂੰ ਖਾਲਸਾ ਪੰਥ ਪ੍ਰਗਟਿਆ ਸੀ, ਉਹ 30 ਮਾਰਚ ਸੀ ਜੋ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਵਕਤ 13 ਅਪ੍ਰੈਲ ਹੋ ਗਿਆ, ਅੱਜ 14 ਅਪ੍ਰੈਲ ਨੂੰ ਅਸੀਂ 15 ਦਿਨ ਅੱਗੇ ਲੰਘ ਚੁੱਕੇ ਹਾਂ। ਸਿੱਖਾਂ ਨੇ ਨਾਨਕਸ਼ਾਹੀ ਸੰਮਤ ਤਾਂ ਜਾਰੀ ਕੀਤਾ ਹੀ, ਕੁੱਝ ਜੰਤ੍ਰੀਆਂ ਖਾਲਸਾ ਸੰਮਤ ਵੀ ਛਾਪਦੀਆਂ ਹਨ ਜੋ ਹੁਣ 320-21 ਹੈ। ਇਹ ਵਿਸਾਖੀ ਤੋਂ ਚੜ੍ਹਦਾ ਹੈ। ਸਕੂਲ ਵਿਚ ਅਸੀਂ ਗਾਇਆ ਕਰਦੇ:

*ਜਲ੍ਹਿਆਂ ਵਾਲੇ ਬਾਗ ਦਾ ਸਾਕਾ ਸੁਣਕੇ ਦਿਲ ਘਬਰਾਏ ਨੀਂ।*
*ਮਰ ਗਏ ਗੋਲੀਆਂ ਨਾਲ ਨਿਹੱਥੇ ਕਈ ਮਾਵਾਂ ਦੇ ਜਾਏ ਨੀਂ।*

ਜਲ੍ਹਿਆਂ ਵਾਲੇ ਸਾਕੇ ਤੋਂ ਇਕ ਹਫਤਾ ਪਹਿਲਾਂ 6 ਅਪ੍ਰੈਲ ਨੂੰ ਇਕ ਹੋਰ ਘਟਨਾ ਘਟੀ ਸੀ ਜਿਸ ਦਾ ਬਹੁਤਿਆਂ ਨੂੰ ਨਹੀਂ ਪਤਾ। ਇਸ ਦਿਨ ਵਰੋਲਿਆਂ ਦੇ ਬੀਜ ਬੀਜੇ ਗਏ ਜਿੱਥੋਂ ਤੂਫਾਨਾ ਦੀ ਫਸਲ ਉੱਗੀ।

ਮਹਾਤਮਾ ਗਾਂਧੀ ਨੇ 6 ਅਪ੍ਰੈਲ, 1919 ਨੂੰ ਭਾਰਤ ਬੰਦ ਦਾ ਸੱਦਾ ਦਿੱਤਾ। ਇਸ ਦਿਨ ਦੁਕਾਨਾਂ ਦਫਤਰ ਬੰਦ ਰਹਿਣਗੇ। ਭਾਰਤਵਾਸੀ ਇਕ ਦਿਨ ਲਈ ਵਰਤ ਰੱਖਣ, ਮੰਦਰਾਂ ਮਸਜਿਦਾਂ, ਗੁਰਦੁਆਰਿਆਂ ਵਿਚ ਜਾਕੇ ਪਾਠ ਪੂਜਾ ਕਰਨ। ਅੰਦੋਲਨ, ਪੂਰਨ ਸ਼ਾਂਤਮਈ ਅਤੇ ਅਹਿੰਸਕ ਹੋਵੇ, ਸਤਯਮੇਵਜਯਤੇ।

ਸਾਰਾ ਦੇਸ ਇਸ ਦਿਨ ਬੰਦ, ਸ਼ਾਂਤ ਰਿਹਾ। ਪੰਜਾਬੀਆਂ ਨੂੰ ਸਮਝ ਨਹੀਂ ਆਈ ਕਿ ਭੁੱਖੇ ਮਰਨ ਨਾਲ ਅੰਗਰੇਜ਼ ਕਿਵੇਂ ਚਲਾ ਜਾਏਗਾ ? ਦੁਸ਼ਮਣ ਨੂੰ ਹਰਾਉਣ ਭਜਾਉਣ ਲਈ ਤਾਂ ਤਕੜੇ ਹੋਣ ਦੀ ਲੋੜ ਹੁੰਦੀ ਹੈ। ਹੱਥਾਂ ਬਾਝ ਕਰਾਰਿਆਂ ਵੈਰੀ ਹੋਏ ਨਾ ਮਿੱਤ। ਪੰਜਾਬ ਵਿਚ ਥਾਂ ਥਾਂ ਅਗਜ਼ਨੀ ਹੋਈ, ਬੈਂਕ ਲੁੱਟੇ, ਡਾਕਖਾਨੇ ਅਤੇ ਰੇਲਵੇ ਪਲੇਟਫਾਰਮ ਫੂਕ ਦਿੱਤੇ। ਦੋ ਬੈਂਕ ਮੈਨੇਜਰਾਂ ਸਮੇਤ ਪੰਜ ਗੋਰੇ ਅਫਸਰ ਕਤਲ ਕੀਤੇ। ਸਰਕਾਰ ਨੇ ਹਵਾਈ ਜਹਾਜ਼ਾਂ ਨਾਲ ਬਲਦੇ ਲਾਂਬੂਆਂ ਦੀਆਂ ਫੋਟੋਆਂ ਖਿਚ ਕੇ ਪ੍ਰੈਸ ਨੂੰ ਦਿੱਤੀਆਂ। ਅੰਮ੍ਰਿਤਸਰ ਵਿਚਲੇ ਸਕੂਲ ਦੀ ਗੋਰੀ ਪ੍ਰਿੰਸੀਪਲ ਮੇਰੀ ਸ਼ੇਰਵੁੱਡ ਨੇ ਗੜਬੜ ਹੁੰਦੀ ਦੇਖ ਕੇ ਛੁੱਟੀ ਕਰ ਦਿੱਤੀ ਅਤੇ ਤਾਲਾ ਲਾ ਕੇ ਸਾਈਕਲ ਉਪਰ ਘਰ ਵਲ ਤੁਰ ਪਈ। ਭੀੜ ਨੇ ਘੇਰ ਲਈ, ਥੱਪੜ ਮਾਰੇ, ਕੱਪੜੇ ਪਾੜ ਦਿੱਤੇ। ਜ਼ਖ਼ਮੀ ਹੋਕੇ ਗਈ।

ਅਗਲੇ ਦਿਨ ਖਬਰਾਂ ਪੜ੍ਹ ਕੇ ਗਾਂਧੀ ਜੀ ਨੇ ਮੱਥੇ ਤੇ ਹੱਥ ਮਾਰਿਆ, ਕਿਹਾ, 'ਮੈਥੋਂ ਹਿਮਾਲਾ ਪਰਬਤ ਜਿੱਡੀ ਗਲਤੀ ਹੋਈ। ਪੰਜਾਬੀਆਂ ਨੂੰ ਪਤਾ ਹੀ ਨਹੀਂ ਸ਼ਾਂਤਮਈ ਅੰਦੋਲਨ ਵੀ ਕੋਈ ਚੀਜ਼ ਹੁੰਦਾ ਹੈ। ਮੈਨੂੰ ਚਾਹੀਦਾ ਸੀ ਪੰਜਾਬੀਆਂ ਨੂੰ ਪਹਿਲਾਂ ਇਸ ਬਾਰੇ ਸਿਖਿਅਤ ਕਰਦਾ ਫਿਰ ਕਾਲ ਦਿੰਦਾ। ਹੁਣ ਮੈਂ ਪੰਜਾਬ ਜਾਵਾਂਗਾ, ਉਦੋਂ ਤੱਕ ਉੱਥੀ ਰਹਾਂਗਾ ਜਦੋਂ ਤੱਕ ਉਨ੍ਹਾਂ ਨੂੰ ਅਹਿੰਸਕ ਅੰਦੋਲਨ ਦੀ ਗੱਲ ਸਮਝ ਨਹੀਂ ਆਉਂਦੀ।' ਉਹ ਕਲਕੱਤੇ ਤੋਂ ਪੰਜਾਬ ਆਉਣ ਵਾਲੀ ਟ੍ਰੇਨ ਵਿਚ ਸਵਾਰ ਹੋ ਗਏ। ਪੰਜਾਬ ਦੇ ਲੈਫਟੀਨੈਂਟ ਗਵਰਨਰ ਓਡਵਾਇਰ ਨੇ ਅਫਸਰਾਂ ਨੂੰ ਕਿਹਾ, 'ਗਾਂਧੀ ਕੀ ਸਿਖਾਏਗਾ ? ਮੈਨੂੰ ਆਉਂਦੈ। ਪੰਜਾਬੀਆਂ ਨੂੰ ਸਬਕ ਮੈਂ ਸਿਖਾਵਾਂਗਾ।'

ਦੂਰ ਦਾ ਸਫਰ ਮੁਕਾ ਕੇ ਗਾਂਧੀ ਪੰਜਾਬ ਵੱਲ ਆ ਰਹੇ ਸਨ ਕਿ ਪੰਜਾਬੋਂ ਦੂਰ ਪਲਵਲ ਦੇ ਸਟੇਸ਼ਨ ਤੇ ਪਹਿਲਾਂ ਹੀ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ, ਬੇਇਜ਼ਤ ਕਰਨ ਹਿਤ ਮਾਲ ਗੱਡੀ ਤੇ ਚਾੜ੍ਹ ਕੇ ਪੁਲਿਸ ਟੁਕੜੀ ਨਾਲ ਵਾਪਸ ਤੋਰ ਦਿੱਤੇ। ਇਹ ਖਬਰ ਪੰਜਾਬੀਆਂ ਨੇ ਪੜ੍ਹੀ, ਉਹ ਤੈਸ਼ ਵਿਚ ਆ ਗਏ ਤੇ 13 ਅਪ੍ਰੈਲ ਨੂੰ ਜਲ੍ਹਿਆਂਵਾਲੇ ਬਾਗ ਵਿਚ ਰੋਸ ਪ੍ਰਦਰਸ਼ਿਤ ਕਰਨ ਦੀ ਕਾਲ ਦੇ ਦਿੱਤੀ। ਸਰਕਾਰ ਨੇ ਦਫਾ 144 ਲਾਕੇ, ਹੋਕੇ ਦਿਵਾ ਦਿੱਤੇ ਕਿ ਪੰਜ ਤੋਂ ਵਧੀਕ ਬੰਦਿਆਂ ਦੇ ਇਕੱਠ ਦੀ ਮਨਾਹੀ ਹੈ।

ਜੇ ਪੰਜਾਬੀ ਨਾ ਰੁਕੇ, ਇਕੱਠ ਹੋ ਗਿਆ ਤਾਂ ਇਸ ਇਕੱਠ ਨੂੰ ਸਬਕ ਸਿਖਾਉਣ ਲਈ ਓਡਵਾਇਰ ਨੇ ਪੁਲਿਸ ਅਫਸਰਾਂ ਨੂੰ ਕਿਹਾ– ਜਦੋਂ ਮੈਂ ਕਹਾਂ 'ਫਾਇਰ!', ਇਸ ਦਾ ਮਤਲਬ ਹਵਾਈ ਫਾਇਰ ਹਰਗਿਜ਼ ਨਹੀਂ। ਸਮਝ ਗਏ ? ਸਭ ਸਮਝ ਗਏ। ਪਿੱਛੋਂ ਜੋ ਹੋਇਆ ਉਸਦਾ ਸਭ ਨੂੰ ਪਤਾ ਹੈ। ਜਿਸ ਗਲੀ ਵਿਚ ਉਹ ਗੋਰੀ ਪ੍ਰਿੰਸੀਪਲ ਰਹਿੰਦੀ ਸੀ, ਜਿਹੜਾ ਉਸ ਗਲੀ ਵਿਚ ਅੰਦਰ ਜਾਂ ਬਾਹਰ ਜਾਏਗਾ, ਗੋਡਣੀਆਂ ਭਾਰ ਜਾਏ। ਤੇਰ੍ਹਾਂ ਅਪ੍ਰੈਲ ਪਾਠ ਪੋਥੀਆਂ ਵਿਚ ਦਰਜ ਹੈ, ਛੇ ਅਪ੍ਰੈਲ ਦੀ ਘਟਨਾ ਛੁਪਾ ਲਈ ਜਾਂਦੀ ਹੈ।

ਜਦੋਂ ਗਾਂਧੀ ਦੀ ਰਿਹਾਈ ਹੋਈ, ਪੰਜਾਬ ਆਉਣ ਦੀ ਆਗਿਆ ਮਿਲੀ, ਵਰਕਿੰਗ ਕਮੇਟੀ ਦੀ ਮੀਟਿੰਗ ਹੋਈ। ਲੀਡਰਾਂ ਨੇ 13 ਅਪ੍ਰੈਲ ਨੂੰ ਹੋਈ ਹਿੰਸਾ ਦੀ ਨਿਖੇਧੀ ਦਾ ਮਤਾ ਲਿਆਂਦਾ। ਗਾਂਧੀ ਨੇ ਕਿਹਾ– ਪਹਿਲਾਂ 6 ਅਪ੍ਰੈਲ ਨੂੰ ਹੋਈ ਹਿੰਸਾ ਦੀ ਨਿਖੇਧੀ ਦਾ ਮਤਾ ਲਿਆਓ। ਵਰਕਿੰਗ ਕਮੇਟੀ ਪਹਿਲੀ ਹਿੰਸਾ ਦੀ ਨਿਖੇਧੀ ਕਰਨ ਨੂੰ ਤਿਆਰ ਨਹੀਂ ਸੀ। ਗਾਂਧੀ ਬਜ਼ਿਦ ਰਹੇ, ਕਿਹਾ– ਕਿਸੇ ਵੱਲੋਂ ਹੋਏ ਚਾਹੇ, ਹਿੰਸਾ ਘਿਨਾਉਣੀ ਹੈ। ਕਈ ਦਿਨ ਕਸ਼ਮਕਸ਼ ਚੱਲੀ, ਆਖਰ ਦੋਵਾਂ ਦਿਨਾਂ ਦੀ ਹਿੰਸਾ ਦੀ ਨਿਖੇਧੀ ਦਾ ਮਤਾ ਪਾਸ ਹੋਇਆ।

ਗੁਰੂ ਨਾਨਕ ਦੇਵ ਜੀ ਵਿਸਾਖ ਵਰਣਨ ਇਉਂ ਕਰਦੇ ਹਨ:

*ਵੈਸਾਖੁ ਭਲਾ ਸਾਖਾ ਵੇਸ ਕਰੇ॥*
*ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥*
*ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥*

*ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥*
*ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ।*
*ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥*

ਬਾਰਾਮਾਹ ਤੁਖਾਰੀ ਮ: ੧

(ਭਲਾ ਹੈ ਵਿਸਾਖ ਦਾ ਮਹੀਨਾ, ਟਾਹਣੀਆਂ ਨੇ ਨਵੀਂ ਪੁਸ਼ਾਕ ਪਹਿਨ ਲਈ ਹੈ। ਜੀਵ-ਇਸਤ੍ਰੀ ਚੁਗਾਠ ਵਿਚ ਖਲੋਤੀ ਪਤੀ ਦਾ ਰਸਤਾ ਦੇਖਦੀ ਆਖਦੀ ਹੈ- ਪ੍ਰੀਤਮ ਜੀ, ਦਇਆ ਕਰੋ, ਆਓ। ਆਓ, ਉਹ ਭਵਸਾਗਰ ਪਾਰ ਕਰਾਓ ਜਿਸ ਵਿਚੋਂ ਨਹੀਂ ਲੰਘਿਆ ਜਾਂਦਾ। ਤੁਹਾਡੇ ਬਗੈਰ ਅਸੀਂ ਕੌਡੀ ਮੁੱਲ ਦੇ ਵੀ ਨਹੀਂ। ਤੁਹਾਡੇ ਮਹਿਲ ਦੀ ਹੁਣ ਪਛਾਣ ਹੋ ਗਈ ਹੈ ਜੋ ਦੂਰ ਨਹੀਂ ਮੇਰੇ ਅੰਦਰ ਹੈ। ਜਦੋਂ ਸੁਰਤ ਵਿਚ ਸ਼ਬਦ ਟਿਕ ਗਿਆ ਵਿਸਾਖ ਮਹੀਨੇ ਪ੍ਰੀਤਮ ਨਾਲ ਮਿਲਾਪ ਹੋ ਗਿਆ।)

**ਜੇਠ**

ਜੇਠ ਲਫਜ਼ ਦਾ ਅਰਥ ਹੈ ਵੱਡਾ। ਪਤੀ ਦੇ ਸਾਰੇ ਵੱਡੇ ਭਰਾ ਪਤਨੀ ਦੇ ਜੇਠ ਹਨ। ਜੇਠਾ, ਸਭ ਤੋਂ ਪਹਿਲਾਂ ਜਨਮਿਆਂ ਪੁੱਤਰ। ਗੁਰੂ ਰਾਮਦਾਸ ਜੀ ਦਾ ਪਹਿਲਾ ਪਰਿਵਾਰਿਕ ਨਾਮ ਭਾਈ ਜੇਠਾ ਜੀ ਸੀ। ਸੰਪਰਦਾਈ ਵਿਆਖਿਆਕਾਰ ਜੇਠ ਦਾ ਅਰਥ ਯਮਰਾਜ ਵੀ ਕਰਦੇ ਹਨ। ਉਨ੍ਹਾਂ ਅਨੁਸਾਰ ਸੰਸਾਰ ਬਾਦ ਵਿਚ ਸਿਰਜਿਆ, ਕਾਲ ਪਹਿਲੋਂ ਰਚਿਆ ਗਿਆ:

*ਖੰਡਾ ਪ੍ਰਥਮਿ ਮਨਾਇਕੈ ਜਿਨ ਸਭ ਸੈਸਾਰ ਉਪਾਇਆ॥*

ਚੰਡੀ ਦੀ ਵਾਰ, ਪਾ: ੧੦ਵੀਂ

ਕਾਲ ਉਮਰ ਵਿਚ ਵੱਡਾ ਹੋ ਗਿਆ, ਸੰਸਾਰ ਛੋਟਾ, ਸੋ ਯਮਰਾਜ ਜੇਠਾ ਹੋਇਆ। ਖਾਲਸਾ ਪੰਥ ਪ੍ਰਗਟ ਹੋਣ ਮੌਕੇ ਪੰਜ ਪਿਆਰਿਆਂ ਵਿਚੋਂ ਭਾਈ ਦਇਆ ਸਿੰਘ ਜੀ ਸੀਸ ਅਰਪਣ ਕਰਨ ਸਭ ਤੋਂ ਪਹਿਲਾਂ ਉੱਠੇ ਸਨ, ਉਨ੍ਹਾਂ ਨੂੰ ਜੇਠੇ ਸਿੰਘ ਦਾ ਖਿਤਾਬ ਮਿਲਿਆ ਹੋਇਆ ਹੈ। ਸਭ ਤੋਂ ਵੱਡੇ। ਸਾਰੇ ਸਾਲ ਦੇ ਮਹੀਨਿਆਂ ਵਿਚੋਂ ਜੇਠ ਦੇ ਦਿਨ ਸਭ ਤੋਂ ਵੱਡੇ ਹੁੰਦੇ ਹਨ। ਇੱਕੀ ਜੂਨ ਸਾਲ ਦਾ ਸਭ ਤੋਂ ਵੱਡਾ ਅਤੇ 22 ਦਸੰਬਰ ਸਭ ਤੋਂ ਛੋਟਾ ਦਿਨ।

ਸਕੂਲੇ ਪੜ੍ਹਦਿਆਂ ਸਰਦੀਆਂ ਦੀਆਂ ਛੁੱਟੀਆਂ ਹੁੰਦੀਆਂ, ਉਨ੍ਹਾਂ ਨੂੰ ਮਾਸਟਰ ਜੀ ਵੱਡੇ ਦਿਨਾਂ ਦੀਆਂ ਛੁੱਟੀਆਂ ਕਿਹਾ ਕਰਦੇ। ਅਸੀਂ ਪੁਛਦੇ- ਸਭ ਤੋਂ ਛੋਟੇ ਦਿਨਾਂ ਨੂੰ ਵੱਡੇ ਦਿਨ ਕਿਉਂ ਆਖਦੇ ਹਨ ? ਮਾਸਟਰ ਜੀ ਨੂੰ ਵੀ ਪਤਾ ਨਾ ਹੁੰਦਾ ਤਾਂ ਵੀ ਕਹਿੰਦੇ ਵੱਡੇ ਦਿਨਾਂ ਦੀਆਂ ਛੁੱਟੀਆਂ ਹੀ। ਬਾਦ ਵਿਚ ਪਤਾ ਲੱਗਾ ਇਥੇ ਵੱਡੇ ਦਿਨ ਦਾ ਮਤਲਬ ਮਹਾਨ ਦਿਨ ਹੈ, ਇਹ ਸ਼ਬਦ ਮਸੀਹੀਆਂ ਨੇ ਘੜਿਆ। ਯਸੂ ਮਸੀਹ ਦਾ ਜਨਮ 25 ਦਸੰਬਰ ਨੂੰ ਹੋਇਆ, ਉਸ ਖੁਸ਼ੀ ਨੂੰ ਮਨਾਉਣ ਵਾਸਤੇ ਹੋਣ ਵਾਲੀਆਂ ਛੁੱਟੀਆਂ ਨੂੰ ਵੱਡੇ ਦਿਨਾਂ ਦੀਆਂ ਛੁੱਟੀਆਂ ਆਖਦੇ।

ਜੇਠੇ ਨੂੰ ਪਲੇਠਾ ਵੀ ਕਿਹਾ ਜਾਂਦਾ ਹੈ। ਲੋਕ ਗੀਤਾਂ ਦੇ ਬਾਰਾਂਮਾਹਿਆਂ ਵਿਚ ਜੇਠ ਮਹੀਨੇ ਤੇ ਰਚੇ ਬੰਦ ਹਨ:

– *ਚੜ੍ਹਿਆ ਮਹੀਨਾ ਜੇਠ ਕਿ ਜੇਠ ਪਲੇਠ ਕਿ ਜੇਠ ਜੇਠਾਣੀਆਂ।*
*ਪੀਆ ਵਸੇ ਪਰਦੇਸ ਕਿ ਮਨ ਨਹੀਂ ਭਾਣੀਆਂ।*

– *ਜੇਠ ਘੋੜਾ ਹੇਠ, ਧੁੱਪਾਂ ਪੈਣ ਬਲਾਈਂ।*
*ਵੇ ਲਾਲ ਦਮਾ ਦਿਆ ਲੋਭੀਆ ਪਰਦੇਸ ਨਾ ਜਾਈਂ।*
*ਮੈਂ ਕੱਤਾਂਗੀ ਨਿੱਕੜਾ ਤੂੰ ਬੈਠਾ ਖਾਈਂ।*
*ਨਾਰਾਂ ਦੀ ਖੱਟੀ ਗੋਰੀਏ ਕੁੱਝ ਬਰਕਤ ਨਾਹੀਂ।*
*ਮਰਦਾਂ ਦੀ ਖੱਟੀ ਗੋਰੀਏ ਚੂੜੇ ਛਣਕਣ ਬਾਹੀਂ।*

– *ਜੇਠ ਮਹੀਨਾ ਨੀ ਮਾਂ ਮੈਥੋਂ ਜਰਿਆ ਨੀਂ ਜਾਂਦਾ।*
*ਮਨ ਦਾ ਸਮੁੰਦਰ ਮੈਥੋਂ ਤਰਿਆ ਨੀਂ ਜਾਂਦਾ।*

ਬੁਲ੍ਹੇ ਸ਼ਾਹ ਦਾ ਬੰਦ ਹੈ:

*ਲੋਆਂ ਲਾਟਾਂ ਪਉਂਦੀਆਂ ਜੇਠ। ਮਜਲਸ ਬੈਠੇ ਬਾਗਾਂ ਹੇਠ।*

ਘਾਮ ਮਾਇਨੇ ਤਪਸ਼, ਧੁੱਪ, ਗਰਮੀ, ਪਸੀਨਾ, ਅੱਗ ਆਦਿਕ। ਭਾਈ ਗੁਰਦਾਸ ਸਿੰਘ ਅਪਣੇ ਬਾਰਾਂਮਾਹ ਸ੍ਰੀ ਰਾਮਚੰਦਰ ਵਿਚ ਲਿਖਦੇ ਹਨ:

*ਜੇਠ ਜਗਾਵੈ ਘਾਮ ਜਿਉਂ ਮਾਤਾ ਰਾਮ ਬਿਓਗ॥*
*ਰਾਮ ਚਲੇ ਬਣਵਾਸ ਕਉ ਭਇਆ ਅਜੁਧਿਆ ਸੋਗ॥*

ਜਿਵੇਂ ਮੇਰੇ ਤੋਂ ਬਾਦ ਵਾਲੀ ਪੀੜ੍ਹੀ ਨੇ ਡੇਲੇ ਅਤੇ ਪੀਂਝੂ ਤੋੜੇ ਨਾ ਖਾਧੇ, ਮੈਂ ਪੀਲਾਂ ਤੋੜੀਆਂ ਨਾ ਖਾਧੀਆਂ। ਕਰੀਰ ਅਤੇ ਵਣ ਬੀਤੇ ਦੀਆਂ ਗੱਲਾਂ ਹੋ ਗਏ। ਬਾਵਾ ਗੁਲਾਮ ਫਰੀਦ ਜੀ ਦੀ ਕਾਫੀ ਦਾ ਬੰਦ ਹੈ:

*ਪੀਲੂੰ ਪੱਕੀਆਂ ਨੀ ਵੇ।*
*ਇਕ ਚੁਣ ਛਾਣ ਛਾਵੇਂ ਬਹੰਦੀਆਂ।*
*ਇਕ ਧੁੱਪ ਵਿਚ ਵੀ ਚੁਣਦੀਆਂ ਰਹੰਦੀਆਂ।*
*ਮੈਂ ਚੁਣ ਚੁਣ ਗਈਆਂ ਹਾਰ ਹੱਡੀਆਂ ਥੱਕੀਆਂ ਨੀ ਵੇ।*
*ਆਓ ਚੁਣੋ ਰਲ ਯਾਰ ਪੀਲੂੰ ਪੱਕੀਆਂ ਨੀ ਵੇ।*

*ਧੂਪ ਹਰ ਤਾਲਾਬ ਕਾ ਪਾਨੀ ਸੁਖਾ ਕਰ ਲੇ ਗਈ*
*ਆਹ ਕੇ ਮੌਸਮ ਕੋ ਕਿਸਕਾ ਲਹੂ ਪਿਲਾਇਆ ਜਾਏਗਾ ?*

(ਤਲਾਬਾਂ ਦਾ ਪਾਣੀ ਲੂਆਂ ਧੁੱਪਾਂ ਨੇ ਪੀ ਲਿਆ। ਹਉਕਿਆਂ ਦਾ ਮੌਸਮ ਨਾ ਜਾਣੇ ਕਿਸ ਕਿਸ ਦਾ ਲਹੂ ਪੀਏਗਾ। )

ਸਖਤ ਤਪਸ਼ ਵਿਚ, ਵਗਦੀਆਂ ਲੂਆਂ ਵਿਚ, ਬੀਂਡਾ ਘੰਟਿਆਂ ਬੱਧੀ ਰਾਗ ਅਲਾਪਦਾ ਰਹਿੰਦਾ ਹੈ। ਜੰਡਾਂ ਕਿੱਕਰਾਂ ਤੋਂ ਅਸੀਂ ਬਥੇਰੇ ਬੀਂਡੇ ਫੜੇ। ਪੋਠੋਹਾਰ ਦੇ ਪ੍ਰਸਿੱਧ ਰਾਗੀ ਭਾਈ ਸੁਜਾਨ ਸਿੰਘ ਹੱਲਿਆਂ ਵੇਲੇ ਦਿੱਲੀ ਆ ਵਸੇ। ਉਨ੍ਹਾਂ ਗੱਡੀ ਫੜਕੇ ਮੁੰਬਈ ਕੀਰਤਨ ਕਰਨ ਜਾਣਾ ਸੀ। ਸੇਵਕਾਂ ਸਮੇਤ ਦਿੱਲੀ ਰੇਲਵੇ ਸਟੇਸ਼ਨ ਗੱਡੀ ਉਡੀਕਣ ਲੱਗੇ। ਸਾਥੀਆਂ ਨੂੰ ਆਖਿਆ– ਬੀਂਡਾ ਕਿੰਨੀ ਸੁਹਣੀ ਸੁਰ ਵਿਚ ਗਾ ਰਿਹਾ ਹੈ। ਗੱਡੀਆਂ ਦੀਆਂ ਵਿਸਲਾਂ, ਇੰਜਣਾ ਦੇ ਫਰਾਟੇ, ਸ਼ੰਟਿੰਗ, ਅਨਾਊਂਸਮੈਂਟਾਂ, ਮੁਸਾਫਰਾਂ ਦੇ ਜਮਘਟੇ ਦਾ ਸ਼ੋਰ, ਭਾਈ ਸਾਹਿਬ ਤੁਸੀਂ ਬੀਂਡੇ ਦੀ ਆਵਾਜ਼ ਕਿਥੋਂ ਸੁਣ ਲਈ ? ਹੱਸ ਪਏ, ਕਹਿੰਦੇ ਕਿਸੇ ਦਿਨ ਇਸਦਾ ਜਵਾਬ ਦਿਆਂਗੇ ।

ਮੁੰਬਈ ਤੋਂ ਵਾਪਸ ਆ ਗਏ। ਕੁਝ ਦਿਨਾ ਬਾਦ ਦਿੱਲੀ ਦੇ ਬਾਜ਼ਾਰ ਵਿਚ ਸਾਥੀਆਂ ਨਾਲ ਤੁਰੇ ਜਾ ਰਹੇ ਸਨ, ਜੇਬ ਵਿਚੋਂ ਚਾਂਦੀ ਦਾ ਰੁਪਈਆ ਕੱਢਿਆ, ਸੜਕ ਉੱਪਰ ਸੁੱਟ ਦਿੱਤਾ। ਚਾਂਦੀ ਦੀ ਟੁਣਕਾਰ ਸੁਣਕੇ ਨੇੜੇ ਦੇ ਪੰਜ ਛੇ ਬਾਣੀਆਂ ਨੇ ਦੁਕਾਨਾਂ ਵਿਚੋਂ ਸਿਰ ਬਾਹਰ ਸੜਕ ਵੱਲ ਕੱਢੇ। ਭਾਈ ਸਾਹਿਬ ਹੱਸ ਪਏ, ਕਿਹਾ– ਦੇਖ ਲਿਆ ? ਇੰਨੇ ਸ਼ੋਰ ਵਿਚ ਚਾਂਦੀ ਦੀ ਟੁਣਕਾਰ ਪਛਾਣ ਕੇ ਬਾਣੀਆਂ ਰੁਪਈਏ ਵੱਲ ਦੇਖਣ ਲਗਦਾ ਹੈ। ਇਹ ਆਵਾਜ਼ ਉਸਦੇ ਦਿਮਾਗ ਨੇ ਸੰਭਾਲੀ ਹੋਈ ਹੈ। ਸੁਰਾਂ ਨੂੰ ਪਿਆਰ ਕਰਨ ਵਾਲੇ ਬੰਦੇ ਅਨੰਤ ਸ਼ੋਰ ਵਿਚ ਬੀਂਡੇ ਦੀ ਆਵਾਜ਼ ਪਛਾਣ ਲੈਣਗੇ।

ਤਲਵੰਡੀਓਂ ਆਖਰ ਦੱਖਣ ਵਲ ਜਾਣ ਲੱਗੇ ਤਾਂ ਦਸਮ ਪਾਤਸ਼ਾਹ ਨੇ ਮਿਹਰਬਾਨ ਹੋਕੇ ਫੁਰਮਾਇਆ– ਮਾਲਵੇ ਦੀ ਸੰਗਤ ਨੇ ਬੜੀ ਸੇਵਾ ਕੀਤੀ, ਦੱਸੋ ਭਾਈਓ ਕੀ ਇਨਾਮ ਦੇਈਏ ? ਮਲਵਈਆਂ ਨੇ ਕਿਹਾ– ਮਹਾਰਾਜ ਸਮੇਂ ਸਿਰ ਮੀਂਹ ਪਾ ਦਿਆ ਕਰਿਓ, ਸਾਡੇ ਮੋਠ ਬਾਜਰੇ ਹੋ ਜਾਇਆ ਕਰਨਗੇ। ਹਜ਼ੂਰ ਹੱਸ ਪਏ, ਕਿਹਾ, ਅਸੀਂ ਤਾਂ ਦੂਰ ਦੱਖਣ ਪੱਛਮ ਦੇਸਾਂ ਤੱਕ ਦੇ ਰਾਜਭਾਗ ਤੁਹਾਨੂੰ ਬਖਸ਼ਣੇ ਚਾਹੁੰਦੇ ਸਾਂ ? ਮਲਵਈਆਂ ਕਿਹਾ– ਨਹੀਂ ਜੀ। ਦੂਰ ਦੇ ਦੱਖਣ ਪੱਛਮ ਦੇਸਾਂ ਵਿਚ ਜੇ ਅਸੀਂ ਰਾਜ ਕਰਨ ਚਲੇ ਗਏ ਫਿਰ ਚੋਰ ਇਥੋਂ ਸਾਡੇ ਪਸ਼ੂ ਚੋਰੀ ਕਰਕੇ ਨਾ ਲੈ ਜਾਣਗੇ ? ਅਸੀਂ ਐਥੀ ਠੀਕ ਆਂ ਮਹਾਰਾਜ।

ਜੇਠ ਦੀ ਵਿਚਾਰ ਨੂੰ ਮਹਾਰਾਜ ਦੇ ਸ਼ਬਦ ਨਾਲ ਸੰਪੂਰਨ ਕਰੀਏਃ

*ਮਾਹੁ ਜੇਠ ਭਲਾ ਪ੍ਰੀਤਮ ਕਿਉ ਬਿਸਰੈ॥*
*ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ॥*
*ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥*
*ਸਾਚੈ ਮਹਿਲ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥*
*ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥*
*ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥*

ਤੁਖਾਰੀ ਮਃ ੧

(ਜੇਠ ਦਾ ਮਹੀਨਾ ਚੰਗਾ ਹੈ, ਫਿਰ ਪ੍ਰੀਤਮ ਕਿਉਂ ਵਿਸਰ ਜਾਏ ? ਥਲ ਭੱਠੇ ਵਾਂਗ ਤਪ ਰਿਹਾ ਹੈ ਤਦ ਜੀਵ-ਇਸਤਰੀ ਪ੍ਰਭੂ ਪਤੀ ਅੱਗੇ ਬੇਨਤੀ ਕਰਦੀ ਹੈ, ਉਸ ਦੇ ਗੁਣ ਯਾਦ ਕਰਦੀ ਹੈ ਤਾਂਕਿ ਪ੍ਰਭੂ ਨੂੰ ਚੰਗੀ ਲੱਗਣ ਲੱਗ ਜਾਏ। ਉਹ ਵੈਰਾਗੀ ਸੱਚੇ ਮਹਿਲ ਵਿਚ ਰਹਿੰਦਾ ਹੈ। ਆਗਿਆ ਮਿਲੇ ਤਾਂ ਮਿਲਾਪ ਨਸੀਬ ਹੋਵੇ। ਉਹ ਹਰਿ ਤੋਂ ਬਿਨਾ ਨਿਮਾਣੀ ਨਿਤਾਣੀ ਹੈ, ਮਹਿਲ ਦਾ ਸੁਖ ਕਿਵੇਂ ਮਿਲੇ ? ਜੋ ਜੀਵ-ਇਸਤਰੀ ਜੇਠ ਮਹੀਨੇ ਪ੍ਰਭੂ ਪਤੀ ਦੀ ਕਿਰਪਾ ਨਾਲ ਗੁਣਵਾਨ ਹੋਕੇ ਉਸ ਨੂੰ ਜਾਣ ਲੈਂਦੀ ਹੈ ਉਹ ਉਸ ਪ੍ਰਭੂ ਵਰਗੀ ਹੀ ਹੋ ਜਾਂਦੀ ਹੈ।)

**ਹਾੜ੍ਹ**

ਸੰਸਕ੍ਰਿਤ ਵਿਚ ਆਸ਼ਾੜ, ਬਿਕ੍ਰਮੀ ਸੰਮਤ ਦਾ ਚੌਥਾ ਮਹੀਨਾ ਹਾੜ੍ਹ ਹੈ। ਜੇਠ ਅਤੇ ਹਾੜ੍ਹ ਦੋ ਮਹੀਨੇ ਧਰਤੀ ਭੱਠੀ ਬਣ ਜਾਂਦੀ ਹੈ। ਮਾਂ ਕਿਹਾ ਕਰਦੀ- ਪੀਲਾਂ ਪਕਾਣ ਲਈ ਰੱਬ ਨੇ ਤਵੀ ਤਪਾਅ ਲਈ ਹੈ। ਰਾੜੇ ਅੱਖਰ ਦੇ ਪੈਰ ਹੇਠੋਂ ਅੱਧਾ ਹਹਾ ਹਟਾ ਦੇਈਏ ਤਾਂ ਸ਼ਬਦ ਬਣਦਾ ਹੈ ਹਾੜ, ਇਸਦਾ ਮਾਇਨਾ ਹੈ ਪ੍ਰੇਤ, ਜਿੰਨ। ਇਨ੍ਹੀ ਦਿਨੀਂ ਕੱਲਰਾਂ, ਰੋਹੀਆਂ ਵਿਚ ਹਾੜ ਬੋਲਦੇ ਅਸੀਂ ਆਪ ਸੁਣੇ। ਫਰਾਂਹ ਦੇ ਰੁੱਖ ਸੀਟੀਆਂ ਮਾਰਦੇ, ਜਿਵੇਂ ਅਜਗਰ ਫੁੰਕਾਰਦੇ, ਜਿੰਨ ਦਹਾੜਦੇ ਹੋਣ, ਗਰਮ ਲੂਆਂ ਜਿਸਮ ਝੁਲਸਦੀਆਂ ਹੋਈਆਂ ਲੰਘਦੀਆਂ। ਦੁਪਹਿਰੇ ਖੇਤ ਰੋਟੀ ਲੈਕੇ ਜਾਂਦਿਆਂ ਸਿਵਿਆਂ ਤੋਂ ਪਰੇ ਹਟਕੇ, ਵਲ ਪਾਕੇ ਲੰਗਦੇ। ਮੈਂ ਅਪਣੇ ਚਾਚੇ ਦੇ ਮੁੰਡੇ ਨੂੰ ਆਖਦਾ- ਮੈਂ ਤਾਂ ਬਚ ਜਾਊਂਗਾ ਕਿਉਂਕਿ ਕੜਾ ਪਹਿਨਿਆਂ ਹੋਇਆ ਹੈ, ਤੂੰ ਕੀ ਕਰੇਂਗਾ ਜੇ ਜਿੰਨ ਟੱਕਰਿਆ ? ਉਹ ਫਖਰ ਨਾਲ ਜੇਬ ਉੱਪਰ ਲੱਗਾ ਨਿੱਕਾ ਜਿਹਾ ਬਕਸੂਆ ਦਿਖਾ ਕੇ ਆਖਦਾ- ਆਹ ਦੇਖ, ਲੋਹਾ ਦੇਖਣ ਸਾਰ ਜਿੰਨ ਥਰ-ਥਰ ਕੰਬਣ ਲਗ ਜਾਂਦੈ। ਮੈਂ ਸੋਚਦਾ, ਇਸੇ ਕਰਕੇ ਤਾਂ ਗੁਰੂ ਮਹਾਰਾਜ ਨੇ ਸਰਬਲੋਹ ਵਰਤਣ ਦਾ ਹੁਕਮ ਕੀਤਾ।

ਸਰਦੀਆਂ ਵਿਚ ਵੀ ਕਿਧਰੇ ਜਾਵਾਂ, ਪਾਣੀ ਦੀ ਬੋਤਲ ਮੈਂ ਨਾਲ ਰਖਦਾਂ। ਭਾਈ ਮਰਦਾਨੇ ਨੂੰ ਬਾਬਾ ਜੀ ਦਾ ਹੁਕਮ ਸੀ- ਪੈਸਾ ਟਕਾ, ਖਾਣ ਪੀਣ, ਪਹਿਨਣ ਦੀ ਕੋਈ ਵਸਤ ਨਾਲ ਨਹੀਂ ਚੁਕਣੀ। ਇਨ੍ਹਾਂ ਮਹੀਨਿਆਂ ਵਿਚ ਏਸ਼ੀਆ ਦੀਆਂ ਲੰਮੀਆਂ ਵਾਟਾਂ ਕਿਵੇਂ ਤੈਅ ਕੀਤੀਆਂ ਹੋਣਗੀਆਂ ? ਪ੍ਰਾਚੀਨ ਪੰਥ-ਪ੍ਰਕਾਸ਼ ਵਿਚ ਭਾਈ ਰਤਨ ਸਿੰਘ ਭੰਗੂ ਦਾ ਕਥਨ:

*ਬਾਬੇ ਕੀ ਗਤਿ ਬਾਬਉ ਜਾਣੈ। ਕੈ ਜਾਣੈ ਜੋ ਨਾਲ ਫਿਰਾਣੈ।*

(ਬਾਬੇ ਦੀ ਕੁਦਰਤ ਬਾਬਾ ਜਾਣਦਾ ਹੈ ਜਾਂ ਫਿਰ ਉਹ ਜਾਣਦਾ ਹੈ ਜੋ ਨਾਲ ਨਾਲ ਫਿਰਦਾ ਰਿਹਾ। )

ਤੁਰੇ ਜਾਂਦਿਆਂ ਭਾਈ ਮਰਦਾਨੇ ਨੂੰ ਪਿਆਸ ਲੱਗੀ, ਪਾਣੀ ਮੰਗਿਆ, ਬਾਬਾ ਜੀ

ਨੇ ਕਿਹਾ– ਇੱਥੇ ਜੰਗਲਾਂ ਰੋਹੀਆਂ ਵਿੱਚ ਕਿੱਥੇ ਪਾਣੀ ? ਭਾਈ ਨੇ ਆਤੁਰਤਾ ਜ਼ਾਹਰ ਕੀਤੀ ਤਾਂ ਬਾਬਾ ਜੀ ਨੇ ਕਿਹਾ– ਅਹੁ ਦੇਖੋ, ਗਿੱਦੜਾਂ ਦੀ ਡਾਰ ਭੱਜੀ ਜਾ ਰਹੀ ਹੈ, ਜੀਭਾਂ ਲਮਕਦੀਆਂ ਹਨ, ਪਿਆਸੇ ਹਨ, ਇਨ੍ਹਾਂ ਨੂੰ ਪਤਾ ਹੈ ਪਾਣੀ ਦਾ। ਇਨ੍ਹਾਂ ਪਿੱਛੇ ਚੱਲੀਏ। ਦੋ ਤਲਾਬ ਦੇਖੇ, ਪਹਿਲੇ ਤਲਾਬ ਦਾ ਪਾਣੀ ਸੁੰਘਕੇ ਛਡ ਗਏ, ਅਗਲੇ ਤਲਾਬ ਤੋਂ ਪਾਣੀ ਪੀਣ ਲੱਗੇ। ਬਾਬਾ ਜੀ ਨੇ ਕਿਹਾ– ਚੱਖ ਕੇ ਦੇਖੋ ਭਾਈ, ਪਹਿਲੇ ਤਲਾਬ ਦਾ ਪਾਣੀ ਪੀਣ ਯੋਗ ਨਹੀਂ। ਭਾਈ ਮਰਦਾਨਾ ਨੇ ਚੱਖਿਆ, ਦੱਸਿਆ– ਹਾਂ ਜੀ ਕੌੜਾ ਹੈ। ਅਗਲੇ ਤਲਾਬ ਦਾ ਮਿੱਠਾ ਪਾਣੀ ਪੀਕੇ ਬਾਬਾ ਜੀ ਨੇ ਕਿਹਾ– ਆਦਮੀ ਸੁੰਘਕੇ ਸੁਆਦ ਨਹੀਂ ਪਛਾਣ ਸਕਦਾ, ਪਸ਼ੂ ਪਛਾਣ ਜਾਂਦੇ ਨੇ, ਆਦਮੀ ਅਪਣੀ ਅਕਲ ‘ਤੇ ਕਿਸ ਵਾਸਤੇ ਮਾਣ ਕਰਦੈ ਫਿਰ ?

ਮੋਹਨ ਰਾਕੇਸ਼ (1925–72), ਜੰਡ ਵਾਲੀ ਗਲੀ, ਅੰਮ੍ਰਿਤਸਰ ਜੰਮਿਆਂ ਪਲਿਆ, ਪੰਜਾਬੀ ਵਿਚ ਨਹੀਂ, ਹਿੰਦੀ ਵਿਚ ਨਿੱਗਰ ਸਾਹਿਤ ਦੀ ਰਚਨਾ ਕੀਤੀ ਪਰ ਉਸ ਪਾਗਲ ਨੇ ਹਿੰਦੀ ਵਿਚ ਲਿਖਣਾ ਸੀ ਲਿਖੀ ਜਾਂਦਾ, ਏਨੀ ਔਖੀ ਜ਼ਬਾਨ ਕਿਉਂ ਲਿਖੀ ? ਚੰਦਰਧਰ ਸ਼ਰਮਾ ਗੁਲੇਰੀ ਦੀ *ਉਸਨੇ ਕਹਾ ਥਾ* ਜਾਂ ਕ੍ਰਿਸ਼ਨਾ ਸੋਬਤੀ ਦੀ *ਜ਼ਿੰਦਗੀਨਾਮਾ* ਵਰਗੀ ਹਿੰਦੀ ਲਿਖਦਾ ? ਉਸਦਾ ਨਾਟਕ *ਹਾੜ੍ਹ ਦਾ ਇਕ ਦਿਨ* ਪੜ੍ਹ ਕੇ ਦੇਖਣਾ, ਦੰਗ ਰਹਿ ਜਾਓਗੇ। ਮਣੀਕੌਲ ਨੇ 1971 ਵਿਚ ਇਸ ਉਪਰ ਫਿਲਮ ਬਣਾਈ ਜਿਸਨੂੰ ਫਿਲਮ ਫੇਅਰ ਦਾ ਪਹਿਲਾ ਇਨਾਮ ਮਿਲਿਆ। ਇਕ ਨਹੀਂ, ਹਾੜ੍ਹ ਦੇ ਤਿੰਨ ਦਿਨ ਦਿਖਾਏ ਹਨ, ਇਕ ਇਕ ਦਿਨ ਵਿਚਕਾਰ ਮੁੱਦਤਾਂ ਦੇ ਵਕਫੇ। ਗਰਾਂ ਦੀ ਕੁੜੀ ਮੱਲਿਕਾ ਦੀ ਕਾਲੀਦਾਸ ਨਾਲ ਸ਼ਾਂਤ, ਖਾਮੋਸ਼ ਪ੍ਰੀਤ। ਕਾਲੀਦਾਸ ਨੂੰ ਰਾਜਕਵੀ ਦੇ ਸਨਮਾਨ ਨਾਲ ਨਿਵਾਜਕੇ ਉਜੈਨ ਦੇ ਮਹਾਰਾਜੇ ਨੇ ਪਹਿਲਾਂ ਮਹਿਲਾਂ ਵਿਚ ਰੱਖਿਆ, ਫਿਰ ਕਸ਼ਮੀਰ ਦਾ ਹਾਕਮ ਥਾਪਕੇ ਸ਼੍ਰੀਨਗਰ ਭੇਜ ਦਿੱਤਾ। ਉਹ ਉੱਕਾ ਹੀ ਭੁੱਲ ਗਿਆ ਮੱਲਿਕਾ ਨਾਮ ਦੀ ਕੋਈ ਕੁੜੀ ਵੀ ਹੋਇਆ ਕਰਦੀ ਸੀ। ਮੱਲਿਕਾ ਭੋਜ-ਪੱਤੇ ਇਕੱਠੇ ਕਰਦੀ ਰਹਿੰਦੀ, ਸਿਉਂ ਸਿਉਂ ਕੇ ਕਿਤਾਬ ਬਣਾਉਂਦੀ ਰਹਿੰਦੀ– ਇਨ੍ਹਾਂ ਕੋਰੇ ਵਰਕਿਆਂ ਉਤੇ ਮਹਾਂਕਵੀ ਰਚਨਾ ਕਰੇਗਾ ਤਾਂ ਉਸ ਵਿਚ ਮੇਰਾ ਹਿੱਸਾ ਵੀ ਤਾਂ ਹੋਏਗਾ ਨਾ ! ਬੱਦਲਾਂ ਵੱਲ ਦੇਖਕੇ ਮਾਂ ਨੂੰ ਆਖਦੀ– ਸਾਰੇ ਬੱਦਲ ਉਜੈਨੀ ਵੱਲ ਕਿਉਂ ਜਾਂਦੇ ਨੇ ਮਾਂ ? ਫਿਰ ਪਰਤਦੇ ਵੀ ਨਹੀਂ।

ਮੁੱਦਤ ਬਾਦ ਕਾਲੀਦਾਸ ਢਲਦੀ ਉਮਰੇ ਪਿੰਡ ਪੁੱਜਾ, ਮੱਲਿਕਾ ਦੇ ਘਰ ਗਿਆ। ਮੱਲਿਕਾ ਨੇ ਕਿਹਾ– ਯਕੀਨ ਨਹੀਂ ਕਿ ਤੂੰ, ਤੂੰ ਹੀ ਹੈਂ। ਤੈਨੂੰ ਦੇਖਣ ਵਾਲੀ ਮੈਂ, ਮੈਂ ਹੀ ਹਾਂ ਕਿ ਕੋਈ ਹੋਰ ਹੈ ? ਕਾਲੀਦਾਸ ਦਾ ਜਵਾਬ– ਦ੍ਰਿਸ਼ ਓਨੇ ਨਹੀਂ ਬਦਲਦੇ ਮੱਲਿਕਾ ਜਿੰਨੀ ਦ੍ਰਿਸ਼ਟੀ ਬਦਲਦੀ ਹੈ।

ਕੋਰੇ ਕਾਗਜ਼ਾਂ ਦਾ ਗ੍ਰੰਥ ਕਾਲੀਦਾਸ ਨੂੰ ਫੜਾਉਂਦੀ ਹੈ– ਇਸ ਉਪਰ ਤੂੰ ਕਾਵਿ-ਨਾਟ ਲਿਖਣੇ ਸਨ ਕਾਲੀਦਾਸ। ਕਾਲੀਦਾਸ ਦੇਖਦਾ ਹੈ, ਥਾਂ ਥਾਂ ਸੁੱਕੀਆਂ ਰੰਗ ਬਰੰਗੀਆਂ

ਫੁਲਪੱਤੀਆਂ ਹਨ, ਥਾਂ ਥਾਂ ਸੁੱਕੇ ਹੰਝੂਆਂ ਦੇ ਨਿਸ਼ਾਨ। ਕਾਲੀਦਾਸ ਆਖਦਾ ਹੈ– ਕੋਰੇ ਨਹੀਂ ਇਹ ਵਰਕੇ ਮੱਲਿਕਾ, ਇਨ੍ਹਾਂ ਉਪਰ ਤੇਰਾ ਮਹਾਂਕਾਵਿ ਲਿਖਿਆ ਜਾ ਚੁਕੈ, ਅਨੰਤ ਸਰਗਾਂ ਦਾ ਅਮਰ ਮਹਾਂਕਾਵਿ। ਮੈਂ ਇਸ ਉਪਰ ਹੁਣ ਕੀ ਲਿਖਣੈ ?

*ਮੇਘਦੂਤ* ਦੇ ਕਰਤਾ ਕਾਲੀਦਾਸ ਦੀ ਕਥਾ ਰਚਣ ਵੇਲੇ ਰਾਕੇਸ਼ ਨੇ ਸਾਵਣ ਦਾ ਮਹੀਨਾ ਕਿਉਂ ਨਹੀਂ ਚੁਣਿਆਂ, ਹਾੜ੍ਹ ਦਾ ਕਿਉਂ ? ਕਿਉਂਕਿ ਕਥਾ ਉਸਨੇ ਕਾਲੀਦਾਸ ਦੀ ਨਹੀਂ, ਮੱਲਿਕਾ ਦੀ ਸੁਣਾਉਣੀ ਸੀ ਜਿਸਦੇ ਜੀਵਨ ਵਿਚ ਸਾਵਣ ਹੈ ਈ ਨੀਂ ਸੀ। ਕਾਲੀਦਾਸ ਦੀ ਕਥਾ ਅਗਲੇ ਮਹੀਨੇ ਸਾਵਣ ਦੀ ਸੰਗਰਾਂਦ ਦੇ ਦਿਨ ਮੈਂ ਸੁਣਾਵਾਂਗਾ ਪਾਠਕੋ, ਉਡੀਕਣਾ। ਜਿਹੋ ਜਿਹਾ ਕਾਲੀਦਾਸ ਉਹੋ ਜਿਹਾ ਟੈਗੋਰ। ਟੈਗੋਰ ਦਾ ਵਾਕ– ਨਿੱਕਾ ਬੱਦਲ ਹੌਲੀ ਹੌਲੀ ਉਡਦਾ ਜਾਂਦਾ ਦੇਖਿਆ, ਕੋਈ ਕੋਈ ਬੂੰਦ ਵੀ ਡਿੱਗੀ। ਝਿੜਕਾਂ ਖਾਕੇ ਕੋਈ ਬੱਚਾ ਜਿਵੇਂ ਨੀਵੀਂ ਪਾਈ ਤੁਰਿਆ ਜਾਂਦਾ ਹੋਵੇ।

ਪੰਜ ਸਾਲ ਪਹਿਲਾਂ ਫੋਨ ਆਇਆ– ਜੀ ਤੁਸੀਂ ਮੈਨੂੰ ਨਹੀਂ ਜਾਣਦੇ। ਮੇਰਾ ਨਾਮ ਬੂਟਾ ਸਿੰਘ ਹੈ, ਤੁਹਾਡੀ ਲਿਖੀ ਬਾਬਾ ਬੰਦਾ ਸਿੰਘ ਦੀ ਸਾਖੀ ਪੜ੍ਹਕੇ ਹਟਿਆਂ। ਉਸ ਵਿਚ ਇਕ ਯੋਧੇ ਫਤਿਹ ਸਿੰਘ ਦਾ ਜ਼ਿਕਰ ਹੈ ਜਿਸਨੇ ਸੂਬਾ ਸਰਹਿੰਦ ਵਜ਼ੀਰ ਖਾਨ ਦੀ ਗਰਦਣ ਉਡਾਈ ਸੀ। ਉਹ ਮੇਰੇ ਬਾਬਾ ਜੀ ਸਨ। ਮੇਰਾ ਪਿੰਡ ਚੱਕ ਫਤਿਹ ਸਿੰਘ ਵਾਲਾ ਹੈ।

ਮੈ ਕਿਹਾ– ਏਸ ਖਾਨਦਾਨ ਨੂੰ ਮੇਰਾ ਨਮਸਕਾਰ, ਮਿਲ ਕੇ ਬਾਕੀ ਗੱਲਾਂ ਸੁਣਾਂਗਾ, ਫੋਨ ਉਪਰ ਨਹੀਂ। ਮਿਲੇ, ਇਹ ਜਾਣਕਾਰੀ ਮਿਲੀ। ਚਾਰ ਭਰਾ ਸਨ, ਸਭ ਤੋਂ ਵੱਡੇ ਰਾਮ ਸਿੰਘ, ਸਭ ਤੋਂ ਛੋਟੇ ਫਤਿਹ ਸਿੰਘ। ਇਲਾਕੇ ਨੂੰ ਪਤਾ ਸੀ ਦਸਮ ਪਾਤਸ਼ਾਹ ਤਲਵੰਡੀ ਠਹਿਰੇ ਹੋਏ ਹਨ। ਇਕ ਸਵੇਰ ਫਤਿਹ ਸਿੰਘ ਉਠੇ, ਇਸ਼ਨਾਨ ਕੀਤਾ, ਘੋੜਾ ਬੀੜਿਆ, ਤਲਵੰਡੀ ਪੁੱਜੇ, ਮਹਾਰਾਜ ਦੇ ਦਰਸਨ ਕੀਤੇ, ਬਚਨ ਸੁਣੇ, ਬੇਨਤੀ ਕੀਤੀ– ਹਜ਼ੂਰ ਮੇਰਾ ਪਿੰਡ ਨੇੜੇ ਹੀ ਹੈ, ਉਥੇ ਚਰਨ ਪਾਓ। ਮਹਾਰਾਜ ਨੇ ਹਾਂ ਕਰ ਦਿੱਤੀ। ਖੁਸ਼ੀ ਖੁਸ਼ੀ ਫਤਿਹ ਸਿੰਘ ਵਾਪਸ ਆਏ, ਸਾਰੀ ਗੱਲ ਦੱਸੀ। ਭਾਈ ਰਾਮ ਸਿੰਘ ਗੁੱਸੇ ਹੋ ਗਏ, ਕਿਹਾ– ਪਹਿਲਾਂ ਘਰ ਸਲਾਹ ਕਿਉਂ ਨਹੀਂ ਕੀਤੀ ? ਫਤਿਹ ਸਿੰਘ ਨੇ ਕਿਹਾ– ਕੁੱਝ ਗਲਤ ਹੋ ਗਿਆ ਭਾਈ ਜੀ ?

–ਗਲਤ ਤਾਂ ਹੋ ਈ ਗਿਆ ਸਭ ਕੁੱਝ। ਪਹਿਲਾਂ ਪਰਿਵਾਰ ਨਾਲ ਸਲਾਹ ਕਰਨੀ ਸੀ, ਪਰਿਵਾਰ ਹਾਮੀ ਭਰਦਾ ਫਿਰ ਪਿੰਡ ਦਾ ਇਕੱਠ ਕਰਨਾ ਸੀ। ਇਹ ਨਹੀਂ ਸੋਚਿਆ ਉਹ ਕਿੱਡੀ ਵੱਡੀ ਹਸਤੀ ਹਨ। ਆਪਾਂ ਉਨ੍ਹਾਂ ਨੂੰ ਬਿਠਾਵਾਂਗੇ ਕਿੱਥੇ, ਖੁਆਵਾਂਗੇ ਪਿਲਾਵਾਂਗੇ ਕੀ ? ਆਪਾਂ ਭਾਈ ਡੱਲਾ ਸਿੰਘ ਜਿੱਡੇ ਜ਼ਿਮੀਦਾਰ ਕਿੱਥੇ ਆਂ ?

ਫਤਿਹ ਸਿੰਘ ਸਾਰਾ ਦਿਨ ਸਾਰੀ ਰਾਤ ਬੇਚੈਨ ਰਹੇ। ਉੱਠੇ, ਘੋੜਾ ਬੀੜਿਆ, ਤਲਵੰਡੀ ਪੁਜੇ। ਮਹਾਰਾਜ ਨੂੰ ਮੱਥਾ ਟੇਕਿਆ। ਕਿਹਾ– ਤੁਸੀਂ ਤਾਂ ਦਿਆਲੂ ਹੋ ਮਹਾਰਾਜ,

ਗਰੀਬਾਂ ਦੀ ਬੇਨਤੀ ਮੰਨ ਲੈਂਦੇ ਹੋ। ਇਸ ਕਰਕੇ ਦੁਬਾਰਾ ਹਾਜ਼ਰ ਹੋਇਆ ਹਾਂ ਕਿ ਗਰਮੀਂ ਬਹੁਤ ਹੈ, ਮਿੱਟੀ ਨਾਲ ਭਰੀਆਂ ਨ੍ਹੇਰੀਆਂ ਵਗਦੀਆਂ ਹਨ, ਜੇ ਬਾਰਸ਼ਾਂ ਖੁੱਲ੍ਹੀਆਂ ਤੋਂ ਚੁਮਾਸੇ ਵਿਚ ਚਰਨ ਪਾਓਂ ਤਾਂ ਵਧੀਕ ਠੀਕ ਨਾ ਰਹੇ? ਮਹਾਰਾਜ ਹੱਸ ਪਏ, ਫੁਰਮਾਇਆ- ਜਿਹੋ ਜਿਹਾ ਤੁਸੀਂ ਰੁੱਖਾ ਸੁੱਖਾ ਖਾਂਦੇ ਹੋ ਭਾਈ ਉਹੋ ਜਿਹਾ ਛਕਾਂਗੇ ਤੁਹਾਡੇ ਕੋਲ, ਜਾਓ ਤਿਆਰੀਆਂ ਕਰੋ, 18 ਜੇਠ ਨੂੰ ਆਵਾਂਗੇ, ਇਕ ਹਫਤਾ 25 ਜੇਠ ਤਕ ਰਹਾਂਗੇ। ਭਾਈ ਜੀ ਨੇ ਪਰਤ ਕੇ ਹੁਕਮ ਸੁਣਾ ਦਿੱਤਾ। ਹੁਣ ਕਾਹਦਾ ਕਿੰਤੂ ਪ੍ਰੰਤੂ। ਗੁਆਂਢੀ ਪਿੰਡਾਂ ਦੇ ਇਕੱਠ ਹੋਏ, ਰਸਦਾਂ ਆਉਣ ਲੱਗੀਆਂ, ਸੰਗਤ ਵਾਸਤੇ ਦਰੀਆਂ ਚਾਦਰਾਂ ਆਉਣ ਲੱਗੀਆਂ। ਆਬਾਦੀ ਬਾਹਰ ਛੱਪੜ ਕਿਨਾਰੇ ਘਾਹ ਫੂਸ, ਝਾੜੀਆਂ ਸਾਫ ਕੀਤੇ, ਜਿੱਧਰੋਂ ਸਵਾਰੀ ਆਉਣੀ ਸੀ ਉਸ ਪਾਸੇ ਪਹੇ ਉਪਰ ਪਾਣੀ ਦਾ ਛਿੜਕਾਅ ਕੀਤਾ। ਆਖਰ ਘੋੜਾ ਦਿੱਸਿਆ, ਸੰਗਤ ਸਾਵਧਾਨ ਹੋਈ, ਅੱਗੇ ਵਧ ਕੇ ਸਭ ਤੋਂ ਪਹਿਲਾਂ ਫਤਿਹ ਸਿੰਘ ਨੇ ਰਕਾਬ ਉਪਰ ਮੱਥਾ ਰੱਖਿਆ, ਅਸੀਸ ਮਿਲੀ, ਸਵੇਰ ਦਾ ਸਮਾ ਸੀ, ਹਵਾ ਦਾ ਠੰਢਾ ਬੁੱਲਾ ਆਇਆ, ਹੱਸ ਕੇ ਮਹਾਰਾਜ ਬੋਲੇ- ਤੁਸੀ ਤਾਂ ਕਹਿੰਦੇ ਸੀ ਗਰਮੀ ਹੈ, ਮਿੱਟੀ ਆਲੀਆਂ ਨ੍ਹੇਰੀਆਂ ਹਨ, ਇਥੇ ਤਾਂ ਫਤਿਹ ਸਿੰਘ ਪਾਉਂਟਾ ਸਾਹਿਬ ਬਣਿਆ ਪਿਐ? ਜਿੱਥੇ ਹਜ਼ੂਰ ਬਿਰਾਜਮਾਨ ਹੋਏ ਉਥੇ ਹੁਣ ਇਤਿਹਾਸਕ ਗੁਰਦਵਾਰਾ ਹੈ ਜਿਸ ਦਾ ਨਾਮ ਪਾਉਂਟਾ ਸਾਹਿਬ ਹੈ।

ਮਹਾਰਾਜ ਦਾ ਪੁਰਾਣਾ ਚੋਲਾ ਪਿਆ ਹੈ, ਮਾਤਾ ਸੁੰਦਰੀ ਜੀ ਦਾ ਪੁਰਾਣਾ ਲਿਬਾਸ ਪਿਆ ਹੈ, ਨਵੇਂ ਸਿਲਵਾ ਕੇ ਭੇਟ ਕੀਤੇ ਸਨ। ਭਾਈ ਫਤਿਹ ਸਿੰਘ ਦੀ ਕਿਰਪਾਨ ਪਈ ਹੈ ਜਿਸ ਨਾਲ ਸੂਬਾ ਸਰਹਿੰਦ ਦਾ ਮਾਨ ਤਾਨ ਹੋਇਆ ਸੀ।

ਗੁਰੂ ਨਾਨਕ ਸਾਹਿਬ ਦਾ ਸ਼ਬਦ ਪੜ੍ਹੀਏ:

*ਆਸਾੜੁ ਭਲਾ ਸੂਰਜੁ ਗਗਨਿ ਤਪੈ॥*
*ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥*
*ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥*
*ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥*
*ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥*
*ਨਾਨਕ ਜਿਸਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭੁ ਨਾਲੇ॥*

ਤੁਖਾਰੀ ਮ: ੧

(ਹਾੜ੍ਹ ਦਾ ਮਹੀਨਾ ਚੰਗਾ ਹੈ, ਅਸਮਾਨੀ ਸੂਰਜ ਤਪਦਾ ਹੈ। ਧਰਤੀ ਧੁੱਪ ਦਾ ਦੁਖ ਸਹਿੰਦੀ ਹੈ, ਸੂਰਜ ਜਲ ਸੁਕਾ ਦਿੰਦਾ ਹੈ, ਧਰਤੀ ਅਗਨੀ ਵਾਂਗ ਤਪਦੀ ਹੈ, ਜੀਅ ਜੰਤ ਧੁਖ ਧੁਖ ਮਰਦੇ ਹਨ ਤਾਂ ਵੀ ਸੂਰਜ ਅਪਣਾ ਕਰਤੱਬ ਨਹੀਂ ਛਡਦਾ। ਸੂਰਜ ਦਾ ਰਥ ਫਿਰਦਾ ਹੈ, ਜੀਵ ਇਸਤ੍ਰੀ ਛਾਂ ਭਾਲਦੀ ਹੈ। ਬਾਰ ਦੇ ਇਲਾਕੇ ਵਿਚ ਬੀਂਡੇ ਗਾਉਂਦੇ ਹਨ।

ਔਗਣਾ ਦੀ ਪੰਡ ਚੁਕੀ ਇਸਤ੍ਰੀ ਚਲ ਪੈਂਦੀ ਹੈ, ਪਰਲੋਕ ਵਿਚ ਭੀ ਦੁਖ ਮਿਲੇਗਾ। ਸੁਖ ਉਸ ਨੂੰ ਮਿਲੇਗਾ ਜੋ ਮਾਲਕ ਨੂੰ ਚੇਤੇ ਰਖੇਗਾ। ਜਿਸਨੂੰ ਸਿਮਰਨ ਕਰਨ ਵਾਲਾ ਮਨ ਮਿਲ ਗਿਆ ਉਹ ਜਿਉਂਦੀ ਵੀ, ਮੋਈ ਵੀ ਰੱਬੀ ਸੰਗਤ ਮਾਣਦੀ ਹੈ।)

**ਸਾਵਣ**

ਪਿਛਲੇ ਮਹੀਨੇ ਹਾੜ੍ਹ ਦੀ ਸੰਗਰਾਂਦ ਦਿਨ ਵਾਅਦਾ ਕੀਤਾ ਸੀ ਸਾਵਣ ਦਾ ਮਹੀਨਾ ਆਏਗਾ, ਕਾਲੀਦਾਸ ਦੇ ਬੋਲਾਂ ਦੀਆਂ ਝੜੀਆਂ ਨਾਲ ਉਸਦਾ ਸੁਆਗਤ ਕਰਾਂਗੇ। ਜੋ ਸੰਬੰਧ ਵਾਰਿਸ ਸ਼ਾਹ ਦਾ ਹੀਰ ਨਾਲ, ਉਹੀ ਕਾਲੀਦਾਸ ਦਾ ਬਰਸਾਤ ਨਾਲ। ਝੰਗ ਸਿਆਲ ਨਦੀ ਕਿਨਾਰੇ ਹੀਰ ਦੀਆਂ ਸਹੇਲੀਆਂ ਨਚਦੀਆਂ, ਗਾਉਂਦੀਆਂ, ਅਠਖੇਲੀਆਂ ਕਰਦੀਆਂ ਦੌੜਦੀਆਂ ਫਿਰਦੀਆਂ। ਕਾਲੀਦਾਸ ਦੇ ਮੇਘਦੂਤ ਦੀਆਂ ਗਰਜਾਂ ਧਮਕਾਂ ਸੁਣ ਦੇਖ ਕੇ ਜੰਗਲਾਂ ਵਿਚ ਘੁੰਮਦੀਆਂ ਰਿਸ਼ੀ ਕੰਨਿਆਵਾਂ ਆਪੋ ਆਪਣੀ ਝੌਂਪੜੀ ਦੀ ਤਲਾਸ਼ ਵਿਚ ਭੱਜਦੀਆਂ ਦਿਸਦੀਆਂ। ਕਾਲੀਦਾਸ ਵਰਗੀ ਕਲਪਣਾ ਮੇਰੇ ਅੱਗੇ ਪਿੱਛੇ, ਉੱਪਰ ਹੇਠ ਬੱਦਲਾਂ ਵਾਂਗ ਉਡਦੀ ਤਾਂ ਫਿਰਦੀ ਹੈ ਪਰ ਕਣੀਆਂ ਵਰਗੇ ਅੱਖਰ ਬਣ ਬਣ ਇਹ ਬੱਦਲ ਝੜੀਆਂ ਕਿਉਂ ਨਹੀਂ ਲਾਉਂਦੇ ?

ਅੰਮ੍ਰਿਤ ਵੇਲੇ ਸਾਵਣ ਮਹੀਨੇ ਅਰਦਾਸ ਸਾਰੇ ਪਪੀਹੇ ਕਰਦੇ ਹਨ, ਹਰੇਕ ਦੀ ਮਨਜ਼ੂਰ ਥੋੜ੍ਹਾ ਹੁੰਦੀ ਹੈ ? ਜਿਸ ਕਰਮਾ ਵਾਲੇ ਪਪੀਹੇ ਦੀ ਅਰਦਾਸ ਕਬੂਲ ਹੋਈ, ਪ੍ਰਸੰਨ ਹੋਕੇ ਅਗਲੀ ਜੂਨੇ ਉਸਨੂੰ ਧਰਤੀ 'ਤੇ ਭੇਜਦਿਆਂ ਪਰਮੇਸਰ ਨੇ ਪਰਜਾ ਨੂੰ ਕਿਹਾ- ਇਸ ਦਾ ਨਾਮ ਕਾਲੀਦਾਸ ਰੱਖਣਾ। ਕਾਲੀਦਾਸ ਨੇ ਜੰਗਲ ਵੱਲੋਂ ਮਹਾਰਾਜਾ ਦੁਸ਼ਯੰਤ ਆਉਂਦਾ ਦੇਖ ਜੁਗਾਦਿ ਵਾਕ ਉਚਾਰਿਆ- ਅਹੁ ਆਉਂਦਾ ਹੈ ਸਾਡਾ ਮਿੱਤਰ ਜਿਸ ਦੇ ਗਲ ਫੁੱਲਾਂ ਦੀ ਮਾਲਾ, ਮੋਢੇ ਧਨੁਖ ਅਤੇ ਦਿਲ ਵਿਚ ਸ਼ਕੁੰਤਲਾ। ਸਾਵਣ ਮਹੀਨੇ ਬੱਦਲ ਆਉਂਦਿਆਂ ਦੇਖ ਕੇ ਵਾਕ ਉਚਾਰਿਆ- ਅਹੁ ਆ ਰਹੀ ਹੈ ਸਾਡੀ ਮਹਾਰਾਣੀ ਬਰਸਾਤ, ਸੰਸਾਰ ਦੀਆਂ ਸਾਰੀਆਂ ਮਹਾਰਾਣੀਆਂ ਤੋਂ ਸੁਹਣੀ, ਸਭ ਤੋਂ ਤਾਕਤਵਰ, ਰਥ ਅੱਗੇ ਬੱਦਲ ਜੁੜੇ ਹੋਏ, ਜਿਸਦੇ ਹਥ ਵਿਚ ਬਿਜਲੀਆਂ ਦਾ ਛਾਂਟਾ, ਆਓ ਇਸ ਮਹਾਰਾਣੀ ਨੂੰ ਪ੍ਰਣਾਮ ਕਰੀਏ।

ਦੇਸੀ ਬਦੇਸੀ ਬਥੇਰੇ ਸ਼ਾਇਰਾਂ ਦੀਆਂ ਮਜਲਿਸਾਂ ਵਿਚ ਬੈਠੇ, ਆਨੰਦਿਤ ਹੋਏ ਪਰ ਕਾਲੀਦਾਸ ਕਾਲੀਦਾਸ ਹੈ। ਉਸਤੋਂ ਸਦੀਆਂ ਬਾਦ ਪੈਦਾ ਹੋਏ ਮਹਾਂਕਵੀ ਉਸ ਅੱਗੇ ਫਰਿਆਦ ਕਰਦੇ ਹਨ- ਸਾਡੇ ਕੰਨਾ ਦੇ ਜਿਹੜੇ ਪਿਆਲੇ ਤੂੰ ਵਿਸਮਾਦੀ ਸ਼ਰਾਬ ਨਾਲ ਨੱਕੋ ਨੱਕ ਭਰੇ ਸਨ ਉਹ ਖਾਲੀ ਹੋ ਗਏ ਹਨ, ਖੁਮਾਰ ਉੱਤਰ ਗਿਆ ਹੈ, ਇਨ੍ਹਾਂ ਪਿਆਲਿਆਂ ਨੂੰ ਅਪਣੀ ਦੈਵੀ ਸ਼ਰਾਬ ਨਾਲ ਦੁਬਾਰਾ ਨੱਕੋ ਨੱਕ ਭਰਨ ਲਈ ਹੁਣ ਕਦ ਆਏਂਗਾ ਮੁੜਕੇ ਕਾਲੀਦਾਸ ?

ਡਾ. ਮਹਿੰਦਰ ਸਿੰਘ ਰੰਧਾਵਾ ਦਾ ਮੰਨਣਾ ਹੈ ਕਿ ਸਾਰੀਆਂ ਕੋਮਲ ਕਲਾਵਾਂ,

ਲੋਕ ਮੁਦ੍ਰਾਵਾਂ ਰਿਜ਼ਕ ਦੁਆਲੇ ਪਰਿਕਰਮਾ ਕਰਦੀਆਂ ਹਨ। ਰਿਜ਼ਕ ਨਹੀਂ ਤਾਂ ਉਸਦੀ ਪ੍ਰਾਪਤੀ ਲਈ ਗੀਤ ਤੇ ਨਾਚ, ਰਿਜ਼ਕ ਮਿਲਿਆ ਤਾਂ ਸ਼ੁਕਰਾਨੇ ਲਈ ਗੀਤ ਤੇ ਨਾਚ। ਪਹਾੜਨਾ ਦਾ ਰਿਜ਼ਕ ਬੱਦਲਾਂ ਵਿਚ, ਨੱਚਦੀਆ ਗਾਉਂਦੀਆਂ ਕੁੜੀਆਂ ਦੀਆਂ ਅੱਖਾਂ ਅਸਮਾਨ ਵੱਲ, ਹੱਥ, ਚੁੰਨੀਆਂ ਦੇ ਪੱਲੇ ਅਸਮਾਨ ਵੱਲ, ਬੱਦਲ ਬਰਸਣਗੇ, ਫਲ ਫੁੱਲ ਘਾਹ ਪੱਤੇ ਵਿਗਸਣਗੇ, ਜੀਅ ਜੰਤ, ਪਸ਼ੂ ਪੰਖੀ ਨਿਹਾਲ ਹੋਣਗੇ। ਸਮੁੰਦਰ ਕਿਨਾਰੇ ਨਚਦੀਆਂ ਗਾਉਂਦੀਆਂ ਕੁੜੀਆਂ ਦੀਆਂ ਅੱਖਾਂ ਨੀਵੀਆਂ, ਹੱਥਾਂ ਬਾਹਵਾਂ ਦੀਆਂ ਮੁਦ੍ਰਾਵਾਂ ਨੀਵੀਆਂ। ਉਨ੍ਹਾਂ ਦਾ ਰਿਜ਼ਕ ਸਮੁੰਦਰ ਵਿਚ ਛੁਪਿਆ ਹੋਇਆ ਹੈ।

ਬਸੰਤ ਦੀ ਸੁੰਦਰਤਾ ਮਹਿਲੀਂ ਵਸਦੀਆਂ ਸ਼ਾਹਜ਼ਾਦੀਆਂ ਵਰਗੀ, ਸੂਖਮ, ਨਾਜ਼ਕ, ਅਨੁਸ਼ਾਸਨ ਵਿਚ ਬੱਧੀ, ਸੁਸਿੱਖਿਅਤ। ਬਰਸਾਤ ਦੀ ਸੁੰਦਰਤਾ ਅਨਪੜ੍ਹ ਕਿਸਾਨਾ, ਕਾਮਿਆਂ, ਖਾਨਾਬਦੋਸ਼ਾਂ, ਅਬੋਧ ਬੱਚਿਆਂ ਦੀ ਖੂਬਸੂਰਤੀ, ਜਿਨ੍ਹਾ ਦੇ ਗੀਤ ਨਾਚ, ਢੋਲ ਅਤੇ ਅਲਗੋਜ਼ੇ ਵੀ ਨਹੀਂ ਉਡੀਕ ਸਕਦੇ। ਬਸੰਤੀ ਫੁੱਲ ਟੀਮਾਂ ਬਣਾ ਬਣਾ ਖੇਡਦੇ ਹਨ, ਬਰਸਾਤੀ ਭਲਵਾਨ ਕੱਲੇ ਨੂੰ ਕੱਲਾ ਘੇਰਨ ਦਾ ਸਥੂਲ ਵਿਰਾਟ, ਬਲਵਾਨ ਆਰਟ ਹੈ। ਪੂਰਨ ਸਿੰਘ ਅਨੁਸਾਰ ਬਰੀਕ ਤ੍ਰੇਲ-ਬੂੰਦਾਂ ਨੂੰ ਖੁਰਦਬੀਨੀ ਨਜ਼ਰ ਨਾਲ ਨਿਹਾਰਕੇ ਕਵਿਤਾ ਲਿਖਦੇ ਸ਼ਾਇਰ ਗੁਲਾਮ ਮਾਨਸਿਕਤਾ ਦੇ ਸ਼ਿਕਾਰ ਹਨ। ਆਜ਼ਾਦ ਮਨੁੱਖ ਨ੍ਹੇਰੀਆਂ, ਤੂਫਾਨਾ, ਘਟਾਵਾਂ ਅਤੇ ਤਾਰਿਕਾ ਮੰਡਲਾਂ ਤੋਂ ਵਿਸਮਾਦਿਤ ਹੁੰਦਾ ਹੈ।

-ਮਾਰੂਥਲ ਨੇ ਘਾਹ ਦੀ ਪੱਤੀ ਅੱਗੇ ਪ੍ਰੇਮ ਦਾ ਇਜ਼ਹਾਰ ਕੀਤਾ, ਘਾਹ ਦੀ ਪੱਤੀ ਨੇ ਨਾਂਹ ਵਿਚ ਸਿਰ ਹਿਲਾਇਆ ਅਤੇ ਦੌੜ ਗਈ। ਲੱਖ ਸਾਲ ਤੋਂ ਘਾਹ-ਪੱਤੀ ਦੀ ਉਡੀਕ ਕਰਦਿਆਂ, ਮਾਰੂਥਲ ਵਿਜੋਗ ਦੀ ਅੱਗ ਵਿਚ ਜਲ ਰਿਹਾ ਹੈ। -ਟੈਗੋਰ.

*ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ।*
*ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ।*
*ਪਿਰ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕ ਡਰਾਏ।*
*ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ।*
*ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ।*
*ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕ ਸਮਾਵਏ।*

ਬਾਰਹਮਾਹ ਤੁਖਾਰੀ ਛੰਤ, ਮ: ੧

**ਭਾਦੋਂ**

ਹਾੜ੍ਹ ਮਹੀਨੇ ਦੀ ਸੰਗਰਾਂਦ ਉਪਰ ਮਜ਼ਮੂਨ ਲਿਖਣ ਲੱਗਾ, ਸੋਚਿਆ, ਪ੍ਰੇਮਚੰਦ ਦੀ ਹਿੰਦੀ ਕਿਤਾਬ *ਆਸ਼ਾੜ (ਹਾੜ੍ਹ)* ਕਾ ਏਕ ਦਿਨ ਫਿਰ ਪੜ੍ਹੀਏ। ਲਾਇਬ੍ਰੇਰੀਅਨ ਤੋਂ ਕਿਤਾਬ ਮੰਗੀ। ਉਸ ਨੇ ਸਾਰੀ ਲਾਇਬ੍ਰੇਰੀ ਫੋਲ ਮਾਰੀ, ਮਿਲੀ ਨਾ। ਯਾਦ ਅਇਆ ਇਹ ਤਾਂ ਮੋਹਨ ਰਾਕੇਸ਼ ਦੀ ਹੈ। ਸੋਚਣ ਲੱਗਾ- ਮੈਨੂੰ ਪ੍ਰੇਮਚੰਦ ਦਾ ਭੁਲੇਖਾ ਕਿਵੇਂ ਲੱਗ

ਗਿਆ ? ਉਹੋ, ਪ੍ਰੇਮਚੰਦ ਨੇ ਪੋਹ ਦੀ ਰਾਤ ਲਿਖੀ ਸੀ ਨਾ, ਸੋਚਿਆ ਹਾੜ੍ਹ ਦੇ ਦਿਨ ਬਾਰੇ ਵੀ ਉਹੀ ਲਿਖ ਸਕਦਾ ਹੈ।

ਭਾਦੋਂ ਦਾ ਮਹੀਨਾ ਬੀਤਣ ਵਿਚ ਹੀ ਨਹੀਂ ਆਉਂਦਾ। ਹੁੰਮਸ, ਤੇਜ਼ ਧੁੱਪ, ਉਚੀਆਂ ਲੰਮੀਆਂ ਸੌਣੀ ਦੀਆਂ ਫਸਲਾਂ ਵਿਚ ਗੋਡੀ ਕਰਨੀ ਪੈਂਦੀ ਤਾਂ ਸਿਰ ਚਕਰਾਣ ਲਗਦਾ। ਚਰ੍ਹੀ, ਗੁਆਰਾ, ਕਮਾਦ, ਕਪਾਹ ਨਰਮਾ ਸਭ ਫਸਲਾਂ ਕੱਦਾਵਰ। ਭਾਦੋਂ ਦੇ ਮਹੀਨੇ ਕਪਾਹ ਨੂੰ ਫੁੱਲ ਲਗਦੇ ਹਨ। ਸ਼ਿਵ ਕੁਮਾਰ ਦੇ ਗੀਤ ਭਾਦੋਂ ਦੀ ਰੁੱਤ ਕਿਉਂ ਮੰਗਦੇ ਹਨ ?

*ਜਦ ਪੈਣ ਕਪਾਹੀਂ ਫੁੱਲ ਵੇ ਧਰਮੀ ਬਾਬਲਾ।*
*ਸਾਨੂੰ ਉਹ ਰੁਤ ਲੈ ਦਈਂ ਮੁੱਲ ਵੇ ਧਰਮੀ ਬਾਬਲਾ।*

ਕਵੀ ਅੱਸੂ ਦੀ ਮਿਠੀ ਕੋਸੀ ਰੁੱਤ ਮੰਗਦਾ ਤਾਂ ਭਲਾ ਹੁੰਦਾ। ਅੱਸੂ ਵਿਚ ਕਿਕਰਾਂ ਨੂੰ ਫੁੱਲ ਪੈਂਦੇ ਨੇ। ਜੇਠ ਹਾੜ੍ਹ ਵਿਚ ਤਾਰੇ ਤੋਂ ਪਹਿਲੀ ਵਾਰ ਧਰਤੀ ਉੱਤੇ ਕੋਈ ਅਜਨਬੀ ਉਤਰ ਕੇ ਕਿੱਕਰ ਦੇਖੇ, ਉਹ ਯਕੀਨ ਨਾ ਕਰੇ ਇਸ ਵਾਹਿਯਾਤ ਰੁੱਖ ਦੇ ਫੁੱਲ ਲਗ ਸਕਦੇ ਹਨ। ਸ਼ਾਇਰ ਕੁਲਵੰਤ ਗ੍ਰੇਵਾਲ ਦਾ ਮਾਹੀਆ ਹੈ:

*ਫੁੱਲ ਪੈ ਗਏ ਨੇ ਕਿਕਰਾਂ ਨੂੰ।*
*ਸੂਲਾਂ ਵਾਂਗੂੰ ਵਿੰਨ੍ਹ ਜਾਂਦੇ, ਕੀ ਹੋ ਗਿਆ ਮਿੱਤਰਾਂ ਨੂੰ॥*

ਭਾਦੋਂ ਮਹੀਨੇ ਮੱਛਰ ਮੱਖੀਆਂ ਤੰਗ ਕਰਦੇ। ਨਿੱਕੇ ਹੁੰਦੇ ਅਸੀਂ ਮਾਂ ਤੋਂ ਪੁਛਦੇ- ਮੱਛਰਾਂ ਦੇ ਡੰਗ ਏਨੇ ਤਿਖੇ ਕਿਵੇਂ ਹੋ ਜਾਂਦੇ ਨੇ ? ਉਹ ਦਸਿਆ ਕਰਦੀ- ਤੁਸੀਂ ਲੋਹਾਰ ਦੀ ਆਹਰਨ ਤੇ ਜਾਂਦੇ ਹੋ, ਉਥੇ ਭੱਠੀ ਵਿਚ ਲੋਹਾ ਲਾਲ ਕਰਕੇ ਲੋਹਾਰ ਚਉ ਦਾ ਡੰਗ ਤਿੱਖਾ ਕਰਿਆ ਕਰਦੈ। ਇਸੇ ਤਰ੍ਹਾਂ ਭਾਦੋਂ ਵਿਚ ਧੁੱਪ ਦੀ ਭੱਠੀ ਵਿਚ ਤਪਾ ਕੇ ਮੱਛਰ ਡੰਗ ਤਿਖੇ ਕਰਦੇ ਨੇ। ਫਿਰ ਅਸੀਂ ਪੁਛਦੇ: ਕਦੋਂ ਛੁਟਕਾਰਾ ਹੋਊ ਮੱਛਰਾਂ ਤੋਂ ? ਉਹ ਦਸਦੀ ਅਸੂ ਵਿਚ ਮੱਕੜੀ ਜਾਲੇ ਦਾ ਤਾਣਾ ਤਣੇਗੀ। ਉਸ ਦੇ ਜਾਲੇ ਵਿਚ ਮਛਰ ਫਸਣਗੇ। ਆਪਣੇ ਮਾਰਿਆਂ ਨਹੀਂ ਮਰਦੇ, ਕੁਦਰਤ ਭੇਜਦੀ ਹੈ, ਕੁਦਰਤ ਵਾਪਸ ਬੁਲਾ ਲੈਂਦੀ ਹੈ।

ਅੱਸੂ ਵਿਚ ਦਸਹਿਰਾ ਤੇ ਕੱਤੇ ਵਿਚ ਦੀਵਾਲੀ, ਦੋਵੇਂ ਤਿਉਹਾਰ ਈਦ ਅਤੇ ਕ੍ਰਿਸਮਿਸ ਦਿਨ ਜਿਡੇ ਵੱਡੇ। ਦੁਸਹਿਰੇ ਦੀਵਾਲੀ ਬਾਰੇ ਬੜਾ ਕੁਝ ਲਿਖਿਆ ਗਿਆ ਪਰ ਜਦੋਂ ਗਿਆਨ ਪ੍ਰਕਾਸ਼ ਵਿਵੇਕ ਅਤੇ ਗੋਪੀ ਨਾਥ ਮਹੰਤੀ ਅਪਣੇ ਵਡੇਰਿਆਂ ਨੂੰ ਯਾਦ ਕਰਦੇ ਹਨ, ਉਸਦਾ ਕੋਈ ਮੁਕਾਬਲਾ ਨਹੀਂ। ਵਿਵੇਕ ਨੇ ਆਪਣੇ ਪਿੰਡ ਉਪਰ ਲੇਖ ਵਿਚ ਇਹ ਪੰਕਤੀਆਂ ਲਿਖੀਆਂ- ਮੇਰਾ ਪਿੰਡ ਚੁਪਚਾਪ ਰਹਿੰਦੈ। ਘਟ ਹਸਦੈ। ਸਾਲ ਵਿਚ ਦੋ ਤਿੰਨ ਵਾਰ ਤਿਉਹਾਰਾਂ ਦੇ ਦਿਨੀ ਹਸਦੈ। ਮੈਨੂੰ ਲਗਦਾ ਹੁੰਦੇ ਗੁਆਚੀ ਖੁਸ਼ੀ ਲਭਦਾ ਫਿਰਦੈ। ਗੁਆਚੀ ਖੁਸ਼ੀ ਲੱਭਣੀ ਉਨਾ ਔਖਾ ਕੰਮ ਜਿੰਨਾ ਔਖਾ ਡਿਗਿਆ ਹੰਝੂ ਚੁਕ ਕੇ

ਦੁਬਾਰਾ ਅੱਖ ਵਿਚ ਪਾਉਣਾ। ਨੀਵੀਂ ਪਾਈ ਤੁਰਿਆ ਜਾਂਦਾ ਮੇਰਾ ਪਿੰਡ ਮੈਨੂੰ ਲਗਦਾ ਹੁੰਦੈ ਜਿਵੇਂ ਬਣਵਾਸ ਭੋਗਦਾ ਹੋਇਆ ਰਾਜਾ ਰਾਮਚੰਦ।

ਗੋਪੀ ਨਾਥ ਮਹੰਤੀ ਦਾ ਉੜੀਆ ਨਾਵਲ ਅੰਮ੍ਰਿਤ ਸੰਤਾਨ ਪੜ੍ਹੋ। ਮਹੰਤੀ ਜੰਗਲਾਤ ਅਫਸਰ ਸੀ, ਇੰਡੀਅਨ ਫਾਰੈਸਟ ਸਰਵਿਸ। ਉਸਨੇ ਕੰਧ ਨਾਮ ਦੇ ਜਾਂਗਲੀ ਕਬੀਲੇ ਉਪਰ ਛੇ ਸੌ ਪੰਨਿਆਂ ਦੀ ਕਿਤਾਬ ਲਿਖੀ। ਝੁੱਗੀਆਂ ਝੋਂਪੜੀਆਂ ਦੇ ਵਸਨੀਕ ਕੰਧਾਂ ਨੂੰ ਪੁਛਦਾ ਹੈ- ਤੁਹਾਡੇ ਝਗੜਿਆਂ ਦੇ ਫੈਸਲੇ ਕੌਣ ਕਰਦੈ? ਉਤਰ- ਸਾਡਾ ਸਰਦਾਰ। -ਸਰਦਾਰ ਕਿਵੇਂ ਚੁਣਦੇ ਹੋ? ਚੁਣਦਾ ਕੌਣ ਹੈ? ਉਹ ਪੁਸ਼ਤੈਨੀ ਹੈ। ਲਉ ਅਹੁ ਆ ਰਿਹੈ ਸਾਡਾ ਸਰਦਾਰ ਸਰਬੂ। ਬਾਕੀ ਉਸ ਤੋਂ ਪੁਛੋ। ਮਹੰਤੀ ਕਹਿੰਦਾ -ਇਹ ਤਾਂ ਲੰਗੋਟੀਧਾਰੀ ਕੰਗਲਾ ਹੈ, ਤੁਹਾਡੇ ਵਰਗਾ, ਸਰਦਾਰ ਕੋਲ ਕੋਈ ਘੋੜੀ, ਨੌਕਰ, ਧਨ ਹੁੰਦੈ। ਕੰਧ ਬੋਲੇ- ਧਨ ਦੌਲਤ ਕੋਠੀ ਇਹ ਕੀ ਚੀਜ਼ ਹੋਏ? ਹੁਕਮ ਵਡਾ ਹੁੰਦੈ। ਇਹ ਸਾਡਾ ਹਾਕਮ ਐ।

ਮਹੰਤੀ- ਕਦੋਂ ਮਿਲੀ ਸਰਦਾਰੀ?

ਸਰਬੂ- ਮਿਲੀ ਤਾਂ ਉਦੋਂ ਸੀ ਜਦੋਂ ਜਮੀਨ ਅਸਮਾਨ ਬਣੇ ਪਰ ਤ੍ਰੇਤੇ ਤਕ ਦਾ ਇਤਿਹਾਸ ਸਾਨੂੰ ਪਤੈ। ਬਣਵਾਸੀ ਰਾਮ ਲਛਮਣ ਨੇ ਇਸ ਜੰਗਲ ਵਿਚ ਕੰਧ ਸਰਦਾਰ ਪਾਸੋਂ ਸ਼ਰਨਾਰਥੀਆਂ ਵਾਂਗ ਪਨਾਹ ਲਈ ਸੀ। ਧਨਕੁਬੇਰ ਉਨ੍ਹਾਂ ਦੀ ਔਰਤ ਚੁਕ ਕੇ ਲੈ ਗਿਆ ਤਾਂ ਅਸੀ ਹੀ ਤਾਂ ਲੰਕੇਸ਼ ਵਿਰੁੱਧ ਜੰਗ ਛੇੜੀ ਤੇ ਮਾਰਿਆ। ਪਰ ਧਨ ਕੁਬੇਰ ਮਰਿਆ ਨਹੀਂ ਕਰਦਾ ਰੂਪ ਵਟਾਇਆ ਕਰਦਾ ਹੈ। ਹੁਣ ਧਨ ਕੁਬੇਰ ਨੇ ਸਾਡੀਆਂ ਜ਼ਮੀਨਾ ਖੋਹ ਲਈਆਂ, ਅਸੀਂ ਜੰਗਲਾਂ ਵਿਚ ਆ ਗਏ। ਉਹ ਜੰਗਲ ਕਟਦਾ ਕਟਦਾ ਆ ਰਿਹਾ ਹੈ। ਅਸੀਂ ਹਰ ਸਾਲ ਪਹਾੜੀ ਉਪਰ ਹੋਰ ਉਤੇ ਚੜ੍ਹ ਜਾਂਦੇ ਹਾਂ। ਧਨ ਕੁਬੇਰ ਲੋਹੇ ਦੀਆਂ ਪਟੜੀਆਂ ਤੇ ਚੜ੍ਹ ਚੜ੍ਹ ਸਾਡੇ ਵਲ ਵਧ ਰਿਹਾ ਹੈ। ਅਸੀਂ ਹੁਣ ਵੀ ਉਹੀ ਬਹਾਦਰ ਕੰਧ ਆਂ ਜਿਨ੍ਹਾਂ ਨੇ ਪੁਰਾਣਾ ਧਨ ਕੁਬੇਰ ਮਾਰ ਲਿਆ ਸੀ। ਇਸ ਨਵੇਂ ਕੁਬੇਰ ਨੂੰ ਵੀ ਮਾਰ ਸਕਦੇ ਹਾਂ ਪਰ ਹੁਣ ਸਾਡੇ ਕੋਲ ਸਾਡਾ ਰਾਮਚੰਦ ਨਹੀਂ ਨਾ।

**ਕੱਤਕ**

ਨਵਾਂ ਕਾਰਜ ਆਰੰਭ ਕਰਨ ਵੇਲੇ ਪੰਜਾਬੀ, ਗੁਰ ਪਰਮੇਸਰ ਦੇ ਨਾਮ ਦਾ ਬਿਸਮਿੱਲਾ ਪੜ੍ਹਦੇ ਹਨ- ਪਹਿਲਾਂ ਆਗਿਆ ਗੁਰਾਂ ਦੀ ਲੈ ਲਈਏ, ਜਿਹੜਾ ਕੰਮ ਕੀਤਾ ਲੋੜੀਏ। ਇਸ ਪਰੰਪਰਾ ਤਹਿਤ ਅੱਜ ਦਾ ਮੰਗਲਾਚਰਣ ਗੁਰਬਾਣੀ ਦੀਆਂ ਪੰਕਤੀਆਂ ਨਾਲ ਕਰਦੇ ਹਾਂ:

*ਕਤਿਕ ਕੂੰਜਾਂ ਚੇਤ ਡਉ, ਸਾਵਣਿ ਬਿਜੁਲੀਆਂ॥*

*ਸੀਆਲੇ ਸੋਹੰਦੀਆਂ, ਪਿਰ ਗਲ ਬਾਹੜੀਆਂ॥*

ਸੇਖ ਫਰੀਦ, ਗੁ.ਗ੍ਰੰ. ੪੮੮

ਅਰਥः ਕੱਤਕ ਮਹੀਨੇ ਕੂੰਜਾਂ, ਚੇਤ ਮਹੀਨੇ ਗਰਮੀ, ਸਾਵਣ ਵਿਚ ਬਿਜਲੀਆਂ ਉਸੇ ਤਰ੍ਹਾਂ ਸੁਹਣੀਆਂ ਲਗਦੀਆਂ ਹਨ ਜਿਵੇ ਸਿਆਲ ਵਿਚ ਪ੍ਰੀਤਮ ਦੇ ਗਲ ਲੱਗੀਆਂ ਬਾਹਵਾਂ।

ਸੰਗਰਾਂਦ ਸ਼ਬਦ ਸੰਸਕ੍ਰਿਤ ਦੇ *ਸੰਕ੍ਰਾਂਤਿ ਤਤਸਮ* ਦਾ ਪੰਜਾਬੀ ਤਦਭਵ ਰੂਪ ਹੈ ਜੋ ਕਿਤੇ ਕਿਤੇ ਸੰਗਰਾਂਤ ਲਿਖਿਆ ਵੀ ਮਿਲਦਾ ਹੈ। ਇਹ ਦਿਨ ਭਾਰਤੀ ਸੂਰਜੀ ਕੈਲੰਡਰ ਦੇ ਹਰੇਕ ਮਹੀਨੇ ਦਾ ਪਹਿਲਾ ਦਿਨ ਹੈ। ਨਵੇਂ ਮਹੀਨੇ ਦਾ ਸਵਾਗਤ ਕਰਦਿਆਂ ਇਸ ਦਿਨ ਸੰਗਤ ਮੰਦਰਾਂ ਗੁਰਦਵਾਰਿਆਂ ਵਿਚ ਅਸੀਸ ਲੈਣ ਜਾਂਦੀ ਹੈ, ਕੁੱਝ ਸਿੱਖ ਪਰਿਵਾਰ ਅਪਣੇ ਘਰਾਂ ਵਿਚ ਬਾਰਾਂਮਾਹ ਦਾ ਪਾਠ ਕਰਕੇ ਅਰਦਾਸ ਉਪਰੰਤ ਖੀਰ ਕੜਾਹ ਛਕਦੇ ਹਨ।

ਰਿਗਵੇਦ ਵਿਚ ਰਿਸ਼ੀਆਂ ਨੇ ਸਾਰੀ ਦਿਸਦੀ ਕੁਦਰਤਿ ਨੂੰ ਪ੍ਰਣਾਮ ਕੀਤਾ ਹੈ। ਪਹਿਲਾ ਸਲੋਕ ਅਗਨਿ ਦੇਵ ਦੀ ਉਸਤਤਿ ਹੈ। ਧਰਤੀ, ਵਾਯੂ, ਅਸਮਾਨ, ਬੱਦਲ, ਬਾਰਿਸ਼, ਊਸ਼ਾ, ਬਿਰਖ ਬੂਟੇ, ਫਲ ਫੁੱਲ, ਦਰਿਆ ਸਭ ਸਤਿਕਾਰਯੋਗ ਹਨ, ਦੇਵ ਹਨ। ਅੰਗਰੇਜ਼ੀ ਵਿਚ ਰਿਗਵੇਦ ਦਾ ਤਰਜਮਾ ਕਰਦਿਆਂ ਆਰਥਰ ਮੈਕਸਮੂਲਰ ਨੇ ਭੂਮਿਕਾ ਵਿਚ ਲਿਖਿਆ- ਸਰਘੀ ਵੇਲੇ, ਤਾਰਿਆਂ ਦੀ ਛਾਂ ਹੇਠ, ਰੁਮਕਦੀਆਂ ਪੌਣਾਂ ਤੋਂ ਵਿਸਮਾਦਿਤ ਹੋਕੇ ਏਸ਼ੀਆ ਦੇ ਬੱਚਿਆਂ ਨੇ ਖੁਸ਼ੀ ਵਿਚ ਜਦੋਂ ਕਿਲਕਾਰੀ ਮਾਰੀ, ਤਦ ਰਿਗਵੇਦ ਪ੍ਰਗਟ ਹੋਇਆ।

ਗੁਰੂ ਨਾਨਕ ਦੇਵ ਜੀ ਦੀ ਜਾਣਕਾਰੀ ਵਿਚ ਪੂਰਬਲੇ ਬਾਰਾਂਮਾਹ ਸਨ। ਕੱਤੇ ਦਾ ਮਹੀਨਾ ਕਿਸਾਨ ਮਜ਼ਦੂਰ ਮਰਦਾਂ ਔਰਤਾਂ ਲਈ ਕਦੀ ਬਹੁਤ ਰੁਝੇਵਿਆਂ ਭਰਿਆ ਹੋਇਆ ਕਰਦਾ ਸੀ। ਝੋਨੇ ਦੀ, ਕਪਾਹ ਨਰਮੇ ਦੀ, ਮੱਕੀ, ਜਵਾਰ, ਮੋਠ ਬਾਜਰੇ ਦੀ, ਯਾਨਿ ਕਿ ਸੌਣੀ ਦੀਆਂ ਸਾਰੀਆਂ ਫਸਲਾਂ ਦੀ ਸੰਭਾਲ ਕਰਨੀ ਹੁੰਦੀ। ਨਾਲ ਦੀ ਨਾਲ ਹਾੜ੍ਹੀ ਦੀ ਬਿਜਾਈ ਕਰਨੀ ਹੁੰਦੀ। ਮੱਕੀ, ਬਾਜਰੇ, ਜਵਾਰ ਦੀਆਂ ਫਸਲਾਂ ਕੱਟ ਕੇ ਕਿਸਾਨ ਛਉਰੀਆਂ ਲਾ ਦਿੰਦੇ, ਪਹਿਲਾਂ ਬਿਜਾਈ ਕਰ ਲਈਏ, ਇਹ ਨਹੀਂ ਪਛੜਨੀ ਚਾਹੀਦੀ, ਦਾਣੇ ਬਾਦ ਵਿਚ ਕੱਢ ਲਵਾਂਗੇ।

ਸਰਦੀਆਂ ਸਾਹਮਣੇ ਦਿੱਸਣ ਲੱਗ ਪੈਂਦੀਆਂ, ਬਾਲਣ ਇਕੱਠਾ ਕਰਨ ਦਾ ਫਿਕਰ ਵੱਖਰਾ ਹੁੰਦਾ। ਕਪਾਹ, ਮਿਰਚਾਂ, ਤਿਲਾਂ ਦੀਆਂ ਛਟੀਆਂ ਦੇ ਭਾਰ ਬੰਨ੍ਹ ਕੇ ਵਿਹੜੇ ਦੇ ਕਿਸੇ ਖੂੰਜੇ ਵਿਚ ਚਿਣਦੇ। ਸਰਦੀਆਂ ਦਾ ਫਿਕਰ ਕੇਵਲ ਮਨੁੱਖਾਂ ਨੂੰ ਨਹੀਂ, ਸਾਰੇ ਜੀਵਾਂ ਨੂੰ ਹੁੰਦਾ। ਕੀੜੀਆਂ ਅਤੇ ਸ਼ਹਿਦ ਦੀਆਂ ਮੱਖੀਆਂ ਆਪੋ ਆਪਣੇ ਭੰਡਾਰ ਪਹਿਲੋਂ ਜਮ੍ਹਾ ਕਰ ਲੈਂਦੀਆਂ।

ਸਕੂਲ ਵਿਚ ਪੜ੍ਹਦਾ ਸਾਂ। ਵਿਹੜੇ ਵਿਚ ਖਲੋਤੇ ਨਿੰਮ ਉਪਰ ਅਪਣੇ ਲਈ, ਅਪਣੇ ਬੱਚਿਆਂ ਲਈ ਕਾਟੋ, ਲੀਰਾਂ, ਰੱਸੀ ਦੇ ਟੋਟੇ, ਵਾਲ ਆਦਿਕ ਇਕੱਠੇ ਕਰ ਰਹੀ ਸੀ। ਰੁਮਾਲ

ਧੋ ਕੇ ਮੈਂ ਰੱਸੀ ਉਪਰ ਸੁਕਣੇ ਪਾਈ ਹੋਈ ਸੀ ਜੋ ਸੁੱਕ ਕੇ ਹੇਠਾਂ ਡਿਗ ਪਈ। ਕਾਟੋ ਨੇ ਮੂੰਹ ਵਿਚ ਰੁਮਾਲ ਫੜੀ ਤੇ ਨਿੰਮ ਵੱਲ ਜਾਣ ਲੱਗੀ, ਮੈਂ ਦਬਕਾ ਮਾਰਿਆ, ਜ਼ੋਰ ਨਾਲ ਜ਼ਮੀਨ ਤੇ ਪੈਰ ਮਾਰ ਕੇ ਡਰਾ ਦਿੱਤੀ। ਉਹ ਰੁਮਾਲ ਛੱਡ ਕੇ ਭੱਜ ਤਾਂ ਗਈ ਪਰ ਨਿੰਮ ਦੇ ਅੱਧ ਵਿਚਕਾਰ ਜਾ ਕੇ, ਪੁੱਠੀ ਹੋ ਹੋ ਕੇ ਉਚੀ ਉਚੀ ਚਿੜਕ ਚਿੜਕ, ਤੜਾਕ ਤੜਾਕ, ਰੌਲਾ ਪਾਉਣ ਲੱਗੀ। ਮਾਂ ਬੈਠੀ ਦੇਖ ਰਹੀ ਸੀ, ਕਹਿੰਦੀ- ਇਹ ਤੈਨੂੰ ਸਰਾਪ ਦੇ ਰਹੀ ਐ, ਗਾਲ੍ਹਾਂ ਕੱਢ ਰਹੀ ਐ, ਕਹਿ ਰਹੀ ਐ- ਤੇਰੇ ਕੋਲ ਐਨੀ ਵੱਡੀ ਛੱਤ ਐ, ਰਜਾਈਆਂ ਗਦੈਲੇ ਨੇ, ਜੇ ਮੈਂ ਲੈ ਲਈ ਤਾਂ ਤੈਥੋਂ ਇੱਕ ਨਿੱਕੀ ਲੀਰ ਨੀ ਜਰੀ ਗਈ? ਲਾਹਨਤ ਹੈ ਤੇਰੇ ਬੰਦਾ ਹੋਣ ਉਪਰ। ਮਾਂ ਦੀ ਗੱਲ ਸੁਣ ਕੇ ਮੈਂ ਗੇਂਦ ਵਾਂਗ ਗੋਲ ਜਿਹੀ ਬਣਾ ਕੇ ਨਿੰਮ ਦੇ ਤਣੇ ਵੱਲ ਵਗਾਹ ਮਾਰੀ। ਕਾਟੋ ਨੇ ਹੇਠ ਆ ਕੇ ਝੱਟ ਚੁਕ ਲਈ। ਰੌਲਾ ਪਾਉਣਾ ਬੰਦ, ਸਿਰ ਹਿਲਾਂਦੀ, ਪੂਛ ਹਿਲਾਂਦੀ, ਸ਼ੁਕਰਾਨਾ ਕਰਦੀ ਰੁਮਾਲ ਅਪਣੇ ਆਲ੍ਹਣੇ ਵਿਚ ਲੈ ਗਈ। ਸ਼ੁਕਰ ਹੈ ਉਸਨੇ ਮਾਫ ਕੀਤਾ, ਮੈਨੂੰ ਦਾਨੀ ਹੋਣ ਦਾ ਰੁਤਬਾ ਦੇ ਗਈ।

ਕੁੱਝ ਪਰੰਪਰਾਵਾਂ ਚੱਲ ਪੈਂਦੀਆਂ ਹਨ, ਚਲਦੀਆਂ ਰਹਿੰਦੀਆਂ ਹਨ ਪਰ ਅਪਣੇ ਚੱਲਣ ਦਾ ਭੇਤ ਨਹੀਂ ਖੋਲ੍ਹਦੀਆਂ। ਨਵੇਂ ਪੁਰਾਣੇ ਸਾਰੇ ਖੋਜੀ ਜਾਣਦੇ ਹਨ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਕੱਤਕ ਵਿਚ ਨਹੀਂ ਵਿਸਾਖ ਵਿਚ ਹੋਇਆ ਸੀ। ਕਰਮ ਸਿੰਘ ਹਿਸਟੋਰੀਅਨ ਨੇ ਤਾਂ *ਕੱਤਕ ਕਿ ਵਿਸਾਖ?* ਕਿਤਾਬ ਲਿਖ ਦਿੱਤੀ। ਮੇਰੇ ਮਿੱਤਰ, ਪਾਲ ਸਿੰਘ ਪੁਰੇਵਾਲ ਦਾ ਗਣਿਤ ਸ਼ਾਸਤਰ ਵੀ ਵਿਸਾਖ ਦਾ ਮਹੀਨਾ ਸਹੀ ਦਸਦਾ ਹੈ, ਤਾਂ ਵੀ ਪੰਥ ਨੇ ਫੈਸਲਾ ਕਰ ਰੱਖਿਆ ਹੈ ਕਿ ਕੱਤਕ ਵਿਚ ਗੁਰਪੁਰਬ ਮਨਾਵਾਂਗੇ। ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਤਰੀਕਾਂ ਸਹੀ ਲੱਭੀਆਂ ਜਾਣ ਇਸ ਵਿਚ ਬੁਰਾਈ ਨਹੀਂ ਪਰ ਧਰਮ-ਸ਼ਾਸਤਰ ਦਾ ਵਿਦਿਆਰਥੀ ਹੋਣ ਕਾਰਨ ਮੈਂ ਸੋਚਦਾ ਹੁੰਨਾ ਕਿ ਇਹ ਤਾਂ ਛੇ ਮਹੀਨਿਆਂ ਦਾ ਫਰਕ ਹੈ, ਜੇ ਗੁਰੂ ਜੀ ਦਾ ਜਨਮ ਛੇ ਸਾਲ ਪਹਿਲਾਂ ਜਾਂ ਛੇ ਸਾਲ ਬਾਦ ਵਿਚ ਹੋ ਜਾਂਦਾ ਤਾਂ ਕੀ ਫਰਕ ਪੈਣਾ ਸੀ? ਅਸੀਂ ਦੇਖਣਾ ਇਹ ਹੁੰਦਾ ਹੈ ਕਿ ਗੁਰੂ ਜੀ ਦੇ ਪ੍ਰਕਾਸ਼ ਹੋਣ ਤੋਂ ਪਹਿਲਾਂ ਸੰਸਾਰ ਕਿਸ ਤਰ੍ਹਾਂ ਦਾ ਸੀ, ਉਨ੍ਹਾਂ ਦੇ ਜੋਤੀ ਜੋਤ ਸਮਾ ਜਾਣ ਪਿੱਛੋਂ ਕਿੰਨਾ ਬਦਲਿਆ, ਕਿਵੇਂ ਬਦਲਿਆ।

ਗੁਰੂ ਗ੍ਰੰਥ ਸਾਹਿਬ ਵਿਚ ਦੂਜਾ ਬਾਰਾਂਮਾਹ, ਮਾਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਦਾ ਹੈ। ਹਰ ਸੰਗਰਾਂਦ ਨੂੰ ਸਾਰੇ ਗੁਰਦਵਾਰਿਆਂ ਵਿਚ ਇਸੇ ਬਾਰਾਂਮਾਹ ਦਾ ਪਾਠ/ ਕੀਰਤਨ ਹੁੰਦਾ ਹੈ। ਸੰਗਤ ਨੂੰ ਭਾਈ ਜੀ ਅਰਥ ਸਮਝਾਉਂਦੇ ਹਨ। ਗੁਰੂ ਨਾਨਕ ਦੇਵ ਜੀ ਦੇ ਬਾਰਾਂਮਾਹ ਦੀ ਥਾਂ ਪੰਜਵੇਂ ਪਾਤਸ਼ਾਹ ਦੇ ਬਾਰਾਂਮਾਹ ਨੂੰ ਕਿਉਂ ਚੁਣਿਆਂ, ਕਦੋਂ ਇਹ ਰੀਤ ਪ੍ਰਚਲਤ ਹੋਈ ਇਸ ਦਾ ਵੀ ਕੋਈ ਪਤਾ ਨਹੀਂ।

ਮੈਂ ਸੋਚਿਆ ਪੰਜਵੇਂ ਪਾਤਸ਼ਾਹ ਦੇ ਬਾਰਾਂਮਾਹ ਦਾ ਪਾਠ ਅਤੇ ਅਰਥ ਸੰਗਤ ਗੁਰਦੁਆਰਿਆਂ ਵਿਚ ਸੁਣ ਹੀ ਲੈਂਦੀ ਹੈ, ਗੁਰੂ ਨਾਨਕ ਦੇਵ ਜੀ ਦੇ ਬਾਰਾਂਮਾਹ ਦਾ

ਬਹੁਤਿਆਂ ਪਾਠਕਾਂ ਨੂੰ ਪਤਾ ਵੀ ਨਹੀਂ ਹੋਣਾ। ਸੋ ਇਸ ਨਵੇਂ ਕਾਲਮ ਵਿਚ ਗੁਰੂ ਨਾਨਕ ਦੇਵ ਜੀ ਦਾ ਰਚਿਆ ਕੱਤਕ ਮਹੀਨਾ ਪ੍ਰਕਾਸ਼ਿਤ ਕਰਕੇ ਅਰਥ ਕਰੀਏ।

*ਕਤਕਿ ਕਿਰਤੁ ਪਇਆ, ਜੋ ਪ੍ਰਭ ਭਾਇਆ॥ ਦੀਪਕੁ ਸਹਿਜ ਬਲੈ ਤਤਿ ਜਲਾਇਆ॥ ਦੀਪਕ ਰਸ ਤੇਲੋ, ਧਨ ਪਿਰ ਮੇਲੋ ਧਨ ਓਮਾਹੈ ਸਰਸੀ॥ ਅਵਗਣ ਮਾਰੀ ਮਰੈ ਨ ਸੀਝੈ, ਗੁਣ ਮਾਰੀ ਤਾ ਮਰਸੀ॥ ਨਾਮੁ ਭਗਤਿ ਦੇ ਨਿਜ ਘਰਿ ਬੈਠੇ, ਅਜਹੁ ਤਿਨਾੜੀ ਆਸਾ॥ ਨਾਨਕ ਮਿਲਹੁ ਕਪਟ ਦਰ ਖੋਲਹੁ, ਏਕ ਘੜੀ ਖਟੁ ਮਾਸਾ॥*

ਤੁਖਾਰੀ ਮ.੧, ਗੁ.ਗ੍ਰੰ. ੧੧੦੯

ਅਰਥ: ਕੱਤਕ ਮਹੀਨੇ ਕਿਸਾਨ ਨੂੰ ਸੌਣੀ ਦੀ ਕਮਾਈ ਮਿਲ ਜਾਂਦੀ ਹੈ ਤਿਵੇਂ ਹਰੇਕ ਜੀਵ ਨੂੰ ਕਰਮਾ ਦਾ ਫਲ ਮਿਲਦਾ ਹੈ। ਜਿਹੜਾ ਰੱਬ ਨੂੰ ਪਿਆਰਾ ਲੱਗਣ ਲੱਗ ਜਾਂਦਾ ਹੈ ਉਸਦੇ ਹਿਰਦੇ ਵਿਚ ਆਤਮਕ ਅਡੋਲਤਾ ਦਾ ਦੀਵਾ ਜਗ ਪੈਂਦਾ ਹੈ। ਇਹ ਦੀਵਾ ਉਸ ਅੰਦਰ ਪ੍ਰਭੂ ਨਾਲ ਡੂੰਘੀ ਪਛਾਣ ਨੇ ਜਗਾਇਆ ਹੈ। ਪ੍ਰਭੂ ਪਤੀ ਦੇ ਪਿਆਰ ਕਾਰਨ ਚਾਨਣ ਦੇ ਆਨੰਦ ਦਾ ਤੇਲ ਬਲ ਰਿਹਾ ਹੈ। ਜੀਵ ਇਸਤਰੀ ਉਤਸ਼ਾਹ ਵਿਚ ਆਤਮਕ ਅਨੰਦ ਮਾਣਦੀ ਹੈ। ਜਿਸ ਨੂੰ ਵਿਕਾਰਾਂ ਨੇ ਮਾਰ ਮੁਕਾਇਆ ਉਹ ਆਤਮਕ ਮੌਤੇ ਮਰ ਗਈ ਪਰ ਜਿਸਨੂੰ ਪ੍ਰਭੂ ਦੀ ਸਿਫਤ ਸਾਲਾਹ ਨੇ ਮਾਰਿਆ ਉਹੀ ਵਿਕਾਰਾਂ ਤੋਂ ਬਚੀ। ਹੇ ਨਾਨਕ ਜਿਨ੍ਹਾ ਨੂੰ ਪ੍ਰਭੂ ਅਪਣਾ ਨਾਮ ਦਿੰਦਾ ਹੈ ਉਹ ਵਿਕਾਰਾਂ ਵਿਚ ਭਟਕਣ ਦੀ ਥਾਂ ਅਪਣੇ ਹਿਰਦੇ ਵਿਚ ਟਿਕੇ ਰਹਿੰਦੇ ਹਨ। ਉਨ੍ਹਾਂ ਅੰਦਰ ਮਿਲਾਪ ਦੀ ਸਦੀਵੀ ਤਾਂਘ ਬਣੀ ਰਹਿੰਦੀ ਹੈ। ਉਹ ਸਦਾ ਅਰਦਾਸ ਕਰਦੇ ਹਨ- ਹੇ ਮਾਲਕ ਸਾਨੂੰ ਮਿਲ, ਵਿਛੋੜਾ ਪਾਣ ਵਾਲੇ ਬੰਦ ਦਰਵਾਜ਼ੇ ਖੋਲ੍ਹ। ਇਕ ਘੜੀ ਦਾ ਵਿਛੋੜਾ ਛੇ ਮਹੀਨਿਆਂ ਜਿੰਨਾ ਲੰਮਾ ਲਗਦਾ ਹੈ।

**ਮੱਘਰ**

ਪੂਰਬੀ ਪੰਜਾਬ ਦੇ ਸੱਸਾ ਅੱਖਰ ਦੀ ਧੁਨੀ ਪੱਛਮੀ ਪੰਜਾਬ ਵਿਚ ਜਾ ਕੇ ਕਦੀ ਕਦੀ ਹਹਾ ਧੁਨੀ ਵਿਚ ਬਦਲ ਜਾਂਦੀ ਹੈ। ਅਜਿਹਾ ਸੰਸਕ੍ਰਿਤ ਅਤੇ ਫਾਰਸੀ ਬੋਲੀਆਂ ਦੇ ਆਪੋ ਆਪਣੇ ਸੁਭਾਅ ਕਰਕੇ ਵਾਪਰਦਾ ਹੈ। ਪੰਜਾਬੀ ਮਝੈਲ ਅਸੀਂ ਨੂੰ ਅਹੀਂ, ਮੈਸ੍ਹ ਨੂੰ ਮਹਿੰ, ਕੋਸ ਨੂੰ ਕੋਹ ਕਹਿੰਦੇ ਆਮ ਸੁਣੋਗੇ। ਸਿੰਧ ਨੂੰ ਹਿੰਦ, ਮਾਸ ਭਾਵ ਮਹੀਨਾ ਨੂੰ ਮਾਂਹ ਇਸੇ ਧੁਨੀ ਪ੍ਰਵਾਹ ਸਦਕਾ ਕਹਿਣਾ ਸ਼ੁਰੂ ਹੋਇਆ।

ਨਿਰੁਕਤ ਨੇ ਮਾਸ ਦਾ ਅਰਥ ਕੀਤਾ ਹੈ ਜੋ ਸਮੇ ਨੂੰ ਮਿਣੇ, ਮਾਪੇ। ਵਿਸ਼ਣੂ ਪੁਰਾਣ ਵਿਚ ਮਹੀਨੇ ਦੇ ਚਾਰ ਭੇਦ ਲਿਖੇ ਹਨ:

ੳ. ਚਾਨਣੇ ਪੱਖ ਦੀ ਏਕਮ ਤੋਂ ਅਮਾਵਸਯਾ ਤੀਕ ਦਾ ਚੰਦਰ-ਮਾਸ ਹੈ।

ਅ. ਕਿਸੇ ਤਿਥਿ ਤੋਂ ਕਿਸੇ ਤਿਥਿ ਤੀਕ 30 ਦਿਨ ਗਿਣਨ ਕਰਕੇ ਹੋਇਆ ਮਹੀਨਾ

ਸਾਵਨ-ਮਾਸ।

ੲ. ਜਿਤਨੇ ਸਮੇਂ ਵਿਚ ਸੂਰਜ ਇਕ ਰਾਸ਼ੀ ਨੂੰ ਭੋਗੇ ਸੌਰਮਾਸ, ਇਹ 29, 30, 31 ਅਤੇ 32 ਦਿਨਾਂ ਦਾ ਵੀ ਹੋ ਸਕਦਾ ਹੈ।

ਸ. ਜਿਤਨੇ ਦਿਨਾਂ ਵਿਚ ਸਾਰੇ ਨਛੱਤਰ ਆਪਣਾ ਚੱਕਰ ਪੂਰਾ ਕਰਨ ਉਹ ਨਛੱਤਰ ਮਾਸ ਹੈ। ਇਹ ਅਸ਼ਵਨੀ ਨਛੱਤਰ ਤੋਂ ਸ਼ੁਰੂ ਹੋ ਕੇ ਰੇਵਤੀ ਨਛੱਤਰ ਤੇ ਸਮਾਪਤ ਹੁੰਦਾ ਹੈ। -ਮਹਾਨਕੋਸ਼

ਮਾਘ ਮਹੀਨੇ ਲਈ ਕਈ ਕਵੀਆਂ ਨੇ ਮਾਹ ਸ਼ਬਦ ਵਰਤਿਆ ਹੈ। ਦਸਮ ਗ੍ਰੰਥ ਦੇ ਕ੍ਰਿਸ਼ਨਾਵਤਾਰ ਵਿਚ ਪੰਕਤੀ ਹੈ, "ਮਾਹਿ ਮੈ ਨਾਹ ਨਹੀ ਘਰਿ ਮਾਹਿ", ਅਰਥ ਹੈ ਮਾਘ ਵਿਚ ਪਤੀ ਘਰ ਨਹੀਂ।

ਸੰਸਕ੍ਰਿਤ ਕਾਵਿ ਵਿਚ ਬਾਰਾਮਾਹ ਤੋਂ ਪੁਰਾਣਾ ਖਟ-ਰਿਤੁ ਕਾਵਿ ਰੂਪ ਮਿਲਦਾ ਹੈ। ਸਾਡੇ ਪੁਰਾਣੇ ਕਵੀ ਹਰ ਰੁੱਤ ਦੋ ਮਹੀਨਿਆਂ ਦੀ ਮੰਨਦੇ ਸਨ। ਇਹ ਰੁੱਤਾਂ ਇਸ ਪ੍ਰਕਾਰ ਸਨਃ ਚੇਤ-ਵਿਸਾਖ ਦੀ ਬਸੰਤ, ਜੇਠ-ਹਾੜ੍ਹ ਦੀ ਗ੍ਰੀਖਮ (ਗਰਮੀ), ਸਾਵਣ-ਭਾਦੋਂ ਦੀ ਪਾਵਸ (ਸੰਸਕ੍ਰਿਤ ਪ੍ਰਾਵ੍ਰਿਸ਼ ਮਾਇਨੇ ਬਰਸਾਤ), ਅੱਸੂ-ਕਤਕ ਦੀ ਸਰਦ, ਮੱਘਰ-ਪੋਹ ਦੀ ਹਿਮ (ਬਰਫ), ਮਾਘ-ਫੱਗਣ ਦੀ ਸ਼ਿਸ਼ਿਰ (ਸੀਤਲ) ਰੁੱਤ ਹੈ। ਪੰਜਾਬੀ ਲੋਕ ਮੁਹਾਵਰਾ ਚਾਰ ਰੁੱਤਾਂ ਮਿਥਦਾ ਹੈ- ਗਰਮੀ, ਸਰਦੀ, ਬਸੰਤ, ਬਰਸਾਤ।

ਬਾਰਾਮਾਹ ਤੋਂ ਇਲਾਵਾ ਗੁਰੂ ਅਰਜਨ ਦੇਵ ਜੀ ਨੇ ਰਾਗ ਰਾਮਕਲੀ ਵਿਚ ਖਟਰੁੱਤ ਵੀ ਉਚਾਰੀ ਹੈ ਜਿਸ ਦਾ ਨਾਮ ਰੁਤੀ ਹੈ। ਫੁਰਮਾਨ ਹੈ-

*ਹਿਮਕਰ ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥*
*ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ॥*
*ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕ ਸੇਵਿਆ॥*
*ਹਾਰ ਡੋਰ ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ॥*
*ਭਾਉ ਭਗਤਿ ਗੋਵਿੰਦ ਬਾਂਛਤ ਜਮੁ ਨ ਸਾਕੈ ਜੋਹਿ ਜੀਉ॥*
*ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ॥*

ਕਾਲੀਦਾਸ ਦਾ *ਰਿਤੁ ਸੰਹਾਰ* ਵਾਸਤਵ ਵਿਚ ਖਟਰੁੱਤ ਵਰਣਨ ਕਰਦਾ ਕਾਵਿ ਹੈ। ਇਸ ਕਾਵਿ-ਰੂਪ ਦੀ ਸਿਰਜਣਾ ਪਹਿਲੀ ਵਾਰ ਕਾਲੀਦਾਸ ਨੇ ਕੀਤੀ ਅਜਿਹਾ ਕਹਿਣਾ ਤਾਂ ਦਰੁਸਤ ਨਹੀਂ ਪਰ ਇਸਤੋਂ ਪੁਰਾਣੀ ਖਟਰਿਤੁ ਸੰਸਕ੍ਰਿਤ ਵਿਚ ਮਿਲਦੀ ਨਹੀਂ। ਕਾਲੀਦਾਸ ਦਾ ਸਮਾਂ ਪੰਜਵੀਂ ਸਦੀ ਈਸਵੀ ਦਾ ਹੈ। ਅਪਭ੍ਰੰਸ਼ ਦੀ ਪੁਰਾਤਨ ਖਟ-ਰੁਤ, ਅਦਹਮਾਣ ਦੀ *ਸੰਨੇਹ ਰਾਸਇ* ਦਸਵੀਂ ਸਦੀ ਦੀ ਹੈ। ਸਰਦੀ ਦਾ ਵਰਣਨ ਕਾਲੀਦਾਸ ਇਉਂ ਕਰਦਾ ਹੈਃ

'ਸਫੈਦ ਕਾਹੀਂ ਦੀ ਪੁਸ਼ਾਕ ਪਹਿਨੀ, ਖਿੜੇ ਕੌਂਲ ਫੁੱਲ ਵਰਗੇ ਮੁਖੜੇ ਵਾਲੀ, ਮਸਤ ਹੰਸਾਂ ਦੀ ਗੂੰਜ ਵਰਗੀ, ਝਾਂਜਰ ਪਹਿਨੀ, ਪੱਕੀ ਹੋਈ ਬਾਸਮਤੀ ਵਾਂਗ ਝੂਮਦੀ, ਸਰਦ ਰੁੱਤ ਨਵੀਂ ਨਵੇਲੀ ਵਹੁਟੀ ਵਾਂਗ ਬਣ ਠਣ ਕੇ ਆ ਰਹੀ ਹੈ।'

ਲੋਕਗੀਤਾਂ ਵਿਚ ਦਿਲਕਸ਼ ਰੰਗ ਬਰੰਗੇ ਖਿਆਲ ਉਡਦੇ ਫਿਰਦੇ ਦਿਸਦੇ ਹਨ। ਸਹੁਰਾ ਅਪਣੀ ਨੂੰਹ ਨੂੰ ਪੁਛਦਾ ਹੈ– ਉਦਾਸ ਕਿਉਂ ਹੈਂ ਧੀਏ ? ਮੈਲਾ ਲਿਬਾਸ ਕਿਉਂ ਪਹਿਨਿਆਂ ਹੋਇਆ ਹੈ ? ਨੂੰਹ ਦਸਦੀ ਹੈ– ਨਣਦ ਦਾ ਵੀਰ ਰਾਜੇ ਦੀ ਫੌਜ ਵਿਚ ਭਰਤੀ ਹੋ ਗਿਆ, ਰੁਕਦਾ ਨਹੀਂ। ਬੜੇ ਯਤਨ ਕੀਤੇ ਨਹੀਂ ਹਟਿਆ, ਨਹੀਂ ਮੰਨਿਆਂ।

– ਮੱਘਰ ਨਾ ਜਾਈਓ ਰੰਗਲੇ ਲੇਫ ਰੰਗਾਏ
ਪੋਹਾਂ ਦੇ ਪਾਲੇ ਮੱਲ ਜੀ ਡਾਢੜੇ।
ਮਾਘ ਨਾ ਜਾਈਓ ਵੇ ਕੋਈ ਮਾਘੀ ਮਨਾ
ਫੱਗਣ ਦੀ ਹੋਲੀ ਅਸਾਂ ਘਰੇ ਖੇਡਣੀ।

– ਮੱਘਰ ਮਹੀਨੇ ਜੀ ਮੈਂ ਲੇਫ ਭਰਾਵਾਂ
ਲਾਲ ਤੁਸੀਂ ਪ੍ਰਦੇਸ ਕੁਝ ਚਿਤ ਨ ਭਾਵਾਂ।

'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ' ਦੇ ਕਰਤਾ ਵਾਰਕਾਰ ਭਾਈ ਗੁਰਦਾਸ ਸਿੰਘ ਨੇ ਬਾਰਾਮਾਹ ਸ੍ਰੀ ਰਾਮ ਚੰਦਰ ਰਚਿਆ, ਜਿਸ ਵਿਚ ਕਥਨ ਹੈਃ

*ਮੰਘਰ ਮਾਹਿ ਚੜ੍ਹੰਦਿਆਂ ਪਾਲੇ ਕੀਆ ਪਰਵੇਸ।*
*ਬਣ ਮੋ ਛੰਨ ਛਵਾਇਕੇ ਪ੍ਰਭ ਬੈਠੇ ਪਰਦੇਸ।*

ਆਖਰ ਤੁਖਾਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਮਹੀਨਾ ਮੱਘਰਃ

*ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥*
*ਗੁਣਵੰਤੀ ਗੁਣ ਰਵੈ ਮੈ ਪਿਰ ਨਿਹਚਲੁ ਭਾਵਏ॥*
*ਨਿਹਚਲ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥*
*ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥*
*ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥*
*ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥*

(ਜਿਸ ਦੇ ਹਿਰਦੇ ਅੰਦਰ ਪ੍ਰਭੂ ਦੇ ਗੁਣਾ ਦਾ ਸੰਚਾਰ ਹੋ ਗਿਆ, ਉਸ ਵਾਸਤੇ ਮੱਘਰ ਦਾ ਮਹੀਨਾ ਭਲਾ ਹੈ। ਗੁਣਵੰਤ ਲੋਕ ਮਾਲਕ ਦੇ ਗੁਣ ਗਾਉਂਦੇ ਹਨ, ਕਾਸ਼ ਮੈਨੂੰ ਵੀ ਅਟੱਲ ਹਰੀ ਚੰਗਾ ਲਗਦਾ, ਮੈਂ ਵੀ ਯਾਦ ਕਰਦੀ। ਹੋਰ ਸਾਰਾ ਜਗਤ ਨਾਸਵਾਨ ਹੈ, ਚਤੁਰ ਸੁਜਾਨ ਸਿਰਜਣਹਾਰ ਸਦਾ ਥਿਰ ਰਹਿਣ ਵਾਲਾ ਹੈ। ਜੋ ਉਸ ਦੇ ਗੁਣ ਚੇਤੇ ਰੱਖੇ ਉਹ ਉਸਨੂੰ ਪਿਆਰਾ ਲਗਦਾ ਹੈ। ਪ੍ਰਭੂ ਨਾਲ ਡੂੰਘੀ ਸਾਂਝ ਪ੍ਰਾਪਤ ਹੁੰਦੀ ਹੈ, ਸੁਰਤਿ

ਟਿਕਦੀ ਹੈ ਪ੍ਰਭੂ ਦੇ ਗੁਣ ਦਿਲ ਵਿਚ ਵਸਣ ਲੱਗ ਪੈਂਦੇ ਹਨ। ਰਜ਼ਾ ਅਨੁਸਾਰ ਸਭ ਕੁਝ ਚੰਗਾ ਲੱਗਣ ਲਗਦਾ ਹੈ। ਸਿਫਤ ਸਾਲਾਹ ਦਾ ਗੀਤ ਸੰਗੀਤ ਸੁਣ ਕੇ, ਨਾਮ ਵਿਚ ਜੁੜ ਕੇ ਸਾਰੇ ਕਸ਼ਟ ਦੂਰ ਹੋ ਜਾਂਦੇ ਹਨ। ਜੋ ਪ੍ਰਭੂ ਨੂੰ ਪਿਆਰੇ ਹੋ ਜਾਣ ਉਹ ਅਪਣਾ ਦਿਲੀ ਪਿਆਰ ਪ੍ਰਭੂ ਅਗੇ ਭੇਟ ਕਰਦੇ ਹਨ।)

**ਪੋਹ**

ਤਿਉਹਾਰਾਂ ਦੀ ਸ਼ੁਰੂਆਤ ਦੇਵਤਿਆਂ, ਅਵਤਾਰਾਂ, ਧਰਮਾ ਨੇ ਨਹੀਂ, ਰੁੱਤਾਂ ਨੇ ਕੀਤੀ ਸੀ। ਇਕ ਦੂਜੀ ਤੋਂ ਪੂਰੀ ਤਰ੍ਹਾਂ ਨਿੱਖੜਨ ਵਾਸਤੇ ਰੁੱਤ ਨੂੰ ਦੋ ਮਹੀਨੇ ਚਾਹੀਦੇ ਹਨ। ਬਸੰਤ ਦਾ ਸਵਾਗਤ ਫਾਗ ਕਰਦਾ ਹੈ, ਜਿਸ ਨੂੰ ਅਸੀਂ ਅੱਜ ਹੋਲੀ ਦਾ ਤਿਉਹਾਰ ਆਖਦੇ ਹਾਂ, ਸ੍ਰੀ ਦਸਮ ਗ੍ਰੰਥ ਅਤੇ ਮੱਧਕਾਲੀ ਪੰਜਾਬੀ ਸੂਫੀ-ਕਾਵਿ ਅਤੇ ਕਿੱਸਾ-ਕਾਵਿ ਵਿਚ ਉਸਨੂੰ ਫਾਗ ਲਿਖਿਆ ਹੈ। ਮਾਲਵੇ ਵਿਚ ਅੱਜ ਵੀ ਇਸ ਤਿਉਹਾਰ ਨੂੰ ਫਾਗ ਕਹਿੰਦੇ ਹਨ। ਫਾਗ ਮਾਇਨੇ ਫੱਗਣ ਦੇ ਰੰਗਾਂ ਦਾ, ਫੁੱਲਾਂ ਦੇ ਖੇੜੇ ਦਾ ਮਹੀਨਾ। ਗਰਮੀ ਅਜੇ ਆਈ ਨਹੀਂ, ਆਉਣ ਵਾਸਤੇ ਦਰਵਾਜ਼ੇ ਉਤੇ ਦਸਤਕ ਦੇ ਦਿੱਤੀ ਹੈ:

*ਦਸਤਕ ਤੇਰੀ ਸੁਣ ਲਈ ਹੈ ਦੋਸਤਾ ਥੋੜ੍ਹਾ ਉਡੀਕ*
*ਤੇਰੇ ਲਈ ਮੈਂ ਘਰ ਨੂੰ ਕੁੱਝ ਤਾਂ ਸਜਾ ਲਵਾਂ।*

ਫਿਰ ਅਉਂਦੀ ਹੈ ਵੈਸਾਖੀ। ਗਰਮੀ ਨੇ ਢੋਲ ਤੇ ਡੱਗਾ ਮਾਰ ਕੇ ਐਲਾਨ ਕਰ ਦਿੱਤਾ ਕਿ ਮੇਰੀ ਹਕੂਮਤ ਕਾਇਮ ਹੋ ਗਈ। ਖੇਤਾਂ ਦੀ ਹਰਿਆਲੀ ਸੁਨਹਿਰੀ ਹੋਣ ਲਗਦੀ ਹੈ। ਨਿਮਾਣੀ ਇਕਾਦਸੀ, ਅੰਗਿਆਰਾਂ ਦੀ ਵਾਛੜ, ਜਿਸਮ ਲੂੰਹਦੀਆਂ ਲੂਆਂ। ਫਿਰ ਮੇਲਿਆਂ ਦੀ ਰੁੱਤ ਚੁਮਾਸਾ, ਬਾਰਸ਼ਾਂ। ਦਸਹਿਰੇ ਦਾ ਤਿਉਹਾਰ, ਸਰਦੀ ਆਈ ਨਹੀਂ, ਆਉਣ ਦੀ ਦਸਤਕ ਦੇ ਦਿਤੀ, ਕਦਮਾਂ ਦੀ ਆਹਟ ਸੁਣਾਈ ਦਿੱਤੀ। ਦੀਵਾਲੀ ਦੇ ਦਿਨ ਸਰਦੀ ਦਾ ਐਲਾਨ ਹੋ ਜਾਂਦਾ ਹੈ- ਮੈਂ ਜਹਾਨ ਦੀ ਮਲਿਕਾ ਹਾਂ। ਲੋਹੜੀ ਇਸ ਮਲਿਕਾ ਦਾ ਆਖਰੀ ਵਿਦਾਇਗੀ ਭਾਸ਼ਣ। ਸਾਰੇ ਤਿਉਹਾਰ ਮੰਗਲਮਈ ਰਹਿਣ, ਨਸ਼ੇਖੋਰ, ਜੂਏਬਾਜ਼ ਇਨ੍ਹਾਂ ਨੂੰ ਭਿੱਟ ਨਾ ਦੇਣ, ਇਸ ਕਰਕੇ ਤਿਉਹਾਰਾਂ ਨੂੰ ਧਰਮਾਂ ਅਧੀਨ ਕਰ ਦਿੱਤਾ। ਦੇਵੀਆਂ ਦੇਵਤਿਆਂ ਦੀਆਂ ਸਾਖੀਆਂ ਚੱਲ ਪਈਆਂ, ਪੁੰਨਦਾਨ ਹੋਣ ਲੱਗੇ।

ਪੋਹ ਦੇ ਮਹੀਨੇ ਵਾਸਤੇ ਕਾਲੀਦਾਸ ਦੇ ਬੋਲ- 'ਠੰਢੀ ਹਵਾ ਕਾਰਨ ਛੱਤਾਂ ਬਨੇਰੇ ਕਾਂਬਾ ਛੇੜਦੇ ਹਨ। ਚੰਦ ਚਾਨਣੀ ਖੁਸ਼ੀ ਕਿਵੇਂ ਦੇ ਸਕਦੀ ਹੈ ? ਇਹ ਤਾਂ ਖੁਦ ਕੰਬਦੀ ਫਿਰਦੀ ਹੈ। ਕਿਸੇ ਗੱਲੋਂ ਪਤੀ ਨਾਲ ਨਾਰਾਜ਼ ਔਰਤ ਜਦੋਂ ਦੇਖਦੀ ਹੈ ਰਾਤ ਨੂੰ ਪਤੀ ਠੰਢ ਨਾਲ ਕੰਬਦਾ ਘਰ ਆਇਆ ਹੈ, ਗੁੱਸਾ ਭੁਲਾ ਕੇ ਗਲਵਕੜੀ ਵਿਚ ਘੁੱਟ ਲੈਂਦੀ ਹੈ। ਮਦਮਸਤ ਨੈਣ, ਅਲਸਾਏ ਚਿਹਰੇ ਸਵੇਰ ਵੇਲੇ, ਬੀਤੀ ਰਾਤ ਦੀ ਦਾਸਤਾਨ ਪੇਸ਼ ਕਰਦੇ

ਹਨ। ਤਲੋਏ ਖਵਾਉਣ ਵਾਲੀ, ਗੰਨੇ ਚੁਪਾਉਣ ਵਾਲੀ, ਇਸ਼ਕ ਦਾ ਮਾਣ ਜਗਾਉਣ ਵਾਲੀ, ਵਿਜੋਗੀਆਂ ਨੂੰ ਸਤਾਉਣ ਵਾਲੀ ਸਰਦ ਰੁੱਤ ਤੁਹਾਡੇ ਲਈ ਸੁਖਦਾਈ ਹੋਵੇ।'

ਦਸਵੀਂ ਸਦੀ ਈਸਵੀ ਦਾ ਮੁਲਤਾਨੀ ਕਵੀ ਅਦਹਮਾਣ ਅਪਣੇ ਗ੍ਰੰਥ *ਸੰਨੇਹ ਰਾਸਇ* ਵਿਚ ਬਿਰਹਣੀ ਦੇ ਸੁਨੇਹੇ ਸੁਣਨ ਲਈ ਰੁਕ ਜਾਂਦਾ ਹੈ। ਪ੍ਰਦੇਸ ਗਏ ਪਤੀ ਵਾਸਤੇ ਇੰਨੇ ਸੁਨੇਹੇ ਲਿਖਵਾਈ ਜਾਂਦੀ ਹੈ ਕਿ ਸਾਲ ਬੀਤ ਜਾਂਦਾ ਹੈ, ਸੁਨੇਹੇ ਪੁੱਜਣੇ ਸਨ, ਪਤੀ ਖੁਦ ਪੁੱਜ ਜਾਂਦਾ ਹੈ। ਅਦਹਮਾਣ ਸਰਦ ਰੁੱਤ ਦਾ ਵਰਣਨ ਇਉਂ ਕਰਦਾ ਹੈ:

> *ਕੂੰਜਾਂ ਅਸਮਾਨ ਵਿਚੋਂ ਚਲੀਆਂ ਗਈਆਂ ਹਨ। ਰਾਤ ਨੂੰ ਰੁੱਖ ਸੁਹਣੇ ਸੁਹਣੇ ਲਗਦੇ ਹਨ। ਸੱਪ ਪਤਾਲ ਵਿਚ ਜਾ ਵਸੇ ਹਨ। ਨਿਰਮਲ ਚੰਦ ਦੀ ਚਾਨਣੀ ਸੁਹਾਵਣੀ ਹੈ। ਝੀਲਾਂ ਦਾ ਪਾਣੀ ਕੰਵਲਾਂ ਨਾਲ ਸੋਭ ਰਿਹਾ ਹੈ। ਦਰਿਆ ਭਰੇ ਵਗਦੇ ਹਨ। ਗਰਮੀ ਵਿਚ ਖੁੱਸ ਗਈ ਸ਼ਾਨ ਝੀਲਾਂ ਨੂੰ ਫਿਰ ਨਸੀਬ ਹੋ ਗਈ ਹੈ।*

ਗੁਰੂ ਅਰਜਨ ਦੇਵ ਜੀ ਦੇ ਬਚਨ ਹਨ:

> *ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥*
> *ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ॥*

ਆਮ ਰੁਝਾਣ ਇਹ ਸੀ ਕਿ ਖਟਰਿਤੁ ਵਿਚ ਖੁਸ਼ੀਆਂ ਖੇੜਿਆਂ ਦਾ ਮੰਗਲ ਗਾਇਆ ਜਾਂਦਾ ਤੇ ਵਿਛੋੜੇ ਦਾ ਸੰਤਾਪ ਬਾਰਾਮਾਹੇ ਦਰਸਾਉਂਦੇ। ਮਲਕ ਮੁਹੰਮਦ ਜਾਇਸੀ ਦਾ ਪਦਮਾਵਤ (1528 ਈਸਵੀ) ਇਸ ਦੀ ਸਟੀਕ ਉਦਾਹਰਣ ਹੈ। ਮਹਾਰਾਣੀ ਪਦਮਨੀ ਦੀਆਂ ਖੁਸ਼ ਰੰਗ ਰਲੀਆਂ ਵਾਸਤੇ ਖਟ-ਰਿਤੁ ਰਚਿਆ ਤੇ ਜਦੋਂ ਨਾਗਮਤੀ, ਰਾਜਾ ਰਤਨਸੇਨ ਤੋਂ ਵਿਛੜਦੀ ਹੈ ਤਦ ਉਸਦੀ ਵਿਆਕੁਲਤਾ ਪ੍ਰਗਟਾਉਣ ਲਈ ਬਾਰਾਮਾਹ ਰਚਿਆ ਹੈ।

ਭਾਰਤੀ ਸਾਹਿਤ ਸੁਖਾਂਤਮੁਖੀ ਰਿਹਾ ਅਤੇ ਪੱਛਮੀ ਸਾਹਿਤ ਦੁਖਾਂਤਮੁਖੀ।

Our sweetest songs are those
That tell of saddest thought. – P.B. Shelley

ਪੋਹ ਮਹੀਨੇ ਦਾ ਬਿਰਤਾਂਤ ਗੁਰੂ ਨਾਨਕ ਦੇਵ ਜੀ ਨੇ ਇਉਂ ਕੀਤਾ ਹੈ:

> *ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥*
> *ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥*
> *ਮਨਿ ਤਨ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ॥*
> *ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥*

*ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥*
*ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤ ਸਨੇਹੋ॥*

(ਪੋਹ ਵਿਚ ਬਰਫ ਪੈਣ ਲਗਦੀ ਹੈ ਜੋ ਵਣ ਤ੍ਰਿਣ ਬਨਸਪਤੀ ਦਾ ਰਸ ਚੂਸ ਲੈਂਦੀ ਹੈ। ਤੂੰ ਜੋ ਮਨ ਤਨ ਤੇ ਮੁਖ ਵਿਚ ਸਮਾ ਰਿਹਾ ਹੈਂ, ਕਿਉਂ ਨਹੀਂ ਆਉਂਦਾ ? ਗੁਰ ਸਬਦ ਦਾ ਰਸ ਰੰਗ ਮਾਣ ਰਹੇ ਜਗਜੀਵਨ ਦੇ ਮਨ ਅਤੇ ਤਨ ਵਿਚ ਤੂੰ ਹੀ ਤਾਂ ਸਮਾ ਰਿਹਾ ਹੈਂ। ਅੰਡਿਆਂ ਵਿਚੋਂ ਪੈਦਾ ਹੋਏ ਜੀਵਾਂ, ਜੇਰ ਵਿਚੋਂ ਪੈਦਾ ਹੋਏ ਜੀਵਾਂ, ਪਸੀਨੇ ਤੋਂ ਪੈਦਾ ਹੋਏ ਜੀਵਾਂ ਅਤੇ ਧਰਤੀ ਵਿਚੋਂ ਪੈਦਾ ਹੋਏ ਜੀਵਾਂ ਦੇ ਸਭਨਾ ਸਰੀਰਾਂ ਵਿਚ ਇਕੋ ਪਰਮੇਸਰ ਦੀ ਜੋਤ ਸੁਭਾਇਮਾਨ ਹੈ।)

**ਮਾਘ**

ਪੋਹ ਦਾ ਮਹੀਨਾ ਉਦਾਸ ਕਰ ਗਿਆ। ਇਸ ਵਿਚ ਸ਼ਹੀਦੀ ਹਫਤਾ ਲੰਘਿਆ ਜਿਸ ਵਿਚ ਦਸ਼ਮੇਸ਼ ਪਿਤਾ ਦੇ ਚਾਰੇ ਲਾਲ, ਮਾਤਾ ਜੀ ਅਤੇ ਅਨੇਕ ਸੂਰਮੇ ਸ਼ਹੀਦਾਂ ਨੂੰ ਯਾਦ ਕੀਤਾ। ਮਾਘ ਦੀ ਸੰਗਰਾਂਦ, ਭਾਈ ਮਹਾਂ ਸਿੰਘ ਦੇ ਨਾਮ। ਟੁੱਟੀ ਗੰਢੀ ਦੀ ਸਾਖੀ ਸੰਸਾਰ ਵਿਚ ਵਸਦਾ ਹਰੇਕ ਪੰਜਾਬੀ ਜਾਣਦਾ ਹੈ ਪਰ ਇਸ ਸਾਖੀ ਦੀਆਂ ਕੁਝ ਰਮਜ਼ਾਂ ਤੋਂ ਅਨਜਾਣ ਵੀ ਹੈ।

ਇਕ ਦਿਨ ਭਾਈ ਮਹਾਂ ਸਿੰਘ ਗੁਰੂ ਜੀ ਪਾਸ ਗਏ ਅਤੇ ਬੇਦਾਵਾ ਫੜਾ ਕੇ ਘਰ ਚਲੇ ਗਏ, ਕੀ ਇਸ ਤਰ੍ਹਾਂ ਆਰਾਮ ਨਾਲ ਇਹ ਘਟਨਾ ਘਟ ਗਈ ਸੀ ? ਲਿਖ ਕੇ ਦੇਣਾ ਤਾਂ ਦਰਕਿਨਾਰ, ਕੀ ਕੋਈ ਸਿੱਖ ਜ਼ਬਾਨੀ ਵੀ ਸਾਹਮਣੇ ਖਲੋ ਕੇ ਗੁਰੂ ਜੀ ਨੂੰ ਕਹਿ ਸਕਦਾ ਹੈ ਤੁਸੀਂ ਸਾਡੇ ਗੁਰੂ ਨਹੀਂ, ਅਸੀਂ ਅਜ ਤੋਂ ਤੁਹਾਡੇ ਸਿੱਖ ਨਹੀਂ ? ਅਪਣੇ ਸਬੰਧ ਖਤਮ। ਦਿਨ, ਹਫਤੇ, ਮਹੀਨੇ ਮੁਗਲਾਂ ਦੀ ਘੇਰਾਬੰਦੀ ਰਹੀ, ਅੰਨ ਦਾਣੇ ਦੀ ਤੋਟ ਆਉਣੀ ਹੀ ਸੀ। ਦਿਨ ਪ੍ਰਤੀਦਿਨ ਪੀੜਿਤ ਸਿੱਖ ਗੁਰੂ ਜੀ ਨੂੰ ਕਿਲਾ ਛੱਡਣ ਲਈ ਮਜਬੂਰ ਕਰਦੇ ਰਹੇ, ਤਕਰਾਰ ਹੋਇਆ, ਨਾਰਾਜ਼ਗੀਆਂ ਹੋਈਆਂ, ਆਖਰ ਇਕ ਦਿਨ ਗੱਲ ਸਿਰੇ ਜਾ ਲੱਗੀ। ਭਾਈ ਮਹਾਂ ਸਿੰਘ ਨੇ ਕਹਿ ਦਿੱਤਾ– ਠੀਕ ਹੈ ਮਹਾਰਾਜ, ਤੁਸੀਂ ਨਹੀਂ ਜਾਣਾ ਨਾ ਸਹੀ ਅਸੀਂ ਚੱਲੇ। ਤਦ ਗੁਰੂ ਜੀ ਨੇ ਕਿਹਾ– ਮਨਮਰਜ਼ੀ ਕਰਕੇ ਜਾਣਾ ਹੈ ਜਾਓ ਪਰ ਬੇਦਾਵਾ ਲਿਖ ਕੇ ਜਾਇਓ। ਬੇਦਾਵਾ ਲਿਖਣ ਵੇਲੇ, ਹਸਤਾਖਰ ਕਰਨ ਵੇਲੇ ਹੱਥ ਕੰਬਣੋ ਕਿਵੇਂ ਰਹਿ ਸਕਦੇ ਹਨ ? ਪਰ ਬੇਦਾਵਾ ਦੇ ਕੇ ਚਲੇ ਗਏ।

ਚਾਲੀ ਜਣੇ ਕਿਲਾ ਛੱਡ ਕੇ ਬਾਹਰ ਜਾ ਰਹੇ ਹਨ, ਮੁਗਲ ਸੈਨਾ ਨੇ ਹਮਲਾ ਨਹੀਂ ਕੀਤਾ। ਜਿਹੜੇ ਗੁਰੂ ਦਾ ਸਾਥ ਛੱਡ ਕੇ ਜਾ ਰਹੇ ਹੋਣ ਉਨ੍ਹਾਂ ਨਾਲ ਮੁਗਲਾਂ ਦੀ ਕੀ ਦੁਸ਼ਮਣੀ ? ਦੁਸ਼ਮਣ ਨੂੰ ਘੇਰ ਰੱਖਿਆ ਹੈ। ਬਾਕੀ ਘਰੋ ਘਰੀਂ ਜਾ ਪੁੱਜੇ।

ਜਾਨ ਬਚਾ ਕੇ ਘਰ ਪਰਤ ਆਇਆਂ ਦਾ ਸਵਾਗਤ ਹੋਇਆ ? ਗੁਰੂ ਜੀ ਸੰਕਟ

ਵਿਚ ਹਨ, ਸਿੰਘ ਬੇਦਾਵਾ ਦੇ ਆਏ। ਦੋਹੀਂ ਜਹਾਨੀਂ ਗੁਰੂ ਤੋਂ ਬਿਨਾ ਕੌਣ ਹੈ ਸਿੱਖ ਦਾ ? ਇਸ ਘੜੀ ਮਾਈ ਭਾਗੋ, ਆਮ ਤੋਂ ਖਾਸ ਹੋ ਗਏ। ਉਨ੍ਹਾਂ ਕਿਹਾ– ਠੀਕ ਹੈ, ਤੁਸੀਂ ਘਰ ਸੰਭਾਲੋ, ਅਸੀਂ ਮਹਾਰਾਜ ਦੀ ਹਿਫਾਜ਼ਤ ਵਾਸਤੇ ਜਾਵਾਂਗੀਆਂ। ਚਮਤਕਾਰ ਵਾਪਰਨਾ ਸੀ ਵਾਪਰ ਗਿਆ। ਬਚ ਕੇ ਆ ਜਾਣ ਵਾਲੇ ਚਾਲੀ ਦੇ ਚਾਲੀ ਯੋਧਿਆਂ ਨੇ ਆਪੋ ਆਪਣੇ ਘੋੜਿਆਂ ਦੀਆਂ ਵਾਗਾਂ ਉਧਰ ਨੂੰ ਮੋੜ ਦਿੱਤੀਆਂ ਜਿੱਧਰ ਮੌਤ ਸਾਫ ਦਿਸਦੀ ਸੀ। ਚਾਲੀ ਤੋਂ ਉਨਤਾਲੀ ਜਾਂ ਅਠੱਤੀ ਨਹੀਂ ਹੋਏ, ਮਾਈ ਭਾਗੋ ਜੀ ਸਮੇਤ ਇਕਤਾਲੀ।

ਰਸਤੇ ਵਿਚ ਪਤਾ ਲਗਦਾ ਗਿਆ, ਗੁਰੂ ਜੀ ਖਿਦਰਾਣੇ ਦੀ ਢਾਬ ਕਿਨਾਰੇ ਯੁੱਧ ਲੜ ਰਹੇ ਹਨ। ਕੁੱਦ ਪਏ। ਮਰਦਾਵੇਂ ਲਿਬਾਸ ਵਿਚ ਮਾਈ ਭਾਗੋ ਜੀ ਜ਼ਖਮੀ ਹੋਏ, ਭਾਈ ਮਹਾਂ ਸਿੰਘ ਦੇ ਜ਼ਖਮ ਵਧੀਕ ਗਹਿਰੇ ਪਰ ਸਾਹ ਅਜੇ ਚੱਲ ਰਹੇ ਸਨ। ਜਿੰਨੀਆਂ ਕਰਮਾਂ ਦੁਸ਼ਮਣ ਦੀ ਸੈਨਾ ਅੰਦਰ ਧਸਦਾ ਕੋਈ ਯੋਧਾ ਲੜਦਾ ਸ਼ਹੀਦ ਹੋਇਆ, ਗੁਰੂ ਜੀ ਇਕ ਇਕ ਨੂੰ ਅਸੀਸ ਦਿੰਦੇ ਗਏ– ਇਹ ਮੇਰਾ ਵੀਹ ਹਜ਼ਾਰੀ, ਇਹ ਮੇਰਾ ਪੰਜਾਹ ਹਜ਼ਾਰੀ, ਇਸ ਯੋਧੇ ਨੂੰ ਦੱਖਣ ਦੇਸ ਦੀ ਬਾਦਸ਼ਾਹੀ, ਇਸ ਨੂੰ ਉੱਤਰ ਦੀ ਹਕੂਮਤ। ਜ਼ਖਮੀ ਭਾਈ ਮਹਾਂ ਸਿੰਘ ਦੇ ਨਜ਼ਦੀਕ ਜਾਕੇ ਉਨ੍ਹਾਂ ਦਾ ਸੀਸ ਅਪਣੀ ਗੋਦ ਵਿੱਚ ਲੈ ਲਿਆ, ਫੁਮਾਇਆ– ਸ਼ਾਨਦਾਰ ਯੁੱਧ ਲੜਿਆ ਭਾਈ ਮਹਾਂ ਸਿੰਘ। ਬਹੁਤ ਪ੍ਰਸੰਨ ਹਾਂ, ਮੰਗੋ ਸੋ ਮਿਲੇਗਾ, ਇਸੇ ਘੜੀ। ਕੰਬਦੀ ਜ਼ਬਾਨ ਨਾਲ ਭਾਈ ਮਹਾਂ ਸਿੰਘ ਕੇਵਲ ਏਨਾ ਆਖ ਸਕੇ– ਟੁੱਟੀ ਗੰਢੋ ਮਹਾਰਾਜ। ਚੋਲੇ ਦੀ ਜੇਬ ਵਿਚੋਂ ਬੇਦਾਵਾ ਕੱਢ ਕੇ ਪਾੜਦਿਆਂ ਕਿਹਾ– ਟੁੱਟੀ ਗੰਢੀ। ਟੁੱਟੀ ਪ੍ਰੀਤ ਜੋੜ ਕੇ ਸੁਰਖਰੂ ਭਾਈ ਮਹਾਂ ਸਿੰਘ ਵਿਦਾ ਹੋਏ।

ਟੁੱਟੀ ਗੰਢੀ ਦੀ ਸਾਖੀ ਦਸਦੀ ਹੈ ਕਮਜ਼ੋਰ ਸਿੱਖ ਭਟਕੇਗਾ, ਗੁਰੂ ਤੋਂ ਬੇਮੁੱਖ ਹੋਇਗਾ, ਬੇਦਾਵਾ ਲਿਖੇਗਾ। ਗੁਰੂ ਜੀ ਜਾਣਦੇ ਹਨ ਜਿਨ੍ਹਾਂ ਨੂੰ ਏਨੀ ਪ੍ਰੀਤ ਕੀਤੀ, ਉਹ ਵਧੀਕ ਦੂਰ ਨਹੀਂ ਜਾ ਸਕਦੇ, ਦੇਖਦੇ ਹਾਂ ਕਿੰਨੀ ਕੁ ਦੂਰ ਜਾਂਦੇ ਹਨ, ਕਿੰਨੀ ਕੁ ਦੇਰ ਲਈ ਜਾਂਦੇ ਹਨ। ਇਹ ਪੰਛੀ ਆਪਣੇ ਰੂਹਾਨੀ ਆਲ੍ਹਣੇ ਵਿਚ ਪਰਤਣਗੇ। ਘਰ ਵਾਪਸੀ ਹੋਇਗੀ, ਟੁੱਟੀ ਗੰਢੀ ਜਾਇਗੀ। ਜਿਹੜੇ ਸੰਕਟ ਵਿਚ ਘਿਰੇ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਆਏ ਸਨ ਉਨ੍ਹਾਂ ਦੀ ਸ਼ਹਾਦਤ ਦੇ ਥਾਂ ਦਾ ਨਾਮ ਮੁਕਤਸਰ ਹੋ ਜਾਇਗਾ, ਉਹ ਸਰੋਵਰ ਜਿੱਥੇ ਇਸ਼ਨਾਨ ਕਰਨ ਨਾਲ ਪਾਪੀਆਂ ਦੇ ਪਾਪ ਧੋਏ ਜਾਇਆ ਕਰਨਗੇ। ਚਾਲੀ ਮੁਕਤਿਆਂ ਦਾ ਨਾਮ ਸਿੱਖ ਅਰਦਾਸ ਵਿਚ ਲਿਖਿਆ ਗਿਆ।

ਪ੍ਰੋ. ਸੋਮਪਾਲ ਰੰਚਨ ਪੰਜਾਬਣਾ ਦਾ ਸੁਭਾਅ ਲਿਖ ਰਹੇ ਹਨ– ਪੰਜਾਬਣਾ ਕੱਦਾਵਰ ਹਨ, ਸੁਹਣੀਆਂ ਹਨ, ਘਰ ਵਿਚ ਖੇਤ ਵਿਚ ਸਖਤ ਕੰਮ ਕਰਦੀਆਂ ਹਨ, ਇਸ਼ਕ ਕਰਦੀਆਂ ਹਨ, ਇਸ਼ਕ ਵਿਚ ਜਾਨ ਦੇਣੀ ਪਵੇ ਦੇ ਦਿੰਦੀਆਂ ਹਨ, ਮਰਦ ਯੁੱਧ ਦਾ ਮੈਦਾਨ ਛੱਡ ਆਉਣ, ਅੱਗੇ ਲੱਗ ਕੇ ਦੁਬਾਰਾ ਯੁੱਧ ਵਿਚ ਲੈ ਜਾਂਦੀਆਂ ਹਨ। ਇਹ ਜਿਉਂਦੀਆਂ ਹਨ, ਜੀਵਨ ਨੂੰ ਪਿਆਰ ਕਰਦੀਆਂ ਹਨ। ਜੋ ਕੰਮ ਪੰਜਾਬਣਾ ਨਹੀਂ ਕਰ

ਸਕਦੀਆਂ ਉਹ ਇਹ ਕਿ ਪੈਰੀਂ ਘੁੰਗਰੂ ਬੰਨ੍ਹ ਕੇ ਮੀਰਾਬਾਈ ਵਾਂਗ ਪੱਥਰ ਦੇ ਬੁੱਤ ਅੱਗੇ ਨੱਚ ਨਹੀਂ ਸਕਦੀਆਂ।

ਬਾਰਾਮਾਹ ਤੁਖਾਰੀ:

*ਮਾਘਿ ਪੁਨੀਤ ਭਈ ਤੀਰਥੁ ਅੰਤਰ ਜਾਨਿਆ॥*
*ਸਾਜਨ ਸਹਿਜਿ ਮਿਲੇ ਗੁਣ ਗਹਿ ਅੰਕ ਸਮਾਨਿਆ॥*
*ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥*
*ਗੰਗ ਜਮੁਨ ਤਹਿ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥*
*ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥*
*ਨਾਨਕ ਮਾਘ ਮਹਾ ਰਸ ਹਰਿ ਜਪਿ ਅਠ ਸਠਿ ਤੀਰਥ ਨਾਤਾ॥*

(ਮਨ ਅੰਦਰ ਤੀਰਥ ਇਸ਼ਨਾਨ ਕਰਕੇ ਮਾਘ ਮਹੀਨਾ ਪਵਿੱਤਰ ਕਰ ਲਿਆ। ਗੁਣਵਾਨ ਵਿਅਕਤੀ ਨੂੰ ਉਸ ਦਾ ਸਾਜਨ ਆਪੇ ਗਲ ਲਾ ਲੈਂਦਾ ਹੈ। ਪ੍ਰੀਤਮ ਨੇ ਗੁਣਾ ਦੀ ਸ਼ਨਾਖਤ ਕਰ ਲਈ ਤਾਂ ਮੇਰਾ ਤੀਰਥ ਇਸ਼ਨਾਨ ਹੋ ਗਿਆ। ਗੰਗਾ ਜਮਨਾ ਤ੍ਰਿਵੇਣੀ ਦੀ ਗਲ ਛਡੋ, ਸੱਤ ਸਮੁੰਦਰ ਨਹਾ ਲਏ। ਜੁਗਾਂ ਜੁਗਾਂਤਰਾਂ ਤੋਂ ਇਸੇ ਪ੍ਰਕਾਰ ਪੂਜਾ ਅਰਚਾ, ਪੁੰਨ ਦਾਨ ਹੋ ਰਹੇ ਹਨ। ਮਾਘ ਮਹੀਨੇ ਹਰੀ ਦਾ ਨਾਮ ਮਹਾਂਰਸ ਪ੍ਰਪਤ ਹੋਇਆ ਤਾਂ ਅਠਾਹਟ ਤੀਰਥ ਨਹਾ ਲਏ।)

**ਫੱਗਣ**

ਜਿਹੜੇ ਪਸ਼ੂ ਪੰਛੀ, ਬਿਰਖ ਬੂਟੇ ਸਰਦੀ ਦੀ ਮਾਰ ਹੇਠ ਆ ਕੇ ਮੌਤ ਦੇ ਜਬਾੜਿਆਂ ਵਿਚ ਚਲੇ ਗਏ ਉਨ੍ਹਾਂ ਨੂੰ ਅਲਵਿਦਾ, ਬਚ ਗਿਆਂ ਨੂੰ ਖੁਸ਼ਾਮਦੀਦ। ਬਸੰਤ ਰਾਹੀਂ ਸੂਰਜ ਧਰਤੀ ਦੇ ਕੰਨ ਵਿਚ ਹੌਲੀ ਦੇ ਕੇ ਆਖਦਾ ਹੈ, 'ਖੁਸ਼ਖਬਰੀ ਸੁਣ। ਪਤਝੜ ਮਰ ਗਈ।'

ਸਰਦੀਆਂ ਵਿਚ ਮਾਂ ਨੂੰ ਮਿਲਣ ਪਿੰਡ ਗਿਆ। ਬੋਲੀ– ਤੇਰੇ ਤਾਏ ਦਾ ਪਤਾ ਲੈ ਆ। ਮੈਂ ਪੁਛਿਆ– ਕੀ ਹੋਇਆ ? ਕਹਿੰਦੀ ਹੋਣਾ ਕੀ ਐ, ਇਕ ਬੁੱਢਾ ਰੱਬ ਨੂੰ ਪਿਆਰਾ ਹੋ ਜਾਵੇ ਤਾਂ ਬਾਕੀ ਬਚਿਆਂ ਨੂੰ ਤਾਪ ਚੜ੍ਹ ਜਾਂਦਾ ਹੁੰਦੈ।

ਲਓ ਜੀ ਆਪਾਂ ਤਾਂ ਫੱਗਣ ਦੀ ਸੰਗਰਾਂਦ ਦੇਖ ਲਈ, ਹੁਣ ਗੱਲ ਅਗਲੇ ਸਾਲ ਤੱਕ ਚਲੀ ਗਈ ਸਮਝੋ। ਡੰਡ ਬੈਠਕਾਂ ਕੱਢੀਏ।

ਹੈਮਿੰਗਵੇ ਨੇ ਲਿਖਿਆ– ਜਦੋਂ ਬਸੰਤ ਆਏ, ਬੇਸ਼ਕ ਖਿਆਲਾਂ ਵਿਚ ਹੀ ਆ ਜਾਏ, ਉਦੋਂ ਬੰਦਿਆਂ ਦਾ ਝੁਰਮਟ ਨਾ ਹੋਏ। ਬਹੁਤੇ ਬੰਦੇ ਬਸੰਤ ਦੇ ਖੇੜੇ ਵਿਚ ਵਿਘਨਕਾਰੀ ਹੁੰਦੇ ਹਨ। ਥੋੜ੍ਹੇ ਕੁ ਉਹ ਲੋਕ ਬੇਸ਼ਕ ਆ ਜਾਣ ਜਿਹੜੇ ਖੁਦ ਬਸੰਤ ਵਰਗੇ ਹੋਣ।

ਫੱਗਣ ਮਾਇਨੇ ਫਾਗ, ਫਾਗ ਮਾਇਨੇ ਗੁਲਾਲ, ਹੋਲੀ ਖੇਡਣ ਵਾਸਤੇ ਤਿਆਰ

ਕੀਤਾ ਰੰਗ। ਮੁਸਲਮਾਨ, ਹੋਲੀ ਦੇ ਦਿਨ ਰੰਗਾਂ ਨਾਲ ਨਹੀਂ ਖੇਡਦੇ, ਹਿੰਦੂ ਸਿੱਖ ਖੇਡਦੇ ਹਨ। ਮੁਸਲਮਾਨ ਇਸ ਦਿਨ ਪਤੰਗਬਾਜ਼ੀ ਵਿਚ ਜਰੂਰ ਸ਼ਰੀਕ ਹੁੰਦੇ ਹਨ। ਇਨ੍ਹੀ ਦਿਨੀਂ ਪਾਕਿਸਤਾਨ ਵਿਚ ਅਸਮਾਨ ਪਤੰਗਾਂ ਨਾਲ ਭਰਿਆ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਦਾ ਨਾਮ ਹੋਲਾ ਮਹੱਲਾ ਰੱਖ ਕੇ ਇਸ ਦਿਨ ਅਨੰਦਪੁਰ ਸਾਹਿਬ ਮਾਰਸ਼ਲ ਆਰਟਸ ਨੂੰ ਰੂਹਾਨੀ ਮਾਇਨੇ ਦਿੱਤੇ। ਹੋਲੀ ਨਹੀਂ ਖੇਡਦੇ ਨਾ ਸਹੀ, ਹਿੰਦੂਆਂ ਵਾਸਤੇ ਮੁਸਲਮਾਨ ਉਸਤਾਦ ਰੰਗ ਤਿਆਰ ਕਰਦੇ।

ਕੇਵਲ ਰੰਗ ਤਿਆਰ ਕਰਨ ਵਿਚ ਹੀ ਕਿਉਂ, ਸੀਣ ਪਰੋਣ ਦੇ ਹੁਨਰ ਵਿਚ ਵੀ ਉਸਤਾਦ। ਗੰਗਾ ਜਮਨਾ ਦੁਆਬੇ ਵਿਚ ਸ਼੍ਰੀ ਕ੍ਰਿਸ਼ਨ ਜੀ ਦੀਆਂ ਝਲਕੀਆਂ ਨਿਕਲਦੀਆਂ। ਮੁਸਲਮਾਨ ਦਰਜੀ ਦੇਖਦੇ, ਕ੍ਰਿਸ਼ਨ ਜੀ ਅਤੇ ਗੋਪੀਆਂ ਦੇ ਲਿਬਾਸ ਵੱਲ ਕੋਈ ਧਿਆਨ ਨਹੀਂ ਦਿੰਦਾ। ਸ਼੍ਰੀ ਭਗਵਾਨ ਜੀ ਨੰਗ ਮਨੰਗੇ। ਮੁਸਲਮਾਨਾ ਨੇ ਕਿਹਾ- ਅਸੀਂ ਭਗਵਾਨ ਅਤੇ ਗੋਪੀਆਂ ਦੇ ਲਿਬਾਸ ਤਿਆਰ ਕਰਾਂਗੇ। ਇਹੋ ਹੋਇਆ। ਇਸਲਾਮੀ ਸ਼ਰਾਅ ਵਿਚ ਗਾਇਨ ਦੀ ਮਨਾਹੀ, ਤਾਂ ਵੀ ਹਿੰਦੂ ਉਸਤਾਦਾਂ ਤੋਂ ਵਿੱਦਿਆ ਲੈਕੇ ਮੁਸਲਮਾਨਾਂ ਨੇ ਗਾਇਨ ਵਿਚ ਅਸਮਾਨ ਤੱਕ ਦੀਆਂ ਬੁਲੰਦੀਆਂ ਛੁਹੀਆਂ। ਜਿਹੜਾ ਕਾਰਵਾਂ ਸੰਗੀਤ ਨੂੰ ਦਫਨ ਕਰਨ ਦਿੱਲੀ ਔਰੰਗਜ਼ੇਬ ਦੇ ਮਹਿਲ ਕੋਲੋਂ ਦੀ ਲੰਘਿਆ ਸੀ ਉਸ ਵਿਚ ਬਹੁਗਿਣਤੀ ਮੁਸਲਮਾਨ ਉਸਤਾਦਾਂ ਦੀ ਸੀ। ਹਿੰਦੂ ਮੁਸਲਮਾਨਾਂ ਦੇ ਇਸ ਸਮਾਜਕ ਮੇਲ ਜੋਲ ਨੂੰ ਗੰਗਾ-ਜਮੁਨੀ ਤਹਿਜ਼ੀਬ ਕਿਹਾ ਗਿਆ।

ਸਿੱਖਾਂ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਨਵ-ਉਸਾਰੀ ਕੀਤੀ, ਸੰਗਮਰਮਰ ਉਪਰ ਨੱਕਾਸ਼ੀ ਦਾ ਕੰਮ ਮੁਸਲਮਾਨ ਉਸਤਾਦਾਂ ਨੇ ਕੀਤਾ। ਸਿੱਖਾਂ ਨੇ ਉਨ੍ਹਾਂ ਤੋਂ ਨੱਕਾਸ਼ੀ ਦਾ ਕੰਮ ਸਿਖਿਆ ਨਹੀਂ। ਫਖਰ ਨਾਲ ਦਸਦੇ ਹਨ ਕਿ ਗੁਰੂ ਗ੍ਰੰਥ ਜੀ ਦੀ ਬਾਣੀ ਰਾਗ-ਬਧ ਹੈ ਪਰ ਰਾਗ ਵਿੱਦਿਆ ਵਿਚ ਕੋਰੇ ਹਨ। ਗਾਉਣਾ ਤਾਂ ਬਾਦ ਵਿਚ ਆਏਗਾ, ਸੁਣਨ ਦੀ ਰੁਚੀ ਨਹੀਂ।

ਬਸੰਤ ਦੀ ਗੱਲ ਚੱਲੀ ਤਾਂ ਫੁੱਲਾਂ ਦੇ ਜ਼ਿਕਰ ਬਗੈਰ ਅਧੂਰੀ ਹੈ। ਜਿਵੇਂ ਸਾਡੇ ਪੰਜਾਬੀ ਲੋਕ ਸਾਹਿਤ ਵਿਚ ਚੰਦ ਅਤੇ ਚਕੋਰ ਦੀ ਪ੍ਰੀਤ ਦੇ ਕਿੱਸੇ ਲਿਖੇ ਗਏ, ਈਰਾਨੀ ਲੋਕ-ਸਾਹਿਤ ਵਿਚ ਬੁਲਬੁਲ ਅਤੇ ਗੁਲਾਬ ਦੇ ਇਸ਼ਕ ਦੀਆਂ ਦਾਸਤਾਨਾਂ ਸਿਰਜੀਆਂ ਗਈਆਂ। ਪਤਝੜ ਦੇ ਦਿਨੀਂ ਬੁਲਬੁਲਾਂ ਰੱਬ ਅਗੇ ਅਰਦਾਸਾਂ ਕਰਦੀਆਂ ਹਨ ਕਿ ਬਸੰਤ ਭੇਜ, ਉਨ੍ਹਾਂ ਦੀਆਂ ਅਰਦਾਸਾਂ ਕਾਰਨ ਬਸੰਤ ਦਾ ਆਗਮਨ ਹੁੰਦਾ ਹੈ। ਬਕੌਲ ਵਾਰਿਸ ਸ਼ਾਹ-

*ਸੇਵਣ ਬੁਲਬੁਲਾਂ ਬੂਟਿਆਂ ਸੁੱਕਿਆਂ ਨੂੰ ਫੇਰ ਫਲ ਲੱਗਣ ਨਾਲ ਡਾਲ ਦੇ ਜੀ।*

ਕੋਇਲ ਬਸੰਤ ਵਿਚ ਗਾਉਣ ਆਉਂਦੀ ਹੈ, ਬੁਲਬੁਲ ਪਤਝੜ ਵਿਚ ਗਾਉਂਦੀ ਹੈ ਬਾਰੇ ਈਰਾਨੀ ਲੋਕ-ਕਥਾ:

*ਕੋਇਲ ਅਤੇ ਬੁਲਬੁਲ ਵਿਚਕਾਰ ਤਕਰਾਰ ਛਿੜ ਗਿਆ ਕਿ ਬਾਗ ਉਪਰ ਕਿਸਦੀ ਮਲਕੀਅਤ ਹੈ। ਦੋਵੇਂ ਆਪੋ ਆਪਣੇ ਦਾਅਵੇ ਜਤਾਉਂਦੀਆਂ ਰਹੀਆਂ। ਕੋਈ ਫੈਸਲਾ ਨਾ ਹੋਇਆ ਤਾਂ ਕਹਿੰਦੀਆਂ ਚਲੋ ਰੁੱਖ ਨੂੰ ਪੁੱਛੀਏ। ਰੁੱਖ ਨੇ ਕਿਹਾ- ਬਸੰਤ ਵਿਚ ਤਾਂ ਸਾਰਾ ਜਹਾਨ ਬਾਗਾਂ ਦਾ ਮਾਲਕ ਹੋ ਜਾਂਦਾ ਹੈ, ਪਤਝੜ ਆਏਗੀ, ਆਪੇ ਫੈਸਲਾ ਹੋ ਜਾਏਗਾ ਉਨ੍ਹੀ ਦਿਨੀਂ ਬਾਗ ਵਿਚ ਹਾਜਰ ਹੋ ਕੇ ਕੌਣ ਗੀਤ ਗਾਉਂਦੀ ਹੈ। ਸੁਖ ਵਿਚ ਨਹੀਂ ਕੇਵਲ, ਮਾਲਕ ਦੁਖ ਵਿਚ ਵੀ ਹਾਜਰ ਹੁੰਦੈ।*

ਹਾਫਿਜ਼ ਸ਼ੀਰਾਜੀ ਦੀ ਰੁਬਾਈ:

*ਬੁਲਬੁਲ ਨੇ ਗੁਲਾਬ ਨੂੰ ਕਿਹਾ- ਮਾਣ ਨਾ ਕਰ। ਹਵਾ ਦਾ ਬੁੱਲਾ ਆਏਗਾ, ਪੰਖੜੀ ਪੰਖੜੀ ਹੋ ਕੇ ਡਿੱਗੇਂਗਾ, ਤੇਰਾ ਨਾਮੋ-ਨਿਸ਼ਾਨ ਨਹੀਂ ਰਹੇਗਾ। ਮਾਣ ਨਾ ਕਰ। ਗੁਲਾਬ ਨੇ ਕਿਹਾ- ਮੈਂ ਤੇਰੀ ਕਿਸੇ ਗੱਲ ਦਾ ਬੁਰਾ ਨਹੀਂ ਮਨਾਉਂਦਾ, ਤੂੰ ਜੋ ਹੁਣ ਕਿਹਾ ਹੈ ਇਹ ਤਾਂ ਜ਼ਮਾਨੇ ਦਾ ਅਮਰ ਸੱਚ ਹੈ। ਤਾਂ ਵੀ ਇਹ ਗੱਲ ਮੈਂ ਤੈਨੂੰ ਦੱਸਣੀ ਹੈ ਕਿ ਜਿਸਨੂੰ ਪਿਆਰ ਕਰਦੇ ਹੋਈਏ ਉਸ ਨਾਲ ਇਹੋ ਜਿਹੀਆਂ ਗੱਲਾਂ ਨਹੀਂ ਕਰੀਦੀਆਂ।*

ਪ੍ਰੋ. ਪੂਰਨ ਸਿੰਘ ਦਾ ਦੋਸਤ, ਬੋਧ ਭਿੱਖੂ, ਜਾਪਾਨੀ ਸ਼ਾਇਰ ਅਤੇ ਫਿਲਾਸਫਰ ਕਾਕੂਜ਼ੋ ਓਕਾਕੁਰਾ ਦੀ ਨਾਯਾਬ ਕਿਤਾਬ ਹੈ *ਬੁੱਕ ਆਫ ਟੀ* ਇਸ ਵਿੱਚ ਇਕ ਅਧਿਆਇ ਫੁੱਲਾਂ ਉੱਤੇ ਹੈ। ਫੁੱਲ ਦੀ ਸਾਖੀ ਲਿਖੀ:

ਫੁੱਲ ਆਦਮੀ ਨੂੰ ਬੇਅੰਤ ਪਿਆਰ ਕਰਦੇ ਹਨ। ਬੱਚੇ ਦੇ ਜਨਮ ਵਕਤ ਫੁੱਲ, ਵਿਆਹ ਵਕਤ ਫੁੱਲ। ਇੰਨੇ ਸ਼ੈਦਾਈ ਇਹ ਤਾਂ ਸਾਡੀਆਂ ਕਬਰਾਂ ਉਪਰ ਖਿੜਨੋ ਵੀ ਨਹੀਂ ਹਟਦੇ। ਉਧਰ ਆਦਮੀ ਏਨਾ ਜ਼ਾਲਮ ਕਿ ਉਜਾੜੇ ਤੇ ਉਜਾੜਾ ਜਰੀ ਜਾਂਦਾ। ਕਈ ਨਸਲਾਂ ਤਾਂ ਸਦਾ ਲਈ ਖਤਮ ਹੋ ਗਈਆਂ। ਲਗਦੈ ਸੁਰਗ ਵਿਚ ਜਾ ਵਸੀਆਂ। ਇਕ ਫੁੱਲ ਮਨੁਖ ਨੂੰ, ਇਸ ਧਰਤੀ ਨੂੰ ਪਿਆਰ ਤਾਂ ਬਹੁਤ ਕਰਦਾ ਸੀ ਪਰ ਆਦਮੀ ਦੀ ਦ੍ਰਿੰਦਗੀ ਤੋਂ ਡਰਦਾ ਵੀ ਸੀ। ਉਸ ਨੇ ਰੱਬ ਪਾਸ ਅਰਦਾਸ ਕੀਤੀ- ਬਚਣ ਵਾਸਤੇ ਪਿਤਾ ਨਿੱਕੇ ਕੀੜੇ ਨੂੰ ਵੀ ਤੂੰ ਪੈਰ ਦੇ ਦਿੱਤੇ, ਮਧੁਮੱਖੀ ਨੂੰ ਡੰਗ ਦੇ ਦਿੱਤਾ। ਮੈਂ ਕਿਵੇਂ ਬਚਾਂ? ਮੈਨੂੰ ਆਦਮੀ ਤੋਂ ਬਚਾ ਪਿਤਾ। ਅਰਦਾਸ ਮਨਜ਼ੂਰ ਕਰਦਿਆਂ ਰੱਬ ਨੇ ਉਸ ਨੂੰ ਦੋ ਨਿੱਕੇ ਨਿੱਕੇ ਖੰਭ ਦੇ ਦਿੱਤੇ। ਜਿਸ ਨੂੰ ਅਸੀਂ ਅੱਜ ਤਿਤਲੀ ਆਖਦੇ ਹਾਂ ਉਹੀ ਹੈ ਉਹ ਫੁੱਲ ਜਿਸਨੂੰ ਖੰਭ ਮਿਲੇ।

ਬੋਧ ਮੰਦਰ ਜਾਂਦਿਆਂ ਓਕਾਕੁਰਾ ਫੁੱਲ ਤੋੜਨ ਬਾਗ ਵਿਚ ਗਿਆ ਤਾਂ ਇਹ ਕਾਵਿ ਬੰਦ ਉਚਾਰਿਆ:

*'ਇਨ੍ਹਾਂ ਫੁੱਲਾਂ ਨੂੰ ਛੁਹਾਂ ਤਾਂ ਜੂਠੇ ਹੋ ਜਾਣਗੇ, ਤੋੜਾਂ ਤਾਂ ਕੁਮਲਾ ਜਾਣਗੇ।*
*ਹੇ ਭੂਤਕਾਲ ਦੇ ਬੁੱਧ, ਹੇ ਵਰਤਮਾਨ ਬੁੱਧ, ਹੇ ਭਵਿੱਖਾਂ ਦੇ ਬੁੱਧ, ਸੰਸਾਰ*
*ਦੇ ਬਾਗਾਂ ਵਿਚ ਖਿੜੇ ਖਿੜਾਏ ਸਾਰੇ ਫੁੱਲ ਮੈਂ ਇਸੇ ਤਰ੍ਹਾਂ ਆਪ ਦੇ ਚਰਨਾ*
*ਵਿਚ ਅਰਪਣ ਕਰਦਾ ਹਾਂ, ਕਬੂਲ ਕਰੋ ਮਹਾਰਾਜ।'*

ਉਸਦਾ ਇਹ ਗੀਤ ਬੋਧੀਆਂ ਦੀ ਅਰਦਾਸ ਬਣ ਗਿਆ।

ਲੋਕਗੀਤਾਂ ਵਿਚ ਬਾਰਾਂਮਾਹਿਆ ਦੇ ਆਪੋ ਅਪਣੇ ਰੰਗ ਰੂਪ ਹਨ:

*ਚੜ੍ਹਿਆ ਮਹੀਨਾ ਫੱਗਣ, ਵਾਵਾਂ ਵੱਗਣ, ਪਤਾ ਨਹੀਂ ਢੋਲ ਦਾ।*

*ਪੀਆ ਵਸੇ ਪਰਦੇਸ ਕਿ ਜੀਉੜਾ ਡੋਲਦਾ।*

*ਫੱਗਣ ਦੇ ਮਹੀਨੇ ਵੇ ਘਰ ਹੋਲੀ ਆਈ।*

*ਜਿਨ੍ਹਾਂ ਘਰ ਲਾਲ ਤਿਨ੍ਹਾਂ ਰਲ ਕੇ ਮਨਾਈ।*

ਬਾਰਾਮਾਹ ਤੁਖਾਰੀ ਮ: ੧

*ਫਲਗੁਨਿ ਮਨਿ ਰਹਸੀ ਪ੍ਰੇਮ ਸੁਭਾਇਆ॥*
*ਅਨਦਿਨੁ ਰਹਸੁ ਭਇਆ ਆਪੁ ਗਵਾਇਆ॥*
*ਮਨ ਮੋਹੁ ਚੁਕਾਇਆ ਜਾ ਤਿਸ ਭਾਇਆ ਕਰਿ ਕਿਰਪਾ ਘਰ ਆਓ॥*
*ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਉ॥*
*ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥*
*ਨਾਨਕ ਮੇਲਿ ਲਈ ਗੁਰ ਆਪਣੈ ਘਰ ਵਰੁ ਪਾਇਆ ਨਾਰੀ॥*

(ਸਿਆਲ ਰੁੱਤ ਦੀ ਕਰੜੀ ਸਰਦੀ ਪਿਛੋਂ ਬਹਾਰ ਆਈ। ਫੱਗਣ ਦੇ ਮਹੀਨੇ ਲੋਕ ਹੋਲੀਆਂ ਦੇ ਰੰਗ ਤਮਾਸ਼ਿਆਂ ਰਾਹੀਂ ਖੁਸ਼ੀਆਂ ਮਨਾਂਦੇ ਹਨ ਪਰ ਜਿਸਦੇ ਹਿਰਦੇ ਵਿਚ ਪ੍ਰਭੂ ਦਾ ਮਿੱਠਾ ਪਿਆਰ ਲੱਗਾ ਉਸੇ ਦੇ ਮਨ ਵਿਚ ਅਸਲ ਆਨੰਦ ਪੈਦਾ ਹੋਇਆ। ਜਿਸ ਨੇ ਆਪਾ ਭਾਵ ਗਵਾ ਲਿਆ ਉਸਦੇ ਮਨ ਵਿਚ ਹਰ ਵਕਤ ਖੇੜਾ ਹੀ ਖੇੜਾ। ਪ੍ਰਭੂ ਮਿਲਾਪ ਤੋਂ ਬਿਨਾ ਬਥੇਰੇ ਹਾਰ ਸ਼ਿੰਗਾਰ ਕੀਤੇ (ਧਾਰਮਿਕ ਕਰਮ ਕਾਂਡ ਕੀਤੇ) ਪਰ ਜੋ ਪਤੀ ਨੇ ਪਸੰਦ ਕਰ ਲਈ ਉਹੀ ਸ਼ਿੰਗਾਰੀ ਗਈ, ਯਾਨੀ ਕਿ ਉਸਨੂੰ ਸ਼ਿੰਗਾਰ ਦੀ ਲੋੜ ਨਹੀਂ।)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੈਰਸਿੱਖ ਮੁਰੀਦ

2019 ਦਾ ਸਾਲ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼-ਪੁਰਬ ਵੱਜੋ ਸੰਸਾਰ ਨੇ ਖੁਸ਼ੀਆਂ ਨਾਲ ਮਨਾਇਆ। ਵਿਦੇਸਾਂ ਦੀਆਂ ਪਾਰਲੀਆਮੈਂਟਾਂ ਨੇ ਮਤੇ ਪਾਸ ਕਰਕੇ ਅਕੀਦਤ ਦੇ ਫੁੱਲ ਭੇਟ ਕੀਤੇ। ਮੈਂ ਉਦੋਂ ਮਹਿੰਦਰਾ ਕਾਲਜ ਵਿਚ ਗਿਆਰ੍ਹਵੀਂ ਜਮਾਤ ਦਾ ਵਿਦਿਆਰਥੀ ਸਾਂ ਜਦੋਂ 1969 ਦੇ ਸਾਲ ਗੁਰੂ ਜੀ ਦਾ 500ਵਾਂ ਪ੍ਰਕਾਸ-ਪੁਰਬ ਮਨਾਇਆ ਗਿਆ।

ਉਦੋਂ ਪੰਜਾਬ ਸਰਕਾਰ ਨੇ ਇੱਕ ਲੱਖ ਦੀ ਗਿਣਤੀ ਵਿਚ ਭਾਸ਼ਾ ਵਿਭਾਗ ਤੋਂ ਇੱਕ ਪੈਂਫਲਿਟ ਛਪਵਾ ਕੇ ਵੰਡਿਆ ਸੀ, 50 ਹਜ਼ਾਰ ਪੰਜਾਬੀ ਵਿਚ, 50 ਹਜ਼ਾਰ ਅੰਗਰੇਜ਼ੀ ਵਿਚ। ਜਿਸ ਨੇ ਇਸ ਪੈਂਫਲਿਟ ਲਈ ਲੇਖ ਲਿਖਿਆ, ਉਹ ਨਾ ਸਿੱਖ ਸੀ, ਨਾ ਸਿੱਖੀ ਦੀ ਜਾਣਕਾਰੀ ਸੀ, ਨਾ ਜਾਣਕਾਰੀ ਹੋਣ ਦਾ ਕਦੀ ਦਾਅਵਾ ਕੀਤਾ। ਬਲਵੰਤ ਗਾਰਗੀ। ਪਾਠਕਾਂ ਨੂੰ ਦੱਸ ਦੇਈਏ ਕਿ ਗਾਰਗੀ ਨੇ ਐਮ.ਏ. ਅੰਗਰੇਜ਼ੀ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਕੀਤੀ ਸੀ, ਭਾਰਤੀ ਰੰਗਮੰਚ ਉੱਪਰ ਪੀਐਚ.ਡੀ. ਅਮਰੀਕਾ ਤੋਂ। ਇਸ ਲੇਖ ਦੇ ਸ਼ੁਰੂ ਵਿਚ ਉਹ ਅਪਣੇ ਬਚਪਨ ਦੇ ਦਿਨ ਯਾਦ ਕਰਦਾ ਹੈ, 'ਮੇਰੇ ਵੱਡੇ ਭਰਾ ਕੁਲਵੰਤ ਨੂੰ ਤੇ ਮੈਨੂੰ ਮਾਂ ਨੇ ਇਕ ਦਿਨ ਸਵਖਤੇ ਜਗਾਇਆ, ਇਸ਼ਨਾਨ ਕਰਵਾਇਆ ਅਤੇ ਪਿੰਡ ਦੇ ਬਾਹਰ ਸਾਧ ਦੇ ਟਿੱਲੇ ਤੇ ਲੈ ਗਈ। ਅਸੀਂ ਸਾਰਿਆਂ ਨੇ ਬਾਬੇ ਨੂੰ ਮੱਥਾ ਟੇਕਿਆ। ਮਾਂ ਨੇ ਸਾਧੂ ਨੂੰ ਕਿਹਾ- ਬਾਬਾ ਏਨੀ ਸੱਤਿਆ ਤਾਂ ਹੈ ਨੀਂ ਕਿ ਦੋਵਾਂ ਨੂੰ ਪੜ੍ਹਾ ਸਕਾਂ, ਇੱਕ ਨੂੰ ਪੜ੍ਹਾ ਸਕਦੀ ਆਂ। ਪੁੱਛਣ ਵਾਸਤੇ ਆਈ ਆਂ ਬਈ ਦੋਆਂ 'ਚੋਂ ਕਿਹੜੇ ਦੇ ਢਿੱਡ ਵਿਚ ਚਾਰ ਅੱਖਰ ਪੈਣਗੇ ? ਉਹ ਬੌਂਦਲਿਆ ਜਿਹਾ ਸਾਧੂ ਸੀ, ਸਾਡੇ ਵੱਲ ਧਿਆਨ ਨਾਲ ਉਸਨੇ ਦੇਖਿਆ ਵੀ ਨਹੀਂ, ਮੇਰੇ ਵੱਲ ਹੱਥ ਕਰਕੇ ਕਹਿੰਦਾ- ਏਹਨੂੰ ਪੜ੍ਹਾ ਦੇਹ।

'ਜੇ ਮੇਰੇ ਭਰਾ ਵੱਲ ਹੱਥ ਕਰ ਦਿੰਦਾ ਤਾਂ ਮੈਂ ਆੜ੍ਹਤੀਆ ਹੋਣਾ ਸੀ। ਹੁਣ ਮੇਰਾ ਭਰਾ ਕੁਲਵੰਤ ਆੜ੍ਹਤੀਆ ਹੈ।

-ਕੁਲਵੰਤ ਨੂੰ ਮਾਂ ਨੇ ਛੱਡਿਆ ਘਰ, ਮੈਨੂੰ ਗੁਰਦਵਾਰੇ ਲੈ ਗਈ, ਛੱਡ ਆਈ। ਪਿੰਡ ਵਿਚ ਸਕੂਲ ਨਹੀਂ ਸੀ, ਗੁਰਦਵਾਰੇ ਪੜ੍ਹਾਈ ਹੁੰਦੀ ਸੀ। ਦੋ ਤਿੰਨ ਦਿਨ ਅਸੀਂ ਸਾਰੇ ਖੇਡਦੇ ਰਹੇ, ਮੈਂ ਸਾਥੀਆਂ ਨੂੰ ਪੁੱਛਿਆ, ਆਪਾਂ ਨੂੰ ਪੜ੍ਹਾਊਗਾ ਇੱਥੇ ਕੌਣ ? ਕਹਿੰਦੇ

ਇਹ ਗੁਰਦੁਆਰਾ ਇੱਕ ਨਿਹੰਗ ਬਾਬਾ ਜੀ ਦਾ ਹੈ। ਬਹੁਤਾ ਉਹ ਦੌਰਿਆਂ ਤੇ ਰਹਿੰਦੇ ਨੇ। ਆਉਂਦੇ ਨੇ ਪਿਛਲੀ ਸੰਥਿਆ ਸੁਣ ਲੈਂਦੇ ਨੇ ਅਗਲੀ ਦੇ ਜਾਂਦੇ ਨੇ, ਫੇਰ ਆਉਣਗੇ ਜਦੋਂ, ਸੁਣ ਲੈਣਗੇ। ਇਥੇ ਇਸ ਤਰ੍ਹਾਂ ਪੜ੍ਹਾਈ ਹੁੰਦੀ ਐ।

ਇਕ ਦਿਨ ਰੌਲਾ ਪੈ ਗਿਆ ਬਾਬਾ ਜੀ ਆ ਗਏ, ਬਾਬਾ ਜੀ ਆ ਗਏ। ਸਾਰੇ ਜਣੇ ਕਤਾਰ ਬਣਾ ਕੇ ਖਲੋ ਗਏ। ਜਿੱਧਰੋਂ ਬਾਬਾ ਜੀ ਆ ਰਹੇ ਸਨ ਮੈਂ ਉਧਰ ਦੇਖਿਆ। ਸਰਪਟ ਘੋੜਾ ਦੁੜਾਈ ਨੀਲੇ ਬਾਣੇ ਵਿਚ, ਹੱਥ ਵਿਚ ਨੇਜ਼ਾ ਪਕੜੀ ਬਾਬਾ ਜੀ ਆ ਰਹੇ ਸਨ। ਨੇੜੇ ਆ ਕੇ ਘੋੜਾ ਰੁਕਿਆ, ਸਾਰਿਆਂ ਨੇ ਫਤਿਹ ਬੁਲਾਈ। ਬਾਬਾ ਜੀ ਨੇ ਇਕ ਇਕ ਬੱਚੇ ਵੱਲ ਦੇਖਿਆ, ਮੇਰੇ ਵੱਲ ਨੇਜ਼ੇ ਦੀ ਨੋਕ ਕਰਕੇ ਕਹਿੰਦੇ– ਤੂੰ ਕਿਨ੍ਹਾ ਦਾ ਮੁੰਡੈਂ ਬਈ ? ਮੈਂ ਕਿਹਾ ਜੀ ਬਾਣੀਆਂ ਦਾ, ਅਪਣੇ ਬਾਊ ਜੀ ਦਾ ਨਾਮ ਦੱਸਿਆ। ਕਹਿੰਦੇ– ਖੇਡਣ ਆਉਨੈ ਇਥੇ ? ਮੈਂ ਕਿਹਾ ਨਹੀਂ ਜੀ, ਪੜ੍ਹਨ ਆਉਨਾ। ਕਹਿੰਦੇ ਸੁਣਾ ਕੀ ਪੜ੍ਹਿਐਂ। ਮੈਂ ਕਿਹਾ– ਜੀ ਤੁਸੀਂ ਅਜੇ ਸੰਥਿਆ ਤਾਂ ਦਿੱਤੀ ਨਹੀਂ, ਸੰਥਿਆ ਦਿਉਗੇ ਤਾਂ ਸੁਣਾਊਂਗਾ।

ਬਾਬਾ ਜੀ ਨੇ ਬੱਚਿਆਂ ਨੂੰ ਪਿੱਛੇ ਹਟਣ ਦਾ ਇਸ਼ਾਰਾ ਕੀਤਾ। ਘੋੜੇ ਦੀ ਕਾਠੀ ਉੱਪਰ ਬੈਠਿਆਂ ਬਠਾਇਆਂ ਜ਼ਮੀਨ ਉਤੇ ਨੇਜ਼ੇ ਦੀ ਨੋਕ ਨਾਲ ਪਹਿਲਾਂ ਏਕਾ ਵਾਹਿਆ ਫਿਰ ਖੁੱਲ੍ਹੇ ਮੂੰਹ ਵਾਲਾ ਏਕੰਕਾਰ, ਕਹਿੰਦੇ– ਆਖ ਏਕੋਂਕਾਰ ਅਤੇ ਮੱਥਾ ਟੇਕ। ਮੈਂ ਕਿਹਾ ਜੀ ਏਕੋਂਕਾਰ, ਮੱਥਾ ਜ਼ਮੀਨ ਤੇ ਟਿਕਾ ਦਿੱਤਾ। ਉੱਠਿਆ, ਬਾਬਾ ਜੀ ਕਹਿੰਦੇ– ਇਹ ਤੇਰਾ ਪਹਿਲਾ ਸਬਕ ਐ, ਯਾਦ ਰੱਖੀਂ।

ਗਾਰਗੀ ਨੇ ਲਿਖਿਆ– ਮੇਰੀ ਜ਼ਿੰਦਗੀ ਦਾ ਇਹ ਪਹਿਲਾ ਸਬਕ ਹੈ, ਮੇਰਾ ਆਖਰੀ ਸਬਕ ਵੀ ਇਹੋ ਹੈ। ਮੇਰੀ ਬਾਕੀ ਦੀ ਵਿੱਦਿਆ ਇਨ੍ਹਾਂ ਦੋ ਸਬਕਾਂ ਦੇ ਵਿਚਕਾਰ ਵਿਚਕਾਰ ਹੈ। ਭੁੱਲਣਾ ਤਾਂ ਕੀ ਸੀ ਘੋੜੇ ਤੇ ਆਉਂਦੇ ਨਿਹੰਗ ਬਾਬੇ ਦੀ ਤਸਵੀਰ ਮੇਰੇ ਮਨ ਵਿਚ ਧੁੰਦਲੀ ਵੀ ਨਹੀਂ ਹੋਈ। ਮੈਨੂੰ ਲਗਦਾ ਹੁੰਦੈ, ਜਿੱਥੇ ਜ਼ਮੀਨ ਅਸਮਾਨ ਮਿਲਦੇ ਨੇ ਉਥੋਂ ਨੀਲੇ ਬਾਣੇ ਵਿਚ ਘੋੜੇ ਤੇ ਸਵਾਰ, ਹੱਥ ਵਿਚ ਨਿਸ਼ਾਨ ਸਾਹਿਬ ਫੜੀ ਕੋਈ ਬਾਬਾ ਆਏਗਾ, ਧਰਤੀ ਦੇ ਵਰਕੇ ਉਪਰ ਏਕੋਂਕਾਰ ਲਿਖੇਗਾ, ਸੰਸਾਰ ਮੱਥਾ ਟੇਕ ਕੇ ਕਹੇਗਾ– ਏਕੋਂਕਾਰ। ਇਹ ਸਬਕ, ਪੈਨਸਿਲ ਨਾਲ ਕਾਗਜ਼ ਉਪਰ ਲਿਖਿਆ ਜਾਣ ਵਾਲਾ ਨਹੀਂ, ਪਹਿਲਾਂ ਦਿਲਾਂ ਉਪਰ ਲਿਖਿਆ ਜਾਂਦਾ ਹੈ ਫਿਰ ਧਰਤੀ ਦੇ ਵਰਕੇ ਉਪਰ ਨਿਸ਼ਾਨ ਸਾਹਿਬ ਨਾਲ। ਇਸਤੋਂ ਪਹਿਲਾਂ ਕੋਈ ਵਿੱਦਿਆ ਨਹੀਂ ਸੀ ਇਸ ਤੋਂ ਬਾਦ ਕੋਈ ਵਿੱਦਿਆ ਨਹੀਂ, ਇਹੋ ਅੱਵਲ ਹੈ ਇਹੋ ਆਖਰ।

ਸ਼ਿਵਕੁਮਾਰ ਬਟਾਲਵੀ ਦੇ ਮੇਜ਼ ਉੱਪਰ ਖਾਲੀ ਕਾਗਜ਼ਾਂ ਦਾ ਦਸਤਾ ਪਿਆ ਹੁੰਦਾ ਉਹ ਬੇਚੈਨ ਹੋ ਜਾਂਦਾ, ਕਿਹਾ ਕਰਦਾ, ਖਾਲੀ ਕਾਗਜ਼ ਪਏ ਹੋਣ ਮੈਨੂੰ ਡਰ ਲੱਗਣ ਲੱਗ ਜਾਂਦੈ ਕਿ ਹੁਣ ਗੀਤ ਨਹੀਂ ਉੱਤਰੇਗਾ ? ਸਿਰਜਣਾ ਖਤਮ ? ਮੈਂ ਉਪਰ ਸਿਖਰ ਕੋਨੇ ਉੱਤੇ

ਏਕੋਂਕਾਰ ਲਿਖ ਦਿੰਨਾ, ਫਿਰ ਜਾਣ ਜਾਨਾ ਕਿ ਸਿਰਜਣਾ ਤਾਂ ਕਦੇ ਰੁਕਦੀ ਹੀ ਨਹੀਂ, ਸਿਰਜਣਹਾਰ ਮੇਰੇ ਕੋਲ ਅੱਜ ਨਹੀਂ ਤਾਂ ਕੱਲ੍ਹ ਗੀਤ ਭੇਜੇਗਾ ਈ ਭੇਜੇਗਾ। ਮੈਂ ਸ਼ਾਂਤ ਹੋ ਜਾਨਾਂ।

ਦਹਾਕਾ ਪਹਿਲੋਂ ਸਵੇਰਸਾਰ ਮੈਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਪਣੇ ਡਿਪਾਰਟਮੈਂਟ ਗੁਰੂ ਗੋਬਿੰਦ ਸਿੰਘ ਭਵਨ ਜਾ ਰਿਹਾ ਸਾਂ, ਦੇਖਿਆ ਅਫਜ਼ਲ ਅਹਿਸਨ ਰੰਧਾਵਾ ਗੁਰੂ ਤੇਗ ਬਹਾਦਰ ਹਾਲ ਬਾਹਰ ਲਾਅਨ 'ਚ ਸੈਰ ਕਰ ਰਹੇ ਸਨ। ਮੈਂ ਉਨ੍ਹਾਂ ਕੋਲ ਚਲਾ ਗਿਆ। ਸਾਢੇ ਛੇ ਫੁੱਟ ਲੰਮਾ ਕੱਦ, ਵੱਡਾ ਗਲਪਕਾਰ ਇਹ ਰੰਧਾਵਾ ਲਾਹੌਰ ਹਾਈਕੋਰਟ ਦਾ ਨਾਮਵਰ ਵਕੀਲ ਸੀ। ਮੈਂ ਕਿਹਾ- ਰੰਧਾਵਾ ਸਾਹਿਬ ਸਲਾਮਾਲੇਕਮ। ਉਨ੍ਹਾਂ ਨੇ ਜੱਫੀ ਪਾ ਲਈ, ਕਿਹਾ- ਸਤ ਸਿਰੀ ਅਕਾਲ ਭਰਾ। ਮੈਂ ਦੱਸਿਆ ਜੀ ਮੈਂ ਉਸ ਬਿਲਡਿੰਗ ਵਿਚ ਪ੍ਰੋਫੈਸਰ ਹਾਂ। ਜੇ ਫੁਰਸਤ ਹੋਏ ਮੇਰੇ ਨਾਲ ਚੱਲੋ, ਤੁਹਾਡੀਆਂ ਗੱਲਾਂ ਸੁਣਾਂਗੇ, ਚਾਹ ਪਾਣੀ ਪੀਆਂਗੇ, ਫੋਟੋ ਖਿਚਵਾਵਾਂਗੇ। ਕਹਿੰਦੇ ਮੈਂ ਤਾਂ ਵਿਹਲਾ ਸੈਰ ਕਰ ਰਿਹਾ ਸਾਂ, ਕੰਮ ਕਾਜ ਨਿਬੇੜ ਲਏ ਕੱਲ੍ਹ। ਅਸੀਂ ਦੋਵੇਂ ਚਲੇ। ਦਸ ਕੁ ਪ੍ਰੋਫੈਸਰ ਬੁਲਾ ਲਏ, ਪੱਚੀ ਤੀਹ ਵਿਦਿਆਰਥੀ ਆ ਗਏ। ਮੈਂ ਕਿਹਾ- ਮੈਂ ਤੁਹਾਡਾ ਪਾਠਕ ਹਾਂ, ਤੁਹਾਡੀਆਂ ਸਾਰੀਆਂ ਲਿਖਤਾਂ ਪੜ੍ਹੀਆਂ ਹਨ। ਤੁਹਾਡੇ ਸਾਰੇ ਨਾਇਕ ਸਿੱਖ ਸਰਦਾਰ ਨੇ, ਸ਼ਾਨਦਾਰ ਸਿੱਖ। ਸਿੱਖਾਂ ਵਿਚ ਕੀ ਚੰਗਾ ਲੱਗਾ ਤੁਹਾਨੂੰ ਜੋ ਤੁਸੀਂ ਉਨ੍ਹਾਂ ਨੂੰ ਪਿਆਰ ਕਰਨ ਲੱਗੇ ?

ਰੰਧਾਵਾ ਸਾਹਿਬ ਕਹਿੰਦੇ- ਮੈਂ ਸਿੱਖਾਂ ਨੂੰ ਪਿਆਰ ਕਿਉਂ ਨਾ ਕਰਾਂ, ਮੈਂ ਖੁਦ ਸਿੱਖ ਵਾਂ। ਮੈਂ ਪੁੱਛਿਆ- ਤੁਸੀਂ ਸਿੱਖ ਕਿਵੇਂ ਹੋਏ ? ਕਹਿੰਦੇ- ਕਦੀ ਜਨਮਸਾਖੀ ਪੜ੍ਹੀ ? ਮੈਂ ਕਿਹਾ ਜੀ ਮੇਰੇ ਜਿੰਨਾ ਸਾਖੀਆਂ ਦਾ ਪਾਠ ਘੱਟ ਲੋਕਾਂ ਨੇ ਕੀਤਾ ਹੋਣਾ। ਕਹਿੰਦੇ- ਸਾਖੀਆਂ ਵਿਚ ਗੁਰੂ ਨਾਨਕ ਦੇਵ ਜੀ ਦੇ ਇਕ ਮੁਰੀਦ ਦਾ ਜ਼ਿਕਰ ਆਉਂਦੈ, ਅਜਿੱਤਾ ਰੰਧਾਵਾ। ਮੈਂ ਕਿਹਾ ਹਾਂ ਜੀ ਪੱਖੋਕੇ ਦਾ। ਕਹਿੰਦੇ- ਸਹੀ ਫੁਮਾਇਆ। ਪੱਖੋਕੇ ਅਤੇ ਆਲੇ ਦੁਆਲੇ ਦੇ ਪਿੰਡ ਰੰਧਾਵਿਆਂ ਦੇ ਸਨ। ਜਦੋਂ ਮਹਾਰਾਜ ਨੇ ਉਦਾਸੀਆਂ ਖਤਮ ਕੀਤੀਆਂ, ਸਾਡੇ ਖੂਹ ਉਤੇ ਇਸ਼ਨਾਨ ਕਰਕੇ ਉਦਾਸੀ ਲਿਬਾਸ ਉਤਾਰਿਆ ਸੀ, ਸਾਡੇ ਬਾਬਾ ਅਜਿੱਤਾ ਰੰਧਾਵਾ ਨੇ ਗ੍ਰਿਹਸਥੀ ਦਾ ਲਿਬਾਸ ਭੇਟ ਕੀਤਾ, ਖਾਣਾ ਲਿਆਂਦਾ, ਅਸੀਸਾਂ ਮਿਲੀਆਂ।

ਰੰਧਾਵਾ ਬਾਬਾ ਜੀ ਨੇ ਹੱਥ ਜੋੜ ਅਰਜ਼ ਗੁਜ਼ਾਰੀ- ਹਜ਼ੂਰ ਮਾਪੇ ਤਾਂ ਰਹੇ ਨਹੀਂ, ਤਲਵੰਡੀ ਕਾਸ ਲਈ ਜਾਣਾ ? ਇਥੇ ਸਾਡੇ ਕੋਲ ਬਥੇਰੇ ਮੁਰੱਬੇ ਹਨ ਜਿੱਥੇ ਮਰਜ਼ੀ ਖੇਤੀ ਕਰੋ। ਬਾਬਾ ਜੀ ਨੇ ਫੁਰਮਾਇਆ- ਤੁਸਾਂ ਤੇ ਭਾਰ ਬਣੀਏਂ ? ਅਜਿੱਤੇ ਕਿਹਾ- ਜੀ ਤੁਸਾਂ ਸਦਕਾ ਸਾਡੇ ਵੀਰਾਨ ਇਲਾਕੇ ਆਬਾਦ ਹੋ ਜਾਸਣ, ਤੁਸੀਂ ਸਾਡੇ ਉਪਰ ਮਿਹਰ ਕਰੋ। ਬਾਬਾ ਜੀ ਨੇ ਰਾਵੀ ਦੇ ਪੱਛਮ ਵੱਲ ਦੀ ਜ਼ਮੀਨ ਪਸੰਦ ਕੀਤੀ ਜਿੱਥੇ ਕਰਤਾਰਪੁਰ ਵਸਾਇਆ। ਜਿੱਥੇ ਚੋਲਾ ਉਤਾਰਿਆ ਸੀ ਉਹ ਥਾਂ ਡੇਰਾ ਬਾਬਾ ਨਾਨਕ ਹੈ ਤੇ ਚੋਲਾ

ਪਿਆ ਹੈ। ਇਲਾਕੇ ਦੇ ਸਾਰੇ ਖੂਹਾਂ ਦਾ ਪਾਣੀ ਸੁੱਕ ਚੁੱਕਾ ਹੈ। ਡੇਰਾ ਬਾਬਾ ਨਾਨਕ ਦੇ ਚੋਲਾ ਸਾਹਿਬ ਖੂਹ ਦਾ ਨਿਰਮਲ ਪਾਣੀ ਨਹੀਂ ਸੁੱਕਿਆ।

ਸੰਗੀਤ ਡਾਇਰੈਕਟਰ ਐੱਸ. ਮਹਿੰਦਰ ਇਸ ਵੇਲੇ ਕੈਨੇਡਾ ਰਹਿ ਰਹੇ ਹਨ, ਸੌ ਤੋਂ ਵੱਧ ਫਿਲਮਾ ਵਿਚ ਸੰਗੀਤ ਦਿੱਤਾ। *ਨਾਨਕ ਨਾਮ ਜਹਾਜ਼* ਫਿਲਮ ਦਾ ਸੰਗੀਤ ਮਹਿੰਦਰ ਜੀ ਦਾ ਹੈ। ਸਿੰਧੀ ਸਿੱਖ ਪੰਨਾਲਾਲ ਮਹੇਸ਼ਵਰੀ ਨੇ ਇਹ ਫਿਲਮ 1969 ਵਿਚ 500ਵੇਂ ਸਮਾਰੋਹਾਂ ਦੀ ਲੜੀ ਵਿਚ ਹੀ ਬਣਾਉਣੀ ਸ਼ੁਰੂ ਕੀਤੀ ਸੀ ਜੋ 1971 ਵਿਚ ਰਿਲੀਜ਼ ਹੋਈ। ਮਹਿੰਦਰ ਜੀ ਨੇ ਇਕ ਅਦਭੁਤ ਯਾਦ ਪਾਠਕਾਂ ਨਾਲ ਸਾਂਝੀ ਕੀਤੀ ਜੋ ਆਰਸੀ ਵਿਚ ਛਪੀ ਸੀ। ਦਸਿਆ– ਮਧੂਬਾਲਾ ਨਾਲ ਬਹੁਤ ਵਾਰ ਕੰਮ ਕਰਨਾ ਪਿਆ। ਸਫਰ ਦੌਰਾਨ ਘੱਟ ਗੱਲਾਂ ਕਰਦੀ। ਪਰਸ ਵਿਚੋਂ ਇਕ ਛੋਟੇ ਸਾਈਜ਼ ਦੀ ਕਿਤਾਬ ਕਢਦੀ, ਸਿਰ ਢਕ ਕੇ ਪੜ੍ਹਨ ਲਗਦੀ। ਸਿਰ ਢਕਣ ਕਰਕੇ ਏਨਾ ਅੰਦਾਜ਼ਾ ਤਾਂ ਹੋਇਆ ਕਿ ਕੋਈ ਮੁਕੱਦਸ ਕਿਤਾਬ ਹੈ, ਕੁਰਾਨ ਹੈ ਕਿ ਹਦੀਸ, ਪਤਾ ਨਹੀਂ।

–ਇਕ ਰੋਜ਼ ਅਸੀਂ ਦੋਵੇਂ ਬੈਠੇ ਸਾਂ, ਉਸਨੂੰ ਸੱਦਾ ਮਿਲਿਆ ਕਿ ਸੈੱਟ ਤਿਆਰ ਹੈ, ਆ ਜਾਓ। ਕਿਤਾਬ ਪਰਸ ਉੱਪਰ ਰੱਖ ਕੇ ਕਹਿ ਗਈ– ਉਸਤਾਦ ਜੀ ਮੇਰੀ ਚੀਜ਼ੋਂ ਕਾ ਧਿਆਨ ਰਖਨਾ ਅਭੀ ਆਈ। ਜੇ ਕਿਤਾਬ ਪਰਸ ਅੰਦਰ ਰੱਖ ਕੇ ਜਾਂਦੀ ਫਿਰ ਮੈਂ ਗੁਸਤਾਖੀ ਨਾ ਕਰਦਾ ਕਿ ਪਰਸ ਖੋਲ੍ਹ ਕੇ ਕਿਤਾਬ ਦੇਖਦਾ। ਹੁਣ ਤਾਂ ਉਹ ਮੇਰੀ ਸਪੁਰਦਗੀ ਵਿਚ ਰੱਖ ਗਈ, ਹੁਣ ਦੇਖਣ ਦਾ ਕੀ ਹਰਜ਼? ਖੋਲ੍ਹੀ, ਉਰਦੂ ਅੱਖਰਾਂ ਵਿਚ ਜਪੁਜੀ ਸਾਹਿਬ!

–ਕੰਮ ਮੁਕਾ ਕੇ ਅਸੀਂ ਟੈਕਸੀ ਵਿਚ ਵਾਪਸ ਆ ਰਹੇ ਸਾਂ ਕਿ ਮੈਂ ਪੁਛ ਲਿਆ– ਮਧੂ ਤੂੰ ਜਪੁਜੀ ਸਾਹਿਬ ਦਾ ਪਾਠ ਕਦੋਂ ਤੋਂ ਕਰਨ ਲੱਗੀ? ਕਹਿੰਦੀ– ਵੱਡੀ ਮੁਸੀਬਤ ਵਿਚ ਘਿਰ ਗਈ ਸਾਂ, ਬੜੀਆਂ ਟੱਕਰਾਂ ਮਾਰੀਆਂ, ਕਿਤੋਂ ਰਾਹਤ ਨਾ ਮਿਲੀ। ਮੈਂ ਗੁਰੂ ਨਾਨਕ ਸਾਹਿਬ ਅਗੇ ਅਰਜ਼ ਗੁਜ਼ਾਰੀ– ਬਾਬਾ ਅਪਣੀ ਦੁਖੀ ਧੀ ਨੂੰ ਬਚਾ। ਉਸਨੇ ਬਚਾ ਲਈ। ਉਦੋਂ ਤੋਂ ਲੈਕੇ ਜਪੁਜੀ ਦਾ ਪਾਠ ਕਰਿਆ ਕਰਦੀ ਹਾਂ। ਪ੍ਰੋਡਿਊਸਰ ਨਾਲ ਜਦੋਂ ਫਿਲਮ ਸਾਈਨ ਕਰਦੀ ਆਂ ਉਸ ਵਿਚ ਇਕ ਸ਼ਰਤ ਇਹ ਹੁੰਦੀ ਹੈ ਕਿ ਜਿਥੇ ਕਹੋਗੇ ਦੁਨੀਆਂ ਵਿਚ ਐਕਟਿੰਗ ਲਈ ਜਾਵਾਂਗੀ ਪਰ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਦੇ ਦਿਨ ਮੈਂ ਬੰਬਈ ਦੇ ਅੰਧੇਰੀ ਗੁਰਦਵਾਰੇ ਵਿਚ ਹੋਣੀ ਚਾਹੀਦੀ ਹਾਂ, ਇਸ ਦਿਨ ਮੈਂ ਮੱਥਾ ਟੇਕਣੋ ਨਹੀਂ ਖੁੰਝ ਸਕਦੀ।

–ਇਕ ਦਿਨ ਗੁਰਦਵਾਰੇ ਦੇ ਪ੍ਰਧਾਨ ਨੂੰ ਮਿਲੀ, ਕਿਹਾ– ਇਸ ਪੁਰਬ ਤੇ ਦੁਪਹਿਰ ਲੰਗਰ ਦੀ ਸੇਵਾ ਹਰ ਸਾਲ ਮੇਰੇ ਵੱਲੋਂ ਕਬੂਲ ਕਰੋ। ਪ੍ਰਧਾਨ ਨੇ ਕਿਹਾ– ਸੰਗਤ ਨੂੰ ਪੁੱਛ ਕੇ ਦੱਸਾਂਗਾ। ਸੰਗਤ ਨੇ ਕਿਹਾ ਕੀ ਹਰਜ਼? ਕੋਈ ਵੀ ਸੇਵਾ ਕਰ ਸਕਦੈ। ਉਹ ਬਸ ਏਨਾ ਪੁਛਦੀ ਕਿੰਨਾ ਖਰਚ ਆਇਆ, ਚੈੱਕ ਕੱਟ ਕੇ ਫੜਾ ਦਿੰਦੀ। ਉਸਦੇ ਨਾਮ ਦੀ ਅਰਦਾਸ

ਹੁੰਦੀ। ਛੇ ਸਾਲ ਇਉਂ ਹੁੰਦਾ ਰਿਹਾ। ਖਬਰ ਮਿਲੀ ਕਿ ਉਹ ਦੁਨੀਆਂ ਛੱਡ ਗਈ ਹੈ। ਸੰਗਤ ਨੇ ਆਤਮਾ ਦੀ ਸ਼ਾਂਤੀ ਹਿਤ ਪਾਠ ਦਾ ਭੋਗ ਪਾਇਆ, ਅੱਬੂ ਜ਼ਿੰਦਾ ਸੀ, ਉਸ ਨੂੰ ਬੁਲਇਆ ਗਿਆ। ਅਰਦਾਸ ਹੋਈ– ਮਹਾਰਾਜ ਅਪਣੀ ਧੀ ਨੂੰ ਅਪਣੇ ਕਦਮਾ ਵਿਚ ਥਾਂ ਦਿਓ।

ਅਬੂ ਨੇ ਕਿਹਾ– ਮੇਰੀ ਧੀ ਸੇਵਾ ਕਰਨੋ ਖੁਦ ਤਾਂ ਨਹੀਂ ਹਟੀ, ਅੱਲਾਹ ਦਾ ਹੁਕਮ ਹੋਇਆ ਤੁਰ ਗਈ। ਮੇਰੇ ਕੋਲ ਜਿਹੜੇ ਪੈਸੇ ਹਨ ਉਹ ਉਸੇ ਦੇ ਨੇ। ਲੰਗਰ ਦੀ ਸੇਵਾ ਪਹਿਲਾਂ ਵਾਂਗ ਹੁੰਦੀ ਰਹੇਗੀ, ਮੈਂ ਲੰਗਰ ਦੇ ਪੈਸੇ ਦਿਆ ਕਰਾਂਗਾ, ਅਰਦਾਸ ਮਧੂਬਾਲਾ ਦੇ ਨਾਮ ਹੋਵੇ। ਮੰਨ ਗਏ। ਅਠ ਸਾਲ ਇਵੇਂ ਹੁੰਦਾ ਰਿਹਾ, ਪਤਾ ਲੱਗਾ ਅਬੂ ਰੁਖਸਤ ਹੋ ਗਏ ਹਨ। ਉਨ੍ਹਾਂ ਦੇ ਨਮਿੱਤ ਆਤਮਾ ਦੀ ਸ਼ਾਂਤੀ ਵਾਸਤੇ ਪਾਠ ਦਾ ਭੋਗ ਪਾਇਆ। ਅਰਦਾਸ ਉਪਰੰਤ ਸੰਗਤ ਨੇ ਕਿਹਾ– ਪਿਉ ਧੀ ਖੁਦ ਸੇਵਾ ਕਰਨੋ ਤਾਂ ਨਹੀਂ ਹਟੇ, ਰੱਬ ਦੀ ਰਜ਼ਾ ਅਨੁਸਾਰ ਚਲੇ ਗਏ। ਸੰਗਤ ਤਾਂ ਹੈ, ਜਦੋ ਤੱਕ ਅੰਧੇਰੀ ਗੁਰਦਵਾਰਾ ਅਤੇ ਸੰਗਤ ਮੌਜੂਦ ਹੈ, ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਲੰਗਰ ਸੇਵਾ ਦੀ ਅਰਦਾਸ ਮਧੂਬਾਲਾ ਦੇ ਨਾਮ ਤੇ ਹੋਵੇਗੀ।

ਐਸ. ਮਹਿੰਦਰ ਨੇ ਆਖਰ ਕਿਹਾ– ਜਿਸ ਕਿਸੇ ਨੂੰ ਮੇਰੀ ਗਲ ਉਪਰ ਸ਼ਕ ਹੋਏ ਉਹ ਬੰਬਈ ਅੰਧੇਰੀ ਕਾਲੋਨੀ ਦੇ ਗੁਰਦੁਆਰੇ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਤੇ ਜਾਏ ਤੇ ਦੁਪਹਿਰ ਦੇ ਲੰਗਰ ਦੀ ਅਰਦਾਸ ਸੁਣੇ, ਮਧੂਬਾਲਾ ਦੇ ਨਾਮ ਹੁੰਦੀ ਹੈ।

# ਸ੍ਰੀ ਗੁਰੂ ਅੰਗਦ ਦੇਵ ਜੀ

ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਬਾਬਤ ਵਿਸਥਾਰ ਸਹਿਤ ਸਾਹਿਤਕਾਰਾਂ, ਵਿਆਖਿਆਕਾਰਾਂ ਅਤੇ ਇਤਿਹਾਸਕਾਰਾਂ ਨੇ ਰਚਨਾਵਾਂ ਤਿਆਰ ਕੀਤੀਆਂ ਜਿਸ ਸਦਕਾ ਜਗਿਆਸੂਆਂ ਵਾਸਤੇ ਗਿਆਨ ਸਮੱਗਰੀ ਦੇ ਚੰਗੇ ਸਰੋਤ ਮੌਜੂਦ ਹਨ। ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਸਮੱਗਰੀ ਦਾ ਹੜ੍ਹ ਆ ਗਿਆ ਕਿਉਂਕਿ ਵਿਸ਼ਵ ਰੂਹਾਨੀਅਤ ਦੇ ਆਕਾਸ਼ ਵਿੱਚ ਨਵਾਂ ਸੂਰਜ ਉਦਯ ਹੋਇਆ, ਇਸ ਰੇਗਿਸਤਾਨ ਵਿੱਚ ਇਕ ਸਵੱਛ ਤੇ ਸ਼ਕਤੀਸ਼ਾਲੀ ਦਰਿਆ ਵਗਿਆ। ਹੁਣ ਤੱਕ ਦਾ ਪੰਜ ਸਦੀਆਂ ਦਾ ਸਿੱਖ ਇਤਿਹਾਸ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਦਾ ਜਲੌ ਹੈ।

ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕੀਤੀ ਖਾਲਸਾ ਸਿਰਜਣਾ ਨੇ ਸਭਿਆਤਾਵਾਂ ਦੇ ਇਤਿਹਾਸ ਵਿੱਚ ਨਵਾਂ ਅਧਿਆਇ ਨੱਥੀ ਕਰ ਦਿੱਤਾ। ਗੁਰੂ ਨਾਨਕ ਦੇਵ ਜੀ ਦਾ ਰੂਹਾਨੀ ਦਰਿਆ ਧਰਤੀ ਨੂੰ ਕਿਸੇ ਆਪਣੇ ਅਨੋਖੇ ਪਰ ਰਹੱਸਮਈ ਵਿਧਾਨ ਰਾਹੀਂ ਸਹਿਜੇ-ਸਹਿਜੇ ਸਿੰਜਦਾ ਜਾ ਰਿਹਾ ਸੀ। ਪੰਜਵੇਂ ਅਤੇ ਨੌਂਵੇਂ ਗੁਰੂ ਸਾਹਿਬਾਨ ਦੀਆਂ ਸ਼ਹਾਦਤਾਂ ਨੇ ਵੱਡੇ ਭੂਚਾਲ ਜਿਹੇ ਝਟਕੇ ਦਿੱਤੇ। ਪੈਗ਼ੰਬਰੀ ਸ਼ਖ਼ਸੀਅਤਾਂ ਜਿਨ੍ਹਾਂ ਨੇ ਕਲਿਆਣ ਕਰਨ ਵਕਤ ਕਦੀ ਵੀ ਸੋਚਿਆ ਨਹੀਂ ਸੀ ਕਿ ਹਿੰਦੂ ਜਾਂ ਮੁਸਲਮਾਨ ਵਿੱਚ ਕੋਈ ਭੇਦ ਹੈ, ਨੂੰ ਅਣ-ਮਨੁੱਖੀ ਤਸੀਹੇ ਦੇ ਕੇ ਕਤਲ ਕੀਤਾ ਗਿਆ। ਸਿੱਖ ਸੰਗਤ ਨੇ ਇਤਿਹਾਸ ਨੂੰ ਨਵੇਂ ਸੰਦਰਭ ਵਿੱਚ ਪੜ੍ਹਨਾ ਤੇ ਵਾਚਣਾ ਸ਼ੁਰੂ ਕੀਤਾ। ਹਜ਼ਰਤ ਮੁਹੰਮਦ ਸਾਹਿਬ ਦੀ ਸਿੱਖਿਆ ਮੁਤਾਬਕ ਜੇ ਮੁਗਲ ਹੁਕਮਰਾਨ ਹਕੂਮਤਾਂ ਚਲਾਉਂਦੇ ਰਹਿੰਦੇ ਤਦ ਨਾ ਉਨ੍ਹਾਂ ਨੂੰ ਸਿੱਖੀ ਤੋਂ ਕੋਈ ਖਤਰਾ ਦਿਸਣਾ ਸੀ ਤੇ ਨਾ ਹੀ ਸਿੱਖਾਂ ਦੇ ਮਨ ਵਿੱਚ ਹਕੂਮਤ ਵਿਰੁੱਧ ਬਗਾਵਤ ਕਰਨ ਦੀ ਰੁਚੀ ਪੈਦਾ ਹੋਣੀ ਸੀ। ਸਰਕਾਰ ਇਸਲਾਮ ਦੇ ਰਸਤੇ ਤੋਂ ਭਟਕ ਗਈ ਤਾਂ ਉਸ ਨੂੰ ਹਰ ਵਸਤੂ ਦੁਸ਼ਮਣ ਦਿਖਾਈ ਦੇਣ ਲੱਗੀ। ਗੁਰਮਤਿ ਨੇ ਇਸਲਾਮ ਦਾ ਤਾਂ ਕੀ ਕਿਸੇ ਵੀ ਦੂਜੇ ਧਰਮ ਦਾ ਨਿਰਾਦਰ ਨਹੀਂ ਕੀਤਾ। ਗੁਰੂ ਨਾਨਕ ਦੇਵ ਜੀ ਨੂੰ ਨਮਾਜ ਪੜ੍ਹਨ ਅਤੇ ਕੀਰਤਨ ਕਰਨ ਵਿੱਚ ਕੋਈ ਭਿੰਨਤਾ ਦਿਖਾਈ ਨਹੀਂ ਦਿੱਤੀ। ਗਵਾਂਢੀ ਨੇ ਕੁਰਾਨ ਦੀ ਥਾਂ ਖੰਜਰ ਹੱਥ ਵਿੱਚ ਫੜ ਲਿਆ ਤਦ ਖਾਲਸਾ ਪੰਥ ਅਕਾਲ ਪੁਰਖ ਦੀ ਮੌਜ ਵਿੱਚੋਂ ਪ੍ਰਗਟ ਹੋਇਆ। ਜਥੇਬੰਦਕ ਸ਼ਸਤਰਬਧ ਕੌਮ ਦੀ ਉਤਪਤੀ ਹੋਈ। ਸੰਗਤ ਨੂੰ ਖਾਲਸਾ ਰਾਸ਼ਟਰ ਵਿੱਚ

ਤਬਦੀਲ ਕਰ ਦਿੱਤਾ ਗਿਆ। ਸਿੱਖਿਆ ਗੁਰੂ ਨਾਨਕ ਸਾਹਿਬ ਵਾਲੀ ਰਹੇਗੀ ਪਰ ਕਿਰਪਾਨ ਇਸ ਦੀ ਰਾਖੀ ਅਤੇ ਸਿੱਖ ਦੀ ਰਾਖੀ ਲਈ ਇਕ ਲਾਜ਼ਮੀ ਧਾਰਮਿਕ ਹਥਿਆਰ ਵਜੋਂ ਅੰਗ-ਸੰਗ ਰਹੇਗਾ। ਵਿਸ਼ਾਲ ਜਥੇਬੰਦਕ ਪਰਿਵਰਤਨ ਸਾਹਮਣੇ ਆਇਆ। ਇਸੇ ਕਰਕੇ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਅਤੇ ਖਾਲਸਾ ਪੰਥ ਬਾਬਤ ਸਹਿਤਕਾਰਾਂ ਨੇ ਭਾਰੀ ਤਾਦਾਦ ਵਿੱਚ ਸਾਹਿਤ ਰਚਿਆ।

ਪੰਜਵੇਂ ਅਤੇ ਨੌਵੇਂ ਗੁਰੂ ਸਾਹਿਬਾਨ ਦੀਆਂ ਸ਼ਹਾਦਤਾਂ ਉੱਪਰ ਵੀ ਰਚਨਾਵਾਂ ਹੋਈਆਂ ਕਿਉਂਕਿ ਇਹਨਾਂ ਸ਼ਹਾਦਤਾਂ ਨੇ ਸਿੱਖ ਸੁਰਤਿ ਵਿੱਚ ਇਤਿਹਾਸਕ ਤਬਦੀਲੀ ਲਿਆਂਦੀ। ਦੋਵਾਂ ਸ਼ਹਾਦਤਾਂ ਪਿੱਛੋਂ ਸਾਨੂੰ ਗੁਰੂ ਹਰਗੋਬਿੰਦ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਖੜਗ ਦੇ ਲਿਸ਼ਕਾਰੇ ਅਤੇ ਨਗਾਰੇ ਦੀਆਂ ਗਰਜਾਂ ਸੁਣਾਈ ਦਿਤੀਆਂ।

ਗੁਰੂ ਅੰਗਦ ਦੇਵ ਜੀ ਬਾਬਤ ਵਧੀਕ ਰਚਨਾ ਨਹੀਂ ਹੋਈ। ਉਨ੍ਹਾਂ ਦੀ ਆਪਣੀ ਬਾਣੀ ਵੀ ਮੁਕਾਬਲਤਨ ਥੋੜ੍ਹੀ ਹੈ। ਕੁੱਲ 63 ਸਲੋਕ ਹਨ ਜੋ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਵਿਚਲੀਆਂ ਵਾਰਾਂ ਵਿੱਚ ਪਰੋ ਦਿੱਤੇ। ਗੁਰੂ ਅੰਗਦ ਦੇਵ ਜੀ ਦਾ ਜ਼ਿਕਰ ਭੱਟਾਂ ਨੇ ਆਪਣੇ ਸਵੱਈਆਂ ਵਿੱਚ ਕੀਤਾ ਪਰ ਇਹ ਜ਼ਿਕਰ ਉਨ੍ਹਾਂ ਦੀ ਰੂਹਾਨੀ ਸ਼ਖ਼ਸੀਅਤ ਦਾ ਹੈ। ਰੂਹਾਨੀ ਤਸਵੀਰ ਸਾਰੇ ਗੁਰੂ ਸਾਹਿਬਾਨ ਦੀ ਇਕ ਹੈ। ਦੂਜਾ ਸਰੋਤ ਜਨਮ ਸਾਖੀਆਂ ਹਨ। ਜਨਮ ਸਾਖੀਆਂ ਵੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਲਿਖਤ ਵਿੱਚ ਆਈਆਂ ਮੰਨੀਆਂ ਜਾਂਦੀਆਂ ਹਨ, ਬੇਸ਼ਕ ਜ਼ਬਾਨੀ ਕਥਾਕਾਰੀ ਦਾ ਰੁਝਾਣ ਗੁਰੂ ਅੰਗਦ ਦੇਵ ਜੀ ਵਕਤ ਸ਼ੁਰੂ ਹੋ ਗਿਆ ਸੀ। ਜਨਮ ਸਾਖੀਆਂ ਵਿੱਚ ਵੀ ਵਿਸਥਾਰ ਸਹਿਤ ਵਰਣਨ ਗੁਰੂ ਨਾਨਕ ਦੇਵ ਜੀ ਦਾ ਹੀ ਆਉਂਦੈ, ਹੋਰ ਗੁਰੂ ਸਾਹਿਬਾਨ ਦਾ ਨਹੀਂ ਹੈ। ਇਸੇ ਹੀ ਸਮੇਂ ਵਿੱਚ ਭਾਈ ਗੁਰਦਾਸ ਜੀ ਦੀ ਰਚਨਾ ਹੋਂਦ ਵਿੱਚ ਆਈ। ਇਸ ਰਚਨਾ ਵਿੱਚ ਵੀ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਵਿੱਚ ਭਾਈ ਲਹਿਣਾ ਜੀ ਬਾਬਤ ਵਿਸਥਾਰ ਨਾਲ ਨਹੀਂ ਦੱਸਿਆ ਗਿਆ।

ਭਾਈ ਨੰਦ ਲਾਲ ਜੀ ਨੇ ਆਪਣੇ ਦੀਵਾਨ ਵਿੱਚ ਦਸ ਗੁਰੂ ਸਾਹਿਬਾਨ ਨੂੰ ਯਾਦ ਕੀਤਾ ਅਤੇ ਉਸਤਤਿ ਗਾਈ ਹੈ। ਭਾਈ ਨੰਦ ਲਾਲ ਜੀ ਦੀ ਸੁਰ ਵੀ ਭੱਟਾਂ ਦੇ ਸਵੱਈਆਂ ਵਰਗੀ ਹੈ ਜਿਸ ਵਿੱਚ ਗੁਰਸ਼ੋਭਾ ਹੈ ਇਤਿਹਾਸਕਾਰੀ ਨਹੀਂ। ਭਾਈ ਮਨੀ ਸਿੰਘ ਦੁਆਰਾ ਰਚਿਤ ਸਿੱਖਾਂ ਦੀ ਭਗਤਮਾਲਾ ਭਾਈ ਗੁਰਦਾਸ ਜੀ ਦੀ ਗਿਆਰਵੀਂ ਵਾਰ ਦਾ ਵਾਰਤਕ ਵਿੱਚ ਕੀਤਾ ਟੀਕਾ ਹੈ। ਇਸ ਟੀਕੇ ਦੀ ਵਚਿੱਤਰਤਾ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਦਾ ਜ਼ਿਕਰ ਹੈ ਪਰ ਭਾਈ ਲਹਿਣਾ ਜੀ ਦਾ ਜ਼ਿਕਰ ਨਹੀਂ। ਗੁਰੂ ਅੰਗਦ ਦੇਵ ਜੀ ਦੇ ਸਿੱਖਾਂ ਦਾ ਵੀ ਅੱਗੇ ਜ਼ਿਕਰ ਕੀਤਾ ਹੈ ਪਰ ਗੁਰੂ ਜੀ ਦਾ ਜ਼ਿਕਰ ਨਹੀਂ।

ਸਾਖੀਆਂ ਵਿੱਚੋਂ ਗੁਰੂ ਅੰਗਦ ਦੇਵ ਜੀ ਦੀ ਨਿਮਰਤਾ, ਬੰਦਗੀ ਅਤੇ ਆਤਮ-ਸਮਰਪਣ ਦੀਆਂ ਘਟਨਾਵਾਂ ਅੰਕਿਤ ਹਨ। ਸਾਰੀਆਂ ਸਾਖੀਆਂ ਵਿੱਚੋਂ ਸਭ ਤੋਂ ਵਧੀਕ

ਆਕਰਸ਼ਿਕ ਜਪੁ ਜੀ ਸਾਹਿਬ ਵਾਲੀ ਸਾਖੀ ਹੈ। ਸਾਖੀ ਅਨੁਸਾਰ, ਜਪੁ ਬਾਣੀ ਸਾਨੂੰ ਜਿਵੇਂ ਹੁਣ ਪ੍ਰਾਪਤ ਹੈ, ਇਸ ਪ੍ਰਕਾਰ ਇਕੋ ਬੈਠਕ ਵਿੱਚ ਨਹੀਂ ਰਚੀ ਗਈ। ਸਮੇਂ ਸਮੇਂ ਵੱਖ ਵੱਖ ਥਾਵਾਂ 'ਤੇ ਵੱਖ ਵੱਖ ਪੌੜੀਆਂ ਅਤੇ ਸ਼ਲੋਕਾਂ ਦੀ ਰਚਨਾ ਹੋਈ ਸੀ। ਇਕ ਦਿਨ ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਸੱਦਿਆ ਤੇ ਕਿਹਾ– ਪੁਰਖਾ ਇਕ ਅਜਿਹੀ ਬਾਣੀ ਤਿਆਰ ਕਰਨੀ ਹੈ ਸੰਸਾਰ ਜਿਸਦਾ ਨਿਤਨੇਮ ਕਰਿਆ ਕਰੇਗਾ। ਸਾਡੀ ਸਾਰੀ ਬਾਣੀ ਤੁਹਾਡੇ ਸਾਹਮਣੇ ਮੌਜੂਦ ਹੈ। ਇਸ ਵਿੱਚੋਂ ਪੌੜੀਆਂ ਅਤੇ ਸ਼ਲੋਕ ਚੁਣ ਕੇ ਸ਼੍ਰੋਮਣੀ ਲੜੀ ਬਣਾਉ।

ਗੁਰੂ ਜੀ ਦੀ ਨਿਗਰਾਨੀ ਹੇਠ ਭਾਈ ਲਹਿਣਾ ਜੀ ਨੇ ਪੌੜੀਆਂ ਨੂੰ ਤਰਤੀਬ ਦੇਣੀ ਆਰੰਭ ਕਰ ਦਿੱਤੀ। ਸਹੀ ਸਥਾਨ ਉੱਪਰ ਜਦੋਂ ਸਹੀ ਪਉੜੀ ਟਿਕਾਉਂਦੇ ਤਦ ਗੁਰੂ ਨਾਨਕ ਦੇਵ ਜੀ ਬਹੁਤ ਪ੍ਰਸੰਨਤਾ ਨਾਲ ਦੇਖਦੇ ਰਹਿੰਦੇ। ਬਾਣੀ ਤਿਆਰ ਹੋ ਗਈ ਤਾਂ ਬਹੁਤ ਅਸੀਸਾਂ ਦਿੱਤੀਆਂ ਤੇ ਕਿਹਾ– ਕੇਵਲ ਜੌਹਰੀ ਜਾਣਦਾ ਹੁੰਦਾ ਹੈ ਕਿਹੜਾ ਨਗ, ਕਿਹੜਾ ਮੋਤੀ ਕਿਵੇਂ ਪਰੋਣਾ ਹੈ, ਕਿਥੇ ਪ੍ਰੋਣਾ ਹੈ। ਪੁਰਖਾ ਜੀਓ ਤੁਸੀਂ ਜਾਣਕਾਰ ਹੋ ਗਏ ਹੋ। ਤੁਹਾਡੀ ਘਾਲਣਾ ਵੱਡੀ ਹੈ। ਤੁਸੀਂ ਖਰੇ ਪਾਰਖੂ ਹੋ।

ਸੋਢੀ ਹਰਿ ਜੀ ਨੇ ਜਪੁਜੀ ਦਾ ਟੀਕਾ ਕਰਦਿਆਂ ਦੱਸਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਬਾਣੀ ਬਾਬਤ ਭਾਈ ਲਹਿਣਾ ਜੀ ਨੂੰ ਇਹ ਸ਼ਬਦ ਕਹੇ ਸਨ:

> *'ਪੁਰਖਾ ਮੈਂ ਥੀਂ ਪਿਛਲਾ ਜਿ ਕੋਈ ਏਹੁ ਜਪੁ ਪੜੈ, ਸੁ ਮੈਨੂ ਸਮਾਏ ਹੋਏ ਨੂੰ ਆਇ ਮਿਲੈ। ਜਿ ਕੋਈ ਮੇਰਾ ਨਾਉ ਲਏਗਾ, ਸੁਣੇਗਾ, ਤਿਸਦਾ ਜ਼ਾਮਨ ਹੰਉ ਹਾਂ ਪੁਰਖਾ ਦਰਗਾਹ ਵਿਚਿ। ਪਰ ਪੁਰਖਾ ਬਿਨਾ ਜਪੁ ਜਪੇ ਤੇ ਮੈਂ ਪਾਸਿ ਆਵਣਾ ਨਾ ਮਿਲਸੀਉ ਦਰਗਾਹ ਪਰਮੇਸੁਰ ਕੀ ਮਹਿ। ਜਿਸ ਪਾਸਿ ਮੇਰਾ ਜਪੁ ਨੀਸਾਨੁ ਹੋਵੈਗਾ, ਸੁ ਮੈਂ ਪਾਸਿ ਆਵੈਗਾ ਉਸਿ ਪੜਿਆਂ ਕਰਿ ਕਰਿ। ਜੁ ਜੀਉ ਪੜੈਗਾ ਸੁ ਮੁਕਤਾ ਹੋਇਗਾ।' (ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਸੈਂਚੀ ਦੂਜੀ, ਪੰਨਾ 248–49.)*

ਗੁਰੂ ਅੰਗਦ ਦੇਵ ਜੀ ਦਾ ਬਿਰਤਾਂਤ ਉਦਾਸੀ ਸਾਧੂ ਸੇਵਾਦਾਸ ਦੀ ਪੋਥੀ ਪਰਚੀਆਂ ਸੇਵਾਦਾਸ ਵਿੱਚੋਂ ਵੀ ਪ੍ਰਾਪਤ ਹੁੰਦਾ ਹੈ। ਇਹ ਰਚਨਾ 1750 ਈਸਵੀ ਦੇ ਆਸਪਾਸ ਦੀ ਮੰਨੀ ਗਈ ਹੈ। ਇਸ ਵਿਚਲੀਆਂ ਸਾਖੀਆਂ ਤੋਂ ਸਾਨੂੰ ਗੁਰੂ ਅੰਗਦ ਦੇਵ ਜੀ ਦੇ ਨਿਰਮਲ ਹਿਰਦੇ ਦੇ ਦੀਦਾਰ ਹੁੰਦੇ ਹਨ। ਨਮੂਨੇ ਮਾਤਰ ਇਸ ਵਿੱਚੋਂ ਇੱਕ ਹਿੱਸਾ ਦੇਣਾ ਵਾਜਬ ਹੈ: ਆਗੈ ਸਾਖੀ ਦੂਸਰੇ ਮਹਲ ਕੀ ਤੁਰੀ:

> *–ਏਕ ਬੇਰਿ ਗੁਰੂ ਅੰਗਦ ਜੀ ਕਉ ਭਾਈ ਬਾਲਾ ਸੰਧੂ ਸਿੱਖ ਆਇ ਮਿਲਿਆ। ਭਾਈ ਬਾਲਾ ਸੰਧੂ ਤੇ ਮਰਦਾਨਾ ਰਬਾਬੀ ਦੋਵੇਂ ਗੁਰੂ ਬਾਬੇ ਸਾਥਿ ਪਹਿਲੇ ਮਹਲ ਉਦਾਸੀ ਦੇ ਸਾਥ ਹੀ ਰਹੇ ਥੇ। .... ਸਭ ਠਉੜ ਕਾ*

*ਤਮਾਸਾ ਭੀ ਦੋਨੋਂ ਦੇਖਤੇ ਫਿਰੇ ਥੇ। ਇਸੇ ਤੇ ਭਾਈ ਬਾਲਾ ਭੀ ਵਰਸਾਵਾ ਹੋਆ ਸਿਖ ਸੀ। ਫੇਰਿ ਗੁਰੂ ਬਾਬੇ ਗੁਰਾਈ ਕੇ ਤਖਤ ਊਪਰ ਗੁਰੂ ਅੰਗਦ ਕਉ ਬਠਿਆਇਆ ਤੇ ਆਪ ਜੋਤੀ ਮਹਿ ਜੋਤ ਸਮਾਨੇ। ਭਾਈ ਬਾਲੇ ਕਾ ਸਰੀਰ ਕੁਛੁ ਦਿਨ ਪਾਛੇ ਰਹਿਆ। ਇਹ ਗਲਿ ਸੁਣਿ ਕਰ ਭਾਈ ਬਾਲਾ ਦਰਸ਼ਨ ਆਇਆ ਸੀ ਜੋ ਗੁਰਾਈ ਕਾ ਤਖਤ ਗੁਰੂ ਅੰਗਦ ਜੀ ਕਉ ਬਖਸਿਆ। ... ਭਾਈ ਬਾਲੇ ਮਸਤਕਿ ਟੇਕ ਕਰ ਕਹਿਆ... ਗੁਰੂ ਜੀ ਤੈਂ ਬੜਾ ਗੜ ਸਾਧਿਆ ਹੈ। ਅਰ ਤੂ ਬੜਾ ਸੂਰਬੀਰ ਹਹਿ। ਸੋ ਤਿਸ ਪੁਰਖ ਕਉ ਤੈਂ ਰੀਝਾਇਆ ਹੈ। ਇਹ ਪਦੁ ਤੁਝੈ ਮੁਬਾਰਖ ਹੋਇ। ਇਹਿ ਬਡੀ ਜੀਤ ਪਰਮੇਸਰ ਤੋਕਉ ਬਖਸ਼ੀ ਹੈ। ਪਰ ਹਮ ਕੋ ਕਿਰਪਾ ਕਰਕੇ ਇਹ ਬਾਤ ਸੁਨਾਵਹੁ ਜੋ ਉਹ ਕਰਮ ਤੁਝੇ ਕਉਨ ਕੀਨਾ ਅਉਰ ਉਹ ਸੇਵਾ ਕਉਨ ਕੀਨੀ ਹੈ। ਅਰ ਉਹ ਕਉਨਸੀ ਆਗਿਆ ਮਾਨੀ ਜੋ ਗੁਰੂ ਬਾਬੇ ਤੇਰੇ ਬਿਖੇ ਅਪਨਾ ਸਰੂਪ ਪਲਟ ਛੋਡਿਆ ਹੈ। ਇਹ ਬਾਤ ਮੈਂ ਕਉ ਸੁਨਨ ਕੀ ਪਿਆਸ ਹੈ। .... ਤਬ ਗੁਰੂ ਅੰਗਦ ਜੀ ਭਾਈ ਬਾਲੇ ਕਉ ਇਹੁ ਉਤਰ ਦੀਆ- ਜੋ ਮੈਂ ਉਨਕੀ ਕ੍ਰਿਪਾ ਕੀ ਘਾਲ ਘਾਲੀ ਹੈ। ਅਵਰ ਘਾਲ ਤਉ ਮੇਰੇ ਪਾਸਹੁ ਕਛੁ ਨਹੀਂ ਕੋਈ। ਅਰੁ ਜਉ ਕਛੁ ਘਾਲਿ ਹੁਈ ਭੀ ਹੈ ਤਉ ਗੁਰਹੁ ਕੀ ਕ੍ਰਿਪਾ ਸਿਉ ਹੁਈ ਹੈ। ਤਾਤੇ ਫਿਰ ਭਾਈ ਬਾਲੇ ਕਹਿਆ, ਗੁਰੂ ਜੀ ਤੁਮ ਸਤਿ ਕਹਤੇ ਹੋ। ਇਹ ਪਿਰਮ ਪਿਆਲਾ ਖਸਮ ਕਾ ਜੈ ਭਾਵੇ ਤੈ ਦੇਇ। ਇਹੀ ਜਾਣਨਾ ਪਰਵਾਨ ਹੈ।*

ਇਸ ਪਿੱਛੋਂ ਜਿਹੜੀਆਂ ਹੋਰ ਸਾਖੀਆਂ ਦਾ ਵਰਣਨ ਸਾਧੂ ਸੇਵਾਦਾਸ ਨੇ ਕੀਤਾ ਹੈ ਉਹ ਹਨ- ਰਾਤ ਕਿੰਨੀ ਬੀਤੀ, ਅੱਧੀ ਰਾਤ ਨੂੰ ਕਿਹਾ ਦੁਪਹਿਰ ਹੈ, ਕਿੱਕਰ ਉੱਪਰ ਚੜ੍ਹਕੇ ਟਾਹਣ ਹਿਲਾਉਣ ਨਾਲ ਮਠਿਆਈਆਂ ਦੀ ਬਾਰਸ਼, ਚੁਬੱਚੇ ਵਿੱਚੋਂ ਕਟੋਰਾ ਕੱਢਣ, ਮੁਰਦਾ ਖਾਣ ਆਦਿਕ ਸਾਖੀਆਂ ਦਰਜ ਹਨ। ਇਹ ਸਾਖੀਆਂ ਗੁਰੂ ਜੀ ਭਾਈ ਬਾਲਾ ਜੀ ਨੂੰ ਸੁਣਾ ਰਹੇ ਹਨ ਤੇ ਆਖਰ ਆਖਦੇ ਹਨ-

*ਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਮੇਰੀ ਓਰ ਦੇਖਿਆ। ਅਰਿ ਕਹਿਆ- ਜੋ ਪੁਰਖਾ ਬਾਜੀ ਜਿਨਿ ਲੀਤੀ ਹਈ। ਤੁਝੇ ਵਧਾਈ ਹੋਇ। ਬਹੁਤ ਮੀਠੇ ਬਚਨ ਕਹੈ। ਫਿਰਿ ਉਠਾਇ ਕਰਿ ਗਲਿ ਕੰਠ ਲਾਇਆ। ਕਾਰਜ ਮੇਰਾ ਸੰਪੂਰਨ ਕਰ ਛੋਡਿਆ।*

*ਪਾਂਚ ਪੈਸੇ ਅਰੁ ਨਾਲੀਏਰ ਆਗੇ ਧਰਿ ਕੇ ਮਾਥਾ ਟੇਕਿਆ। ਆਪਹੁ ਤੇ ਗੁਰਾਈ ਕੇ ਤਖਤ ਊਪਰਿ ਬੈਠਾਇਆ। ਫਿਰ ਸੰਗਤੀ ਕਉ ਹੁਕਮ ਹੋਆ ਜੋ ਇਨਹੀ ਕੇ ਆਗੇ ਮਸਤਕ ਟੇਕਹੁ। ਗੁਰੂ ਤੁਮਹਾਰਾ ਏਹੀ ਹੈ।*

*ਤਬ ਇਹ ਬਚਨ ਸੁਣਿ ਕਰਿ ਭਾਈ ਬਾਲਾ ਸੁਪ੍ਰਸੰਨ ਹੋਆ ਫਿਰਿ ਇਹਿ ਤੁਕ ਪੜ੍ਹੀ:*

*ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ।*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।*

ਮਾਤਾ ਦਇਆ ਕੌਰ (ਮਹਾਨਕੋਸ਼ ਦਾ ਕਰਤਾ ਇਹ ਨਾਮ ਲਿਖਦਾ ਹੈ ਪਰ ਸਤਿਬੀਰ ਸਿੰਘ ਜੀ ਮਾਤਾ ਦਾ ਨਾਂ ਰਾਮੋ ਦਸਦੇ ਹਨ) ਅਤੇ ਪਿਤਾ ਭਾਈ ਫੇਰੂ ਜੀ ਦੇ ਘਰ 31 ਮਾਰਚ 1504 ਈਸਵੀ ਨੂੰ ਸੰਘਰ ਪਿੰਡ ਵਿੱਚ ਜਨਮ ਹੋਇਆ ਤੇ ਬੱਚੇ ਦਾ ਨਾਮ ਲਹਿਣਾ ਰੱਖਿਆ ਗਿਆ। ਇਹ ਪਿੰਡ ਖਡੂਰ ਸਾਹਿਬ ਦੇ ਨਜ਼ਦੀਕ ਹੈ। ਇੱਥੇ ਹੀ ਤਖ਼ਤ ਮੱਲ ਦੀ ਬੇਟੀ ਮਾਈ ਸਭਰਾਈ ਬਹੁਤ ਨੇਕ ਤੇ ਸੁਸ਼ੀਲ ਸੁਭਾ ਦੀ ਬੀਬੀ ਵਸਦੀ ਸੀ। ਗੁਰੂ ਨਾਨਕ ਦੇਵ ਜੀ ਨੇ ਖਡੂਰ ਸਾਹਿਬ ਚਰਨ ਪਾਏ ਸਨ ਤਾਂ ਮਾਈ ਸਭਰਾਈ ਨੇ ਆਪ ਦੇ ਦਰਸ਼ਨ ਕਰਕੇ ਬੇਨਤੀ ਕੀਤੀ ਕਿ ਕੁਝ ਦਿਨ ਸਾਡੇ ਪਾਸ ਰਹੋ। ਗੁਰੂ ਜੀ ਨੇ ਕਿਹਾ- ਕੁਝ ਦਿਨ ਨਹੀਂ, ਲੰਮਾਂ ਸਮਾਂ ਰਹਾਂਗੇ। ਮਹਿਮਾ ਪ੍ਰਕਾਸ਼ ਦੇ ਕਰਤਾ ਅਨੁਸਾਰ ਇਹ ਵਾਕ ਉਦੋਂ ਸੱਚ ਹੋਏ ਜਦੋਂ ਗੁਰੂ ਜੀ ਨੇ ਭਾਈ ਲਹਿਣਾ ਨੂੰ ਗੁਰਿਆਈ ਦੇ ਕੇ ਕਿਹਾ:

*ਪੁਰਖਾ ਜੀ ਤੁਸੀਂ ਖਡੂਰ ਜਾਇਕੇ ਰਹੋ।*
*ਮਾਈ ਬਿਰਾਈ(ਭਰਾਈ, ਸਭਰਾਈ) ਦੇ ਘਰ ਸਾਡੇ ਬੈਠਣ ਦੀ ਮੰਜੀ ਹੈ।*
*ਤੁਸੀਂ ਉਥੇ ਜਾਇ ਕਰ ਬੈਠੋ।*
*ਅਸੀਂ ਤੁਹਾਡੇ ਪਾਸ ਆਵਾਂਗੇ।*

ਭਾਈ ਲਹਿਣਾ ਜੀ ਦੀ ਪਰਖ ਵਾਸਤੇ ਜੋ ਪਰੀਖਿਆਵਾਂ ਲਈਆਂ ਗਈਆਂ ਉਨ੍ਹਾਂ ਨੂੰ ਵੱਖਰੇ ਦ੍ਰਿਸ਼ਟੀਕੋਣ ਨਾਲ ਜਾਣਨ ਦੀ ਲੋੜ ਹੈ। ਗੁਰੂ ਨਾਨਕ ਦੇਵ ਜੀ ਦੀ ਜਿਹੜੀ ਪਾਰਖੂ ਅੱਖ ਲੱਖ ਅਕਾਸ਼ ਤੇ ਲੱਖ ਪਤਾਲ ਦੇਖ ਸਕਦੀ ਸੀ ਉਨ੍ਹਾਂ ਦੀ ਸ਼ਕਤੀ ਸਾਹਮਣੇ ਨਾ ਕੋਈ ਬੰਦਾ ਆਪਣੇ ਗੁਣ ਲੁਕਾ ਸਕਦਾ ਸੀ ਨਾ ਔਗਣ। ਸਾਖੀਆਂ ਵਿੱਚ ਦਰਜ ਪਰੀਖਿਆਵਾਂ ਦੇ ਸੱਚ ਤੋਂ ਇਨਕਾਰੀ ਹੋਣ ਦੀ ਲੋੜ ਨਹੀਂ। ਇਹ ਪਰੀਖਿਆਵਾਂ ਲਈਆਂ ਗਈਆਂ ਸਨ। ਇਨ੍ਹਾਂ ਪਰੀਖਿਆਵਾਂ ਦੀ ਨਾ ਗੁਰੂ ਨਾਨਕ ਸਾਹਿਬ ਨੂੰ ਜ਼ਰੂਰਤ ਸੀ ਨਾ ਗੁਰੂ ਅੰਗਦ ਦੇਵ ਜੀ ਨੂੰ। ਸੰਗਤ ਨੂੰ ਇਹ ਦਿਖਾਉਣਾ ਜ਼ਰੂਰੀ ਸੀ ਕਿ ਬਾਕੀ ਸਭ ਦੇ ਮੁਕਾਬਲੇ ਭਾਈ ਲਹਿਣਾ ਜੀ ਸਰਬੋਤਮ ਹਨ। ਮਹਾਂਪੁਰਖਾਂ ਦੀਆਂ ਪਰੀਖਿਆਵਾਂ ਦਾ ਜ਼ਿਕਰ ਸਾਰਿਆਂ ਧਰਮਾਂ ਵਿੱਚ ਆਉਂਦਾ ਹੈ। ਇਨ੍ਹਾਂ ਪਰੀਖਿਆਵਾਂ ਵਿੱਚੋਂ ਲੋਕ ਪ੍ਰਤੀਤ ਕਰ ਲੈਂਦੇ ਹਨ ਕਿ ਜਿਸ ਦੀ ਪਰਖ ਕੀਤੀ ਉਹ ਸਹੀ ਪਾਇਆ ਗਿਆ। ਪਰਖ ਬਗੈਰ ਸਥਾਪਤ ਕੀਤੇ ਮਹਾਂਪੁਰਖ ਉੱਪਰ ਕੋਈ ਸ਼ੱਕ ਨਾ ਕਰ ਸਕੇ, ਅਜਿਹੇ ਵਰਤਾਰੇ ਧਾਰਮਿਕ ਇਤਿਹਾਸ ਵਿੱਚ ਕਈ ਥਾਂ ਪ੍ਰਾਪਤ ਹੁੰਦੇ ਹਨ।

ਭਾਈ ਲਹਿਣਾ ਜੀ ਸਨਾਤਨੀ ਦੇਵੀ ਪੂਜਕ ਹਿੰਦੂ ਸਨ। ਇਸ ਕਰਕੇ ਕਈ ਵਾਰ

ਇਤਿਹਾਸਕਾਰ ਇਸ ਦ੍ਰਿਸ਼ਟੀਕੋਣ ਤੋਂ ਵੀ ਉਨ੍ਹਾਂ ਬਾਬਤ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੂੰ ਉਨ੍ਹਾਂ ਦੇ ਪੁਰਾਣੇ ਸੰਸਕਾਰ ਮਿਟਾਉਣ ਵਿੱਚ ਬੜੀ ਮਿਹਨਤ ਕਰਨੀ ਪਈ ਹੋਵੇਗੀ। ਸਹੀ ਇਹ ਹੈ ਕਿ ਭਾਈ ਲਹਿਣਾ ਜੀ ਜਿਹੇ ਮਹਾਂਪੁਰਖ ਆਪਣੇ ਈਮਾਨ ਵਿੱਚ ਪੂਰੇ ਹੁੰਦੇ ਹਨ। ਜਦੋਂ ਉਹ ਦੇਵੀ ਪੂਜਕ ਸਨ ਉਦੋਂ ਉਹ ਦੇਵੀ ਦੇ ਖਰੇ ਭਗਤ ਸਨ, ਕੋਈ ਦਿਖਾਵੇ ਦੇ ਭਗਤ ਨਹੀਂ ਸਨ। ਪਰ ਜਦੋਂ ਰਾਹ ਜਾਂਦਿਆਂ ਗੁਰੂ ਨਾਨਕ ਦੇਵ ਜੀ ਦੇ ਦੀਦਾਰ ਹੋਏ, ਤੁਰੰਤ ਉਨ੍ਹਾਂ ਦੇ ਹੋ ਗਏ। ਇਹ ਜਥਾ ਜਿਹੜਾ ਜਵਾਲਾ ਜੀ ਦੇ ਦਰਸ਼ਨਾਂ ਲਈ ਜਾ ਰਿਹਾ ਸੀ, ਉਹ ਉਸਦੇ ਨੇਤਾ ਸਨ ਤੇ ਜਾਂਦੇ ਜਾਂਦੇ ਰਸਤੇ ਵਿੱਚ ਕਰਤਾਰਪੁਰ ਲਾਗਿਓਂ ਲੰਘੇ ਤਾਂ ਇਹ ਸੋਚਕੇ ਕਿ ਜਥਾ ਥੋੜ੍ਹੀ ਦੇਰ ਆਰਾਮ ਕਰ ਲਵੇ, ਇੰਨੇ ਨੂੰ ਮੈਂ ਗੁਰੂ ਨਾਨਕ ਸਾਹਿਬ ਦੇ ਦੀਦਾਰ ਕਰ ਆਵਾਂ, ਉਸ ਪਿੱਛੋਂ ਜਵਾਲਾ ਜੀ ਲਈ ਚਾਲੇ ਪਾ ਦਿਆਂਗੇ। ਜਦੋਂ ਗੁਰੂ ਜੀ ਦੇ ਦੀਦਾਰ ਹੋਏ, ਬਾਕੀ ਦੀ ਸਭ ਖੇਡ ਖਤਮ ਹੋ ਗਈ। ਆਤਮ ਸਮਰਪਣ ਕਰ ਦਿੱਤਾ, ਵਾਪਸ ਜੱਥੇ ਪਾਸ ਨਹੀਂ ਗਏ। ਸੁਨੇਹਾ ਭਿਜਵਾ ਦਿੱਤਾ ਕਿ ਜਿਸਨੇ ਜਵਾਲਾ ਜੀ ਦੇ ਦਰਸ਼ਨ ਕਰਨੇ ਹੋਣ ਚਲੇ ਜਾਣ, ਮੈਂ ਜਿੱਥੇ ਪੁੱਜਣ ਦੀ ਮੰਜਲ ਮਿਥੀ ਸੀ ਉਥੇ ਪੁੱਜ ਗਿਆ ਹਾਂ। ਸਾਖੀਕਾਰ ਦਸਦੇ ਹਨ ਕਿ ਸਾਰੇ ਸੰਸਾਰ ਦੇ ਫਰਿਸ਼ਤੇ, ਦੇਵੀਆਂ ਦੇਵਤੇ ਗੁਰੂ ਨਾਨਕ ਸਾਹਿਬ ਦੀ ਤਾਬਿਆਦਾਰੀ ਵਿੱਚ ਖਲੋਤੇ ਭਾਈ ਲਹਿਣਾ ਜੀ ਨੇ ਦੇਖੇ। ਦੇਵੀ ਭਗਤ ਬੁੜ ਬੁੜ ਕਰਦੇ ਹੋਏ ਕਿ ਦੇਵੀ ਦੀ ਬਜਾਏ, ਭਾਈ ਲਹਿਣਾ ਇੱਕ ਮਨੁੱਖ ਦਾ ਭਗਤ ਹੋ ਗਿਆ ਹੈ, ਚਲੇ ਗਏ। ਸਾਥੀਆਂ ਨੇ ਇਸ ਗੱਲ ਦਾ ਬੁਰਾ ਮਨਾਇਆ।

ਇਹ ਬਿਲਕੁਲ ਉਸੇ ਪ੍ਰਕਾਰ ਦਾ ਵਰਤਾਰਾ ਹੈ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਮਾਧੋਦਾਸ ਬੈਰਾਗੀ ਨੂੰ ਨਾਂਦੇੜ ਜਾ ਕੇ ਮਿਲੇ। ਮਾਧੋਦਾਸ ਜੰਗਲ ਵਿੱਚੋਂ ਗੁੱਸੇ ਨਾਲ ਆਪਣੇ ਡੇਰੇ ਵਿੱਚ ਆਇਆ ਜਦੋਂ ਉਸ ਨੂੰ ਪਤਾ ਲੱਗਾ ਕਿ ਕੋਈ ਅਜਨਬੀ ਉਸਦੇ ਆਸਣ ਉੱਪਰ ਬਿਰਾਜਮਾਨ ਹੋ ਗਿਆ ਹੈ। ਜਦੋਂ ਦਰਸ਼ਨ ਕੀਤੇ, ਤੁਰੰਤ ਸ਼ਾਂਤ ਹੋ ਗਿਆ ਤੇ ਚਰਨੀ ਹੱਥ ਲਾ ਕੇ ਕਿਹਾ- ਮਹਾਰਾਜ ਮੈਂ ਤੁਹਾਡਾ ਬੰਦਾ ਹਾਂ, ਮੇਰੇ ਉੱਪਰ ਦਇਆਵਾਨ ਹੋਵੋ। ਦਹਾਕਿਆਂ ਦੀ ਕੀਤੀ ਹੋਈ ਤਪੱਸਿਆ ਦਾ ਕੋਈ ਮਾਣ ਨਾ ਰਿਹਾ। ਇੱਕ ਆਗਿਆਕਾਰੀ ਬਾਲਕ ਵਾਂਗ ਅਧੀਨ ਹੋ ਕੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਵੇਂ ਹੀ ਮਹਾਂਭਾਰਤ ਦੇ ਯੁੱਧ ਵਿੱਚ ਜਦੋਂ ਦੋਵੇਂ ਫੌਜਾਂ ਆਹਮੋ ਸਾਹਮਣੇ ਖਲੋਤੀਆਂ ਸਨ ਤਦ ਜੋ ਗੀਤਾ ਅਸੀਂ ਅੱਜ ਪੜ੍ਹਦੇ ਹਾਂ, ਇਹ ਹੂ-ਬ-ਹੂ ਉਸ ਤਰ੍ਹਾਂ ਉਚਾਰਣ ਨਹੀਂ ਕੀਤੀ ਹੋਏਗੀ। ਅਰਜਨ ਤੀਖਣ ਬੁੱਧ ਜੁਆਨ ਸੀ ਤੇ ਪ੍ਰਬੀਨ ਯੋਧਾ, ਜਿਸ ਨੂੰ ਪੰਛੀ ਨਹੀਂ ਪੰਛੀ ਦੀ ਅੱਖ ਦਿਸੀ ਸੀ ਕੇਵਲ। ਤੇ ਗੱਲ ਸਮਝਾਉਣ ਵਾਲਾ ਵੀ ਕੋਈ ਆਮ ਬੰਦਾ ਨਹੀਂ ਸੀ, ਭਗਵਾਨ ਕ੍ਰਿਸ਼ਨ ਸਨ। ਸੈਨਾਪਤੀ ਅਰਜਨ ਨੂੰ ਬਹੁਤ ਜਲਦੀ ਧਰਮ ਦੇ ਸਾਰੇ ਭੇਤ ਪਤਾ ਲੱਗ ਗਏ ਸਨ। ਸਾਨੂੰ ਕਿਉਂਕਿ ਵੱਡੀ ਗੱਲ ਸਮਝਣ ਵਿੱਚ ਦੇਰ ਲੱਗਦੀ

ਹੈ ਇਸ ਕਰਕੇ ਹਥਲੀ ਵਿਸਥਾਰਪੂਰਨ ਗੀਤਾ ਸਾਡੇ ਲਈ ਹੈ। ਗੁਰੂ ਨਾਨਕ ਦੇਵ ਜੀ ਨੂੰ ਆਪਣੇ ਜਾਨਸ਼ੀਨ ਦਾ ਪਹਿਲਾਂ ਹੀ ਪਤਾ ਸੀ।

ਗੁਰਮੁਖੀ ਲਿਪੀ ਦੇ ਸਾਰੇ ਚਿੰਨ੍ਹ ਅਤੇ ਅੱਖਰਾਂ ਦੇ ਨਿਸ਼ਾਨ ਪੱਟੀ ਆਸਾ ਵਿੱਚ ਪ੍ਰਾਪਤ ਹਨ ਪਰ ਇਨ੍ਹਾਂ ਦੀ ਤਰਤੀਬ ਅੱਜ ਵਾਲੀ ਪੈਂਤੀ ਵਾਂਗ ਨਹੀਂ ਹੈ। ਸਾਡੇ ਪਾਸ ਗੁਰੂ ਨਾਨਕ ਸਾਹਿਬ ਦੀ ਕੋਈ ਲਿਖਤ ਪ੍ਰਾਪਤ ਨਹੀਂ ਹੈ ਇਸ ਕਰਕੇ ਇਹ ਨਿਰਣਾ ਨਹੀਂ ਕੀਤਾ ਜਾ ਸਕਦਾ ਕਿ ਉਹਨਾਂ ਵੇਲੇ ਪੈਂਤੀ ਅੱਖਰਾਂ ਦੀਆਂ ਸ਼ਕਲਾਂ ਅੱਜ ਦੀ ਪੈਂਤੀ ਵਰਗੀਆਂ ਸਨ ਜਾਂ ਭਿੰਨਤਾ ਸੀ। ਐਨਾ ਸੰਭਵ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਫਾਰਸੀ, ਗੁਰਮੁਖੀ ਅਤੇ ਦੇਵਨਾਗਰੀ ਸਾਰੀਆਂ ਲਿਪੀਆਂ ਵਿੱਚ ਵੱਖ-ਵੱਖ ਸਮੇਂ ਬਾਣੀ ਦੀ ਰਚਨਾ ਦਰਜ ਕੀਤੀ ਹੋਵੇ। ਇਸ ਮਸਲੇ ਦੇ ਹੱਲ ਲਈ ਗੁਰੂ ਅੰਗਦ ਦੇਵ ਜੀ ਨੇ ਅਜੋਕੀ ਗੁਰਮੁਖੀ ਲਿਪੀ ਦਾ ਨਵੀਨੀਕਰਨ ਕਰ ਦਿੱਤਾ ਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਇਸ ਨਵੀਂ ਤਿਆਰ ਕੀਤੀ ਲਿਪੀ ਵਿੱਚ ਕਲਮਬੱਧ ਕਰ ਦਿੱਤੀ। ਨਾਲ ਹੀ ਉਨ੍ਹਾਂ ਨੇ ਗੁਰਮੁਖੀ ਲਿਪੀ ਦਾ ਪਹਿਲਾ ਸਕੂਲ ਆਰੰਭ ਕਰਕੇ ਬੱਚਿਆਂ ਨੂੰ ਲਿਖਣ ਪੜ੍ਹਨ ਦੀ ਸਿੱਖਿਆ ਦੇਣੀ ਸ਼ੁਰੂ ਕਰ ਦਿੱਤੀ।

ਵਿਦਵਾਨਾਂ ਨੇ ਗੁਰਮੁਖੀ ਲਿਪੀ ਬਾਰੇ ਜੀ.ਬੀ. ਸਿੰਘ ਤੋਂ ਲੈ ਕੇ ਹੁਣ ਤੱਕ ਬੜਾ ਵਿਵਾਦ ਉਠਾਇਆ ਜੋ ਮੇਰੀ ਜਾਚੇ ਨਿਰਮੂਲ ਸੀ ਤੇ ਹੈ। ਕਿਹਾ ਗਿਆ ਕਿ ਭਾਸ਼ਾ ਦਾ ਨਾਮ ਗੁਰਮੁਖੀ ਹੋ ਸਕਦਾ ਹੈ, ਉਹ ਭਾਸ਼ਾ ਜੋ ਗੁਰੂ ਦੇ ਮੁਖ ਤੋਂ ਉਚਾਰੀ ਗਈ। ਲਿਪੀ ਮੂੰਹ ਵਿੱਚੋਂ ਨਹੀਂ ਉਚਾਰੀ ਜਾਂਦੀ, ਇਹ ਤਾਂ ਹੱਥਾਂ ਨਾਲ ਲਿਖੀ ਜਾਂਦੀ ਹੈ। ਪੰਜਾਬੀ ਬੋਲੀ ਨੂੰ ਗੁਰਮੁਖੀ ਕਿਹਾ ਜਾ ਸਕਦਾ ਹੈ ਲਿਪੀ ਨੂੰ ਨਹੀਂ। ਇੱਥੇ ਵਿਦਵਾਨਾਂ ਨੂੰ ਗਲਤੀ ਲੱਗੀ। ਗੁਰਮੁਖੀ ਸ਼ਬਦ ਦਾ ਅਰਥ ਗੁਰੂ ਦੇ ਮੁੱਖ ਤੋਂ ਹੈ ਹੀ ਨਹੀਂ, ਇਸ ਦਾ ਅਰਥ ਹੈ, ਗੁਰਮੁਖਾਂ ਦੀ। ਉਹ, ਜਿਸ ਦਾ ਮੁੱਖ ਗੁਰੂ ਵੱਲ ਹੋਵੇ ਉਹੀ ਗੁਰਮੁਖ ਤੇ ਉਹੀ ਗੁਰਮੁਖੀ ਹੋਈ। ਜਨਮ ਸਾਖੀ ਵਿਚਲਾ ਇੱਕ ਪ੍ਰਸੰਗ ਇਸ ਭੇਦ ਨੂੰ ਸਹਿਜ ਸੁਭਾਇ ਹੱਲ ਕਰ ਰਿਹਾ ਹੈ। ਗੁਰੂ ਬਾਬਾ ਜੀ ਨੇ ਭਾਈ ਮਰਦਾਨਾ ਜੀ ਨੂੰ ਕੋਈ ਸਾਜ ਖਰੀਦਣ ਦੀ ਸਲਾਹ ਦਿੱਤੀ। ਭਾਈ ਮਰਦਾਨਾ ਜੀ ਨੇ ਪੁੱਛਿਆ- ਜੀ ਠੀਕ ਹੈ। ਕਿਹੜਾ ਸਾਜ ਖਰੀਦੀਏ ? ਬਾਬਾ ਜੀ ਨੇ ਕਿਹਾ- ਰਬਾਬ ਗੁਰਮੁਖੀ ਸਾਜ਼ ਹੈ। ਰਬਾਬ ਕੋਈ ਮੂੰਹ ਨਾਲ ਵਜਾਉਣ ਵਾਲਾ ਸਾਜ ਨਹੀਂ ਹੈ। ਇਸ ਦੀ ਵਰਤੋਂ ਇੱਕ ਸਿੱਖ ਭਾਈ ਮਰਦਾਨਾ ਨੇ ਕੀਤੀ। ਰਬਾਬ ਨਾ ਬੋਲੀ ਹੈ ਨਾ ਲਿਪੀ। ਫਿਰ ਇਸ ਨੂੰ ਗੁਰਮੁਖੀ ਸਾਜ ਕਿਉਂ ਕਿਹਾ ਗਿਆ ਤੇ ਕੀ ਭਾਵ ਹੋਇਆ ? ਇਸ ਦਾ ਅਰਥ ਹੈ ਉਹ ਸਾਜ ਜਿਹੜਾ ਗੁਰਮੁਖਾਂ ਦੇ ਵਾਦਨ ਕਰਨ ਯੋਗ ਹੈ। ਸਾਜ ਜਿਸ ਦੀ ਦਿਸ਼ਾ ਗੁਰੂ ਜੀ ਵੱਲ ਹੈ। ਗੁਰਮੁਖੀ ਸ਼ਬਦ ਦੇ ਅਰਥ ਇਸੇ ਸੰਦਰਭ ਵਿੱਚ ਲਿਪੀ ਦੇ ਕਰਨੇ ਬਣਦੇ ਹਨ।



# ਕੁਝ ਪਾਠ ਬੋਧ ਸਮਾਗਮਾਂ ਬਾਰੇ

ਕੁਝ ਅਰਸੇ ਤੋਂ ਪਾਠਕਾਂ ਨੇ ਅਖਬਾਰਾਂ ਵਿੱਚ ਖਬਰਾਂ ਪੜ੍ਹੀਆਂ ਹੋਣਗੀਆਂ ਕਿ ਫ਼ਲਾਣੀ ਫ਼ਲਾਣੀ ਥਾਂ ਪਾਠ-ਬੋਧ ਸਮਾਗਮ ਹੋ ਰਹੇ ਹਨ ਤੇ ਫਲਾਣੇ ਫਲਾਣੇ ਬੰਦਿਆਂ ਨੇ ਖ਼ਾਸ ਮੁੱਦਿਆਂ ਬਾਬਤ ਕੁਝ ਇਤਰਾਜ਼ ਉਠਾਏ ਹਨ। ਪੰਜਾਬੀ ਪਾਠਕਾਂ ਦੀ ਜਾਣਕਾਰੀ ਹਿਤ ਇਹ ਕੁਝ ਕੁ ਸਤਰਾਂ ਇਸ ਲਈ ਲਿਖੀਆਂ ਹਨ ਕਿ ਥੋੜ੍ਹਾ ਕੁ ਪਤਾ ਲੱਗ ਸਕੇ ਪਾਠ-ਬੋਧ ਹੁੰਦਾ ਕੀ ਹੈ, ਇਸ ਦੀ ਲੋੜ ਕੀ ਹੈ, ਪਾਠ-ਬੋਧ ਲਈ ਕੀ ਕੀ ਕਰਨਾ ਅਤੇ ਕੀ ਕੀ ਛੱਡਣਾ ਜ਼ਰੂਰੀ ਹੈ, ਇਸ ਦਾ ਮਨੋਰਥ ਵਾਸਤਵ ਵਿੱਚ ਹੈ ਕੀ ਤੇ ਜੇ ਮਨੋਰਥ ਉੱਤਮ ਹੈ ਫਿਰ ਵਿਵਾਦ ਕਿਉਂ ਪੈਦਾ ਹੁੰਦੇ ਹਨ।

ਜ਼ਿੰਮੇਵਾਰ ਸਿੱਖ ਵਿਅਕਤੀਆਂ ਦੀ ਇੱਛਾ ਹੁੰਦੀ ਹੈ ਤੇ ਯਤਨ ਵੀ, ਕਿ ਗੁਰਬਾਣੀ ਦਾ ਪਾਠ ਵੱਧ ਤੋਂ ਵੱਧ ਸ਼ੁੱਧ ਕੀਤਾ ਜਾਵੇ। ਹੁਣ ਸਮੱਸਿਆ ਇੱਥੇ ਸ਼ੁਰੂ ਵਿੱਚ ਹੀ ਇਹ ਪੈਦਾ ਹੋ ਗਈ ਹੈ ਕਿ 'ਸ਼ੁੱਧ' ਸ਼ਬਦ ਦਾ ਕੀ ਅਰਥ ਹੋਇਆ ? ਮੈਂ ਜੋ ਸਮਝਦਾ ਹਾਂ ਸ਼ੁੱਧ ਹੈ, ਕੀ ਉਹੀ ਸਾਰਿਆਂ ਨੂੰ ਸ਼ੁੱਧ ਮੰਨ ਲੈਣਾ ਚਾਹੀਦਾ ਹੈ ? ਪਰ ਹਰੇਕ ਬੰਦੇ ਦੇ ਖਿਆਲ ਅਤੇ ਉਚਾਰਣ ਦੇ ਸਥਾਨ/ਢੰਗ ਵੱਖ ਵੱਖ ਹਨ। ਫਿਰ ਕਿਹੜਾ ਸ਼ੁੱਧ ਹੈ ਕਿਹੜਾ ਅਸ਼ੁੱਧ ? ਇਸ ਤੋਂ ਵੀ ਵਧੀਕ ਗੰਭੀਰ ਮੁੱਦਾ ਹੈ ਕਿ ਜਿਹੜਾ ਉਚਾਰਣ ਮੈਨੂੰ ਸਹੀ ਲਗਦਾ ਹੈ, ਜੇ ਉਵੇਂ ਹੀ ਉਚਾਰਦੇ ਰਹਿਣ ਦੀ ਮੈਨੂੰ ਖੁੱਲ੍ਹ ਹੈ ਤਾਂ ਕੀ ਮੈਂ ਆਪਣੇ ਉਚਾਰਣ ਅਨੁਸਾਰ ਗੁਰਬਾਣੀ ਦੇ ਪਹਿਲੋਂ ਮੌਜੂਦ ਸ਼ਬਦ-ਜੋੜਾਂ ਨੂੰ ਵੀ ਬਦਲ ਕੇ ਇਹ ਆਖਾਂ ਕਿ ਇਹ ਹੁਣ ਮੇਰੇ ਵਾਲੇ ਸ਼ਬਦ-ਜੋੜ ਸ਼ੁੱਧ ਹਨ ਤੇ ਇਨ੍ਹਾਂ ਅਨੁਸਾਰ ਕੀਤਾ ਜਾਣ ਵਾਲਾ ਉਚਾਰਣ ਸ਼ੁੱਧਤਮ ? ਤੁਸੀਂ ਆਖੋਗੇ ਇਹ ਤਾਂ ਮੂਰਖਤਾ ਹੈ। ਗੁਰਬਾਣੀ ਦੇ ਸ਼ਬਦ-ਜੋੜ ਬਦਲਣ ਦਾ ਅਧਿਕਾਰ ਕਿਸੇ ਵਿਅਕਤੀ ਜਾਂ ਸੰਸਥਾ ਪਾਸ ਨਹੀਂ ਹੈ। ਪਰ ਇਹ ਸਭ ਕੁਝ ਧੜਾਧੜ ਪਿਛਲੇ ਤਿੰਨ ਦਹਾਕਿਆਂ ਤੋਂ ਲਗਾਤਾਰ ਹੋ ਰਿਹਾ ਹੈ, ਜ਼ਬਾਨੀ ਕਲਾਮੀ ਨਹੀਂ, ਲਿਖਤੀ, ਛਾਪ ਛਾਪ ਕੇ ਵੰਡਿਆ ਜਾ ਰਿਹਾ ਹੈ ਤੇ ਪਾਠ ਕਰਨ ਦੀਆਂ ਨਵੀਆਂ ਹਦਾਇਤਾਂ ਜਾਰੀ ਹੋ ਰਹੀਆਂ ਹਨ। ਪਾਠਕ ਇਹ ਜਾਣਕੇ ਹੋਰ ਵੀ ਹੈਰਾਨ ਹੋਣਗੇ ਕਿ ਗੁਰਬਾਣੀ ਦੇ ਪੁਰਾਤਨ ਟਕਸਾਲੀ ਸ਼ਬਦ-ਜੋੜ ਉਹ ਵਿਅਕਤੀ ਬਦਲ ਰਹੇ ਹਨ ਜਿਨ੍ਹਾਂ ਦੀ ਜ਼ਿੰਮੇਵਾਰੀ ਬਣਦੀ ਸੀ ਕਿ ਉਹ ਸ਼ਬਦ-ਜੋੜਾਂ ਦੀ ਪਵਿੱਤਰਤਾ ਨੂੰ ਅਹਿਮ ਸਮਝਦੇ ਹੋਏ ਇਨ੍ਹਾਂ ਦੇ ਪੁਰਾਣੇ ਸਰੂਪਾਂ ਦੇ ਪਹਿਰੇਦਾਰ ਬਣਨਗੇ। ਆਓ ਇਸ ਪੋਸਟਮਾਡਰਨ

ਰੁਝਾਣ ਦੀ ਕਹਾਣੀ ਪੜ੍ਹੀਏ।

ਗੁਰਬਾਣੀ ਦਾ ਪ੍ਰਕਾਸ਼ ਹੋਇਆ ਤਾਂ ਨਾਲ ਹੀ ਇਸ ਦੀ ਨਕਲ ਆਰੰਭ ਹੋ ਗਈ। ਨਕਲਚੀ ਡਾਹਢੇ ਉਸਤਾਦ ਸਨ। ਸੰਗਤ ਕਿਤੇ ਇਸ ਬਾਣੀ ਤੋਂ ਗੁੰਮਰਾਹ ਨਾ ਹੋ ਜਾਵੇ ਇਸ ਲਈ ਗੁਰੂ ਸਾਹਿਬ ਨੇ ਬਾਣੀ ਵਿੱਚ ਹੀ ਹੁਕਮ ਕਰ ਦਿੱਤਾ ਕਿ ਕੱਚੀ-ਬਾਣੀ ਤੋਂ ਦੂਰ ਰਿਹਾ ਜਾਵੇ। ਪਰ ਸੱਚੀ-ਬਾਣੀ ਨੂੰ ਕੱਚੀ-ਬਾਣੀ ਦਾ ਰੂਪ ਦੇਣ ਦਾ ਰੁਝਾਣ ਆਧੁਨਿਕ ਕਾਲ ਵਿੱਚ ਫਿਰ ਆਰੰਭ ਹੋ ਗਿਆ ਜਿਸ ਦੀ ਸ਼ੁਰੂਆਤ ਮਹਾਨ ਵਿਦਵਾਨ ਅਤੇ ਮਹਾਂਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਨੇ ਕੀਤੀ ਤੇ ਇਸ ਕਾਰਜ ਨੂੰ ਪਰਪੱਕਤਾ ਪ੍ਰਦਾਨ ਕਰਨ ਲਈ ਇਕ ਮਿੱਥ ਵੀ ਘੜੀ। ਭਾਈ ਸੰਤੋਖ ਸਿੰਘ ਜੀ ਤੋਂ ਲੈ ਕੇ ਹੁਣ ਤੱਕ ਇਸ ਦਿਸ਼ਾ ਵੱਲ ਕੀ ਕੀ ਕੁਝ ਕਿਵੇਂ ਕਿਵੇਂ 'ਸ਼ੁੱਧ' ਕੀਤਾ ਗਿਆ, ਉਸਦਾ ਬਿਰਤਾਂਤ ਪਾਠਕਾਂ ਲਈ ਦਿਲਚਸਪ ਸਮੱਗਰੀ ਹੈ। ਦੇਖੀਏ ਕਿ ਆਖਰ ਹੋਇਆ ਕੀ।

ਭਾਈ ਸੰਤੋਖ ਸਿੰਘ ਜੀ ਦਾ ਪੰਥ ਵਿੱਚ ਸਤਿਕਾਰ ਹੈ ਤੇ ਸਦਾ ਰਹੇਗਾ। ਉਨ੍ਹਾਂ ਰਚਿਤ ਸੂਰਜ-ਪ੍ਰਕਾਸ਼ ਦੀ ਕਥਾ ਸ਼ਾਮ ਨੂੰ ਇਤਿਹਾਸਕ ਗੁਰਦੁਆਰਿਆਂ ਵਿੱਚ ਦੇਰ ਤੋਂ ਹੋ ਰਹੀ ਹੈ। ਕਿਤੇ ਕਿਤੇ ਉਨ੍ਹਾਂ ਪਾਸੋਂ ਉਕਾਈਆਂ ਹੋਈਆਂ ਹਨ। ਪਾਠ-ਬੋਧ ਦੇ ਹਥਲੇ ਪ੍ਰਸੰਗ ਵਿੱਚ ਵੀ ਅਜਿਹਾ ਹੋਇਆ। ਜਪੁਜੀ ਸਾਹਿਬ ਦੇ ਅਰਥ ਕਰਨ ਲੱਗਿਆਂ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਅੱਖਰਾਂ ਦੇ ਉੱਪਰ ਹੇਠ ਬਿੰਦੀਆਂ ਅਤੇ ਅਧਕਾਂ ਲਾਉਣ ਬਗ਼ੈਰ ਅਰਥ ਠੀਕ ਨਹੀਂ ਹੋ ਰਹੈ। ਤਦ ਉਨ੍ਹਾਂ ਦੇ ਮਨ ਵਿੱਚ ਇਕ ਫੁਰਨਾ ਫੁਰਿਆ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿੱਚ:

*'ਨਾਨਕ ਪਾਤਸ਼ਾਹੀ ਪਾਤਸ਼ਾਹ॥'*

"ਪਾਤਸ਼ਾਹੀ ਪਦ ਮੈਂ ਜੋ 'ਹੀ' ਹੈ ਤਿਸਮੇ ਦੀਰਘ ਇਕਾਰ ਮੈਂ ਬਹੁਤ ਸ਼ਬਦ ਹੋਤ ਹੈ। ਬਿੰਦੁ ਕੇ ਸਮੇਤ। ਸੋ ਥਿੰਦਾ ਔਰ ਅਧਕ ਉਪਰਲੀ, ਇਨ ਦੋਉ ਕਾ ਆਦਿ ਗ੍ਰੰਥ ਸਾਹਿਬ ਮੇਂ ਅਭਾਵ ਹੈ। ਪਰ ਪੜ੍ਹਨ ਮੈਂ ਆਵਤ ਹੈ। ਜੇ ਨਾ ਪੜ੍ਹੇ ਹੋ ਅਰਥ ਕੇ ਅਨਰਥ ਹੋਤ ਹੈ। ਪ੍ਰਮਾਣ ਵੱਡਾ ਸਾਹਿਬ ਵੱਡੀ ਨਾਈ। ਇਸ ਪੇ 'ਨਾਂਈ' (ਬਿੰਦਾ ਲਗਾ ਕੇ) ਅਰਥ ਆਛੇ ਹੋਤ ਹੈ। ਤੇ ਨਾਈ ਤੇ ਅਰਥ ਨਹੀਂ ਬਨਤੇ। ਐਸੇ ਹੀ ਅਨੇਕ ਸਥਾਨੋ ਮੈਂ ਯਹ ਗੀਤ ਹੈ।'

-ਗੁਰੂ ਅਰਜਨ ਜੀ ਕੋ ਭੀ ਬਚਨ ਹੈ- ਜਿਸ ਸਮੇਂ ਗੁਰੂ ਗ੍ਰੰਥ ਸਾਹਿਬ ਪਰਿਓ ਲਿਖਯੋ ਗਯੋ ਹੈ, ਤਬ ਕਿਸੇ ਸਿਖ ਨੇ ਅਰਦਾਸ ਕਰੀ। ਹਜ਼ੂਰ ਬਿੰਦਾ ਔਰ ਅਧਕ ਇਨ ਕੋ ਘਾਟੋ ਰਹਿਓ ਗ੍ਰੰਥ ਸਾਹਿਬ ਮੇਂ। ਸਾਹਿਬ ਜੀ ਕਹਯੋ- ਅਬ ਨਹੀਂ ਲਗਤ ਹੈ। ਸਿਖਯ ਬੁਧੀਵਾਨ ਅਗਾਰੀ ਆਪ ਹੀ ਤਿਸੀ ਰੀਤ ਸੇ ਪਠਿ ਕਰ ਅਰਥ ਕੋ ਕਰੇਂਗੇ। ਯਾ ਤੇ ਏਹਾ ਪਾਤਸ਼ਾਹੀ(ਬਿੰਦਾ ਲਗਾ ਕੇ) ਅਰਥ ਹੋਤ ਹੈ।' (ਟੀਕਾ ਗਰਬ ਗੰਜਨੀ ਪੰਨਾ 136)

ਭਾਈ ਸੰਤੋਖ ਸਿੰਘ ਜੀ ਨੇ ਗੁਰ ਇਤਿਹਾਸ ਲਿਖਦਿਆਂ ਬਹੁਤ ਬਰੀਕੀ ਅਤੇ ਵਿਸਥਾਰ ਸਹਿਤ ਘਟਨਾਵਾਂ ਅਤੇ ਵਿਅਕਤੀਆਂ ਦੇ ਵੇਰਵੇ ਦਿੱਤੇ ਹਨ ਪਰ ਇਸ

ਸਾਖੀ ਵਿਚਲੇ ਸਿੱਖ ਦਾ ਨਾਮ ਨਹੀਂ ਲਿਖਿਆ, ਕੇਵਲ ਲਿਖਿਆ ਹੈ, 'ਕਿਸੀ ਸਿੱਖ ਨੇ ਅਰਦਾਸ ਕਰੀ', ਉਨ੍ਹਾਂ ਨੂੰ ਅਜਿਹਾ ਕਰਨ ਦੀ ਲੋੜ ਨਹੀਂ ਸੀ। ਮਿੱਥ ਸਿਰਜਣ ਦੀ ਥਾਂ ਉਨ੍ਹਾਂ ਨੂੰ ਲਿਖਣਾ ਚਾਹੀਦਾ ਸੀ ਕਿ ਸ਼ਬਦ ਜੋੜ ਤਾਂ ਉਹੀ ਸਹੀ ਹਨ ਜੋ ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਲਿਖਵਾਏ ਤੇ ਅਖ਼ੀਰ ਵਿੱਚ ਦਸਮ ਪਾਤਸ਼ਾਹ ਜੀ ਨੇ ਭਾਈ ਮਨੀ ਸਿੰਘ ਜੀ ਰਾਹੀਂ ਇਸ ਨੂੰ ਅਜੋਕਾ ਅੰਤਿਮ ਰੂਪ ਦਿੱਤਾ, ਪਰ ਅਰਥ ਸਮਝਣ ਵੇਲੇ ਸਾਨੂੰ ਬੋਧ ਹੋਣਾ ਚਾਹੀਦਾ ਹੈ ਕਿ ਬਹੁਵਚਨ ਬਿੰਦੀ ਲਾ ਕੇ ਹੀ ਅੱਜ ਕੱਲ੍ਹ ਅਰਥ ਹੋ ਰਹੇ ਹਨ। ਪਹਿਲੋਂ, ਗੁਰੂਕਾਲ ਵਕਤ ਅਨੁਨਾਸਿਕਤਾ ਦੀ (ਭਾਵ ਬਿੰਦੀ ਟਿੱਪੀ ਆਦਿ ਧੁਨੀਆਂ ਦੀ) ਵਰਤੋਂ ਅੱਜ ਦੇ ਮੁਕਾਬਲੇ ਬਹੁਤ ਘੱਟ ਹੁੰਦੀ ਸੀ।

ਭਾਈ ਸਾਹਿਬ ਤੋਂ ਬਾਦ ਸ਼ਬਦ ਜੋੜਾਂ ਨੂੰ 'ਸ਼ੁੱਧ ਕਰਨ' (ਭਾਵ ਕਿ ਵਿਗਾੜਨ) ਦੀ ਵੱਡੀ ਜ਼ਿੰਮੇਵਾਰੀ ਭਾਈ ਜੋਗਿੰਦਰ ਸਿੰਘ ਤਲਵਾੜਾ ਅਤੇ ਪ੍ਰਿੰ. ਹਰਿਭਜਨ ਸਿੰਘ ਦੇ ਮੋਢਿਆਂ ਉੱਪਰ ਆ ਪਈ। ਭਾਈ ਤਲਵਾੜਾ ਜੀ ਨੇ ਸਾਰੇ ਦਾ ਸਾਰਾ ਦਸਮ ਗ੍ਰੰਥ ਨਵੇਂ ਸ਼ਬਦ ਜੋੜਾਂ ਨਾਲ ਤਿਆਰ ਕੀਤਾ। ਅੱਖਰਾਂ ਦੇ ਪੈਰਾਂ ਵਿੱਚ ਵੀ ਬਿੰਦੀਆਂ ਆਪਣੇ ਕੋਲੋਂ ਜੜ ਦਿੱਤੀਆਂ ਅਤੇ ਬਿੰਦੀਆਂ ਟਿੱਪੀਆਂ ਲਾਉਣ ਤੱਕ ਹੀ ਸਬਰ ਨਹੀਂ ਕੀਤਾ ਸਗੋਂ ਹਜ਼ਾਰਾਂ ਦੀ ਗਿਣਤੀ ਵਿੱਚ ਅਧਕਾਂ ਲਾ ਦਿੱਤੀਆਂ। ਹੋਰ ਵੀ ਵੱਡਾ ਸਿਤਮ ਇਹ ਕਿ ਇਸ ਗ੍ਰੰਥ ਨੂੰ ਇਨ੍ਹਾਂ ਤਬਦੀਲੀਆਂ ਸਮੇਤ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪ੍ਰਕਾਸ਼ਿਤ ਕੀਤਾ, ਉਹ ਵੀ ਡਾ. ਤਾਰਨ ਸਿੰਘ ਜੀ ਦੀ ਦੇਖ ਰੇਖ ਵਿੱਚ। ਚੰਗੇ ਭਲੇ ਜ਼ਿੰਮੇਵਾਰ ਬੰਦਿਆਂ ਦੀ ਕਿਵੇਂ ਮੱਤ ਮਾਰੀ ਜਾਂਦੀ ਹੈ, ਦਸਮ ਗ੍ਰੰਥ ਦੇ ਸ਼ਬਦ ਜੋੜ ਇਸ ਦੀ ਕਲਾਸਿਕ ਉਦਾਹਰਣ ਹਨ।

ਜਦੋਂ ਪ੍ਰਿੰ. ਹਰਿਭਜਨ ਸਿੰਘ, ਮਿਸ਼ਨਰੀ ਕਾਲਜ ਅੰਮ੍ਰਿਤਸਰ ਵਾਲੇ, ਅਤੇ ਉਨ੍ਹਾਂ ਦੇ ਸਹਿਯੋਗੀਆਂ ਨੇ ਦੇਖਿਆ ਕਿ ਦਸਮ ਗ੍ਰੰਥ ਉੱਪਰ ਕੀਤਾ ਐਕਸਪੈਰੀਮੈਂਟ ਸਫ਼ਲ ਹੋ ਗਿਆ ਹੈ ਤੇ ਕਿਸੇ ਨੇ ਇਤਰਾਜ਼ ਨਹੀਂ ਕੀਤਾ ਤਦ ਉਨ੍ਹਾਂ ਨੇ ਦੂਜੀ ਵੱਡੀ ਮਿਜ਼ਾਈਲ ਗੁਰੂ ਗ੍ਰੰਥ ਜੀ ਦੇ ਸ਼ਬਦ ਜੋੜਾਂ ਵੱਲ ਦਾਗੀ। ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸੰਪੂਰਨ ਬਾਣੀ ਨਵੀਨ ਸ਼ਬਦ ਜੋੜਾਂ ਸਮੇਤ ਛਾਪ ਕੇ ਕਿਤਾਬ ਦੇ ਰੂਪ ਵਿੱਚ ਵੰਡੀ ਤੇ ਵੇਚੀ ਗਈ। ਇਹ ਕਿਤਾਬ ਸਾਡੇ ਪਾਸ ਪਈ ਹੈ। ਮਾੜੀ ਜਿੰਨੀ ਵਿਆਕਰਣ ਜਾਣਨ ਵਾਲਾ ਬੰਦਾ ਇਕ ਸ਼ਲੋਕ ਵਿੱਚੋਂ ਅਨੇਕ ਗਲਤੀਆਂ ਕੱਢ ਸਕਦਾ ਹੈ ਪਰ ਕਿਤਾਬ ਲਿਖਣ ਦਾ ਪ੍ਰਯੋਜਨ ਇਹ ਹੈ ਕਿ ਵਾਸਤਵ ਵਿੱਚ ਗੁਰੂ ਜੀ ਪਾਸੋਂ ਬਹੁਤ ਸਾਰੀਆਂ ਗਲਤੀਆਂ ਹੋ ਗਈਆਂ ਸਨ ਜੋ ਸਿੱਖਾਂ ਨੂੰ ਹੁਣ ਠੀਕ ਕਰ ਲੈਣੀਆਂ ਚਾਹੀਦੀਆਂ ਹਨ। ਇਸ ਗੱਲ ਦਾ ਮੇਰੇ ਹਿਸਾਬ ਵਿੱਚ ਭਾਵ ਇਹ ਨਿਕਲਦਾ ਹੈ ਕਿ ਗੁਰੂ ਭੁੱਲਣਹਾਰ ਹੈ ਤੇ ਸਿੱਖ ਬਖ਼ਸ਼ਣਹਾਰ ਵੀ ਹਨ ਤੇ ਵਿਦਵਾਨ ਵੀ। ਹੁਣ ਇਹ ਗੁਰੂ ਜੀ ਦੀਆਂ ਭੁੱਲਾਂ ਨੂੰ ਸੋਧ ਲੈਣਗੇ!

ਜਿਨ੍ਹਾਂ ਉਕਤ ਵਿਅਕਤੀਆਂ ਦਾ ਜ਼ਿਕਰ ਹੋਇਆ ਹੈ, ਉਨ੍ਹਾਂ ਵਿੱਚੋਂ ਪ੍ਰਿੰ.

ਹਰਿਭਜਨ ਸਿੰਘ ਨੂੰ ਇਕ ਹੋਰ ਸੰਸਥਾ ਆਪਣੀ ਹਮਾਇਤ ਵਿੱਚ ਮਿਲ ਗਈ ਜਿਸ ਦਾ ਨਾਮ ਸਿੱਖ ਮਿਸ਼ਨਰੀ ਕਾਲਜ ਹੈ। ਪਹਿਲੋਂ ਇਹ ਦਿੱਲੀ ਤੋਂ ਕਾਰਜਸ਼ੀਲ ਹੋਈ ਫਿਰ ਇਕ ਸ਼ਾਖਾ ਲੁਧਿਆਣੇ ਖੁੱਲ੍ਹ ਗਈ ਤੇ ਹੁਣ ਦੋਵੇਂ ਵੱਖ ਵੱਖ ਸੁਤੰਤਰ ਕੰਮ ਕਰ ਰਹੀਆਂ ਹਨ। ਸਿੱਖੀ ਦੇ ਪਰਚਾਰ ਵਾਸਤੇ ਆਰੰਭ ਵਿੱਚ ਇਨ੍ਹਾਂ ਨੇ ਚੰਗੇ ਉੱਦਮ ਕੀਤੇ ਅਤੇ ਸਿੱਖ-ਬਾਲ-ਸਾਹਿਤ ਮਿਹਨਤ ਨਾਲ ਤਿਆਰ ਕਰਵਾਏ। ਇਨ੍ਹਾਂ ਨੂੰ ਵਿਦਵਤਾ ਦਾ ਦਿਖਾਵਾ ਕਰਨ ਦੀ ਕੋਈ ਜ਼ਰੂਰਤ ਨਹੀਂ ਸੀ ਪਰ ਲਾਲਚ ਕੌਣ ਤਿਆਗ ਸਕਿਆ ਹੈ ? ਅਖੌਤੀ ਵਿਦਵਤਾ ਹਾਸੋਹੀਣੇ ਤਜਰਬੇ ਕਰਦੀ ਹੈ। ਇਨ੍ਹਾਂ ਨੇ ਨਵੇਂ ਸ਼ਬਦ ਜੋੜਾਂ ਵਾਲੇ ਨਿੱਤਨੇਮ ਦੇ ਗੁਟਕੇ ਛਪਵਾ ਕੇ ਵੱਡੀ ਗਿਣਤੀ ਵਿੱਚ ਵੰਡੇ। ਸਾਡੇ ਪਾਸ ਇਹ ਗੁਟਕੇ ਪਏ ਹਨ ਤੇ ਇਨ੍ਹਾਂ ਦੀ ਇਕ ਇਕ ਕਾਪੀ ਸਿੰਘ ਸਾਹਿਬ ਜਥੇਦਾਰ ਜੋਗਿੰਦਰ ਸਿੰਘ ਜੀ ਨੂੰ ਭੇਜ ਚੁੱਕੇ ਹੋਏ ਹਾਂ। ਪਹਿਲਾਂ ਭਾਈ ਰਣਜੀਤ ਸਿੰਘ ਜੀ ਪਾਸ ਵੀ ਭੇਜੇ ਸਨ। ਅਖ਼ਬਾਰਾਂ ਵਿੱਚ ਖ਼ਬਰਾਂ ਵੀ ਛਾਪੀਆਂ ਤੇ ਗੁਟਕੇ ਵੰਡਣ ਵਾਲੇ ਸੱਜਣ ਘਰ ਆ ਕੇ ਭਰੋਸਾ ਦਿਵਾ ਕੇ, ਖਿਮਾ ਮੰਗ ਕੇ ਗਏ ਕਿ ਅੱਗੋਂ ਨੂੰ ਅਜਿਹਾ ਨਹੀਂ ਹੋਵੇਗਾ, ਪਰ ਹੁਣ ਤੱਕ ਇਹੀ ਹੋ ਰਿਹਾ ਹੈ। ਧੜਾ ਧੜ ਨਕਲੀ ਗੁਟਕੇ ਛਾਪੇ ਤੇ ਵੰਡੇ ਜਾ ਰਹੇ ਹਨ। ਤਰਕਸ਼ੀਲ ਸਭਾ ਵਾਲੇ ਵੀ ਸਮਾਜ ਦਾ ਸੁਧਾਰ ਕਰਨ ਦੇ ਇਛੁੱਕ ਹਨ ਤੇ ਕਈ ਅੱਛੇ ਉੱਦਮ ਉਨ੍ਹਾਂ ਨੇ ਕੀਤੇ ਹਨ। ਪਰ ਜਿੱਡੀ ਕੁ ਵਿਦਵਤਾ ਤਰਕਸ਼ੀਲਾਂ ਪਾਸ ਹੈ, ਉਹੋ ਜਿਹੇ ਹੀ ਇਹ ਮਿਸ਼ਨਰੀ ਕਾਲਜਾਂ ਵਾਲੇ ਹਨ। ਇਨ੍ਹਾਂ ਦਾ ਸਾਰਾ ਜ਼ੋਰ ਇਸ ਗੱਲ ਤੇ ਲੱਗਾ ਹੋਇਆ ਹੈ ਕਿ ਭਾਈ ਨੰਦ ਲਾਲ ਜੀ ਨੂੰ ਨੰਦ ਲਾਲ ਸਿੰਘ ਲਿਖੋ। ਮਾਤਾ ਗੁਜਰੀ ਜੀ ਨੂੰ ਮਾਤਾ ਗੁੱਜਰ ਕੌਰ, ਮਾਤਾ ਸੁੰਦਰੀ ਜੀ ਨੂੰ ਮਾਤਾ ਸੁੰਦਰ ਕੌਰ, ਚਾਲੀ ਮੁਕਤੇ ਮੁਕਤਸਰ ਦੇ ਸ਼ਹੀਦਾਂ ਨੂੰ ਨਹੀਂ ਕਹਿੰਦੇ, ਚਮਕੌਰ ਦੀ ਗੜ੍ਹੀ ਵਿਚਲਿਆਂ ਨੂੰ ਕਹਿੰਦੇ ਹਨ ਤੇ ਗੁਰੂ ਦਸਮ ਪਾਤਸ਼ਾਹ ਜੀ ਨੇ ਗੁਰੂ ਗ੍ਰੰਥ ਦੀ ਬੀੜ ਨੂੰ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਅੰਤਿਮ ਰੂਪ ਨਹੀਂ ਦਿੱਤਾ ਸਗੋਂ ਆਨੰਦਪੁਰ ਸਾਹਿਬ ਦਿੱਤਾ ਸੀ!

1982 ਵਿੱਚ ਪ੍ਰਿੰ. ਹਰਿਭਜਨ ਸਿੰਘ ਨੇ ਆਪਣੇ ਹਮਜੋਲੀਆਂ ਦੀ ਇਕ ਮੀਟਿੰਗ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਬੁਲਾ ਕੇ 'ਸਰਬਸੰਮਤੀ' ਨਾਲ ਇਕ ਮਤਾ ਪਾਸ ਕਰ ਲਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਦੇ ਸਾਰੇ ਸ਼ਬਦ ਜੋੜ ਨਵੇਂ ਢੰਗ ਨਾਲ ਛਾਪੇ ਜਾਣ। ਉਸ ਸਮੇਂ ਤਖ਼ਤ ਸਾਹਿਬ ਦੇ ਜੱਥੇਦਾਰ ਹਰਚਰਨ ਸਿੰਘ ਮਹਾਲੋਂ ਸਨ। ਉਨ੍ਹਾਂ ਨੂੰ ਕਿਸੇ ਨੇ ਨਾ ਦੱਸਿਆ ਨਾ ਪੁੱਛਿਆ। ਉਨ੍ਹਾਂ ਨੂੰ ਕਿਸੇ ਸੇਵਾਦਾਰ ਨੇ ਇਹ ਖ਼ਬਰ ਰਿਹਾਇਸ਼ ਵਿਖੇ ਦੱਸੀ ਕਿ ਗੁਰਬਾਣੀ ਦੇ ਸ਼ਬਦ ਜੋੜਾਂ ਬਾਰੇ ਕੋਈ ਖ਼ਾਸ ਫੈਸਲਾ ਲਿਆ ਜਾ ਰਿਹਾ ਹੈ। ਜਦੋਂ ਉਹ ਤਖ਼ਤ ਸਾਹਿਬ ਪੁੱਜੇ ਤਦ ਪ੍ਰਿੰ. ਹਰਿਭਜਨ ਸਿੰਘ ਅਰਦਾਸ ਕਰਨ ਲਈ ਦੋਹਿਰਾ- ਤੂ ਠਾਕੁਰੁ ਤੁਮ ਪਹਿ ਅਰਦਾਸਿ। ਜੀਉ ਪਿੰਡੁ ਸਭੁ ਤੇਰੀ ਰਾਸਿ॥ ਉਚਾਰ ਰਹੇ ਸਨ ਤਦ ਜੱਥੇਦਾਰ ਮਹਾਲੋਂ ਗਰਜੇ, "ਕਿਹੜਾ ਐ ਬਈ ਏਥੇ ਠਾਕੁਰ ਵਾਲਾ ਤੇ ਅਰਦਾਸ ਵਾਲਾ ? ਇਹ ਤਮਾਸ਼ਾ ਬੰਦ ਕਰਨਾ ਹੈ ਕਿ ਫੇਰੀਏ ਸੋਟਾ ? ਇਹ ਸੁਣਕੇ ਅਰਦਾਸ ਵਿੱਚ

ਵਿਚਾਲੇ ਛੱਡ ਕੇ 'ਵਿਦਵਾਨਾਂ' ਦੀ ਟੋਲੀ ਖਿਸਕ ਗਈ। ਉਦੋਂ ਉੱਥੋਂ ਤਾਂ ਖਿਸਕ ਗਈ ਪਰ ਆਪਣੇ 'ਪਵਿੱਤਰ' ਯਤਨ ਛੱਡੇ ਨਹੀਂ।

ਉਕਤ ਵਿਅਕਤੀ ਕੇਵਲ ਵਿਅਕਤੀ ਹਨ। ਸਭ ਤੋਂ ਵਧੀਕ ਇਸ ਕਾਂਡ ਦਾ ਦੁਖਦਾਈ ਪਹਿਲੂ ਇਹ ਹੈ ਕਿ ਬਾਅਦ ਵਿੱਚ ਉਹ ਵਿਅਕਤੀ ਅਤੇ ਉਹ ਸੰਸਥਾਵਾਂ ਸ਼ਬਦ ਜੋੜ ਬਦਲਣ ਵਾਸਤੇ ਜੁਟ ਗਈਆਂ ਜਿਨ੍ਹਾਂ ਦਾ ਫ਼ਰਜ਼ ਇਨ੍ਹਾਂ ਸ਼ਬਦ ਜੋੜਾਂ ਦੇ ਸਹੀ ਸਰੂਪ ਦੀ ਰੱਖਿਆ ਕਰਨੀ ਸੀ। ਭਾਈ ਮਨਜੀਤ ਸਿੰਘ ਜੱਥੇਦਾਰ ਕੇਸਗੜ੍ਹ ਸਾਹਿਬ ਨਿਯੁਕਤ ਹੋਏ ਤੇ ਪਿੱਛੋਂ ਜਾ ਕੇ ਕਾਰਜਕਾਰੀ ਜੱਥੇਦਾਰ ਅਕਾਲ ਤਖ਼ਤ ਵੀ ਰਹੇ। ਉਨ੍ਹਾਂ ਦਾ ਪਿਛੋਕੜ ਸਿੱਖ ਮਿਸ਼ਨਰੀ ਕਾਲਜ ਦਾ ਹੈ ਤੇ ਉਹ ਪ੍ਰਿੰ. ਹਰਿਭਜਨ ਸਿੰਘ ਦੇ ਅਜੀਜ਼ਾਂ ਵਿੱਚੋਂ ਹਨ। ਉਨ੍ਹਾਂ ਦੀ ਦੇਖ ਰੇਖ ਹੇਠ ਗੁਟਕਿਆਂ ਦੇ ਸ਼ਬਦ ਜੋੜ ਬਦਲੇ ਗਏ ਤੇ ਗੁਰਬਾਣੀ ਪਾਠ ਬੋਧ ਸਮਾਗਮਾਂ ਵਿੱਚ ਗੱਜ ਵੱਜ ਕੇ 'ਫਾਲਤੂ' ਔਂਕੜਾਂ ਅਤੇ ਸਿਹਾਰੀਆਂ ਨੂੰ ਤਿਆਗਣ ਦੇ ਉਪਦੇਸ਼ ਦਿੱਤੇ ਗਏ ਅਤੇ ਕਿਹਾ ਗਿਆ ਕਿ ਆਪਣੇ ਪਾਸੋਂ ਅੱਖਰਾਂ ਦੇ ਪੈਰਾਂ ਵਿੱਚ ਅਤੇ ਮਾਤ੍ਰਾਵਾਂ ਦੇ ਨਾਲ ਨਾਲ ਬਿੰਦੀਆਂ ਲਾਉਣੀਆਂ ਚਾਹੀਦੀਆਂ ਹਨ। ਭਾਈ ਮਨਜੀਤ ਸਿੰਘ 1996 ਵਿੱਚ ਪੰਜਾਬੀ ਯੂਨੀਵਰਸਿਟੀ ਦੇ ਗੁਰਦੁਆਰੇ ਵਿੱਚ ਆਏ ਤਾਂ ਸਿੱਖ ਬੁੱਧੀਜੀਵੀ ਫੌਰਮ ਨੇ ਉਨ੍ਹਾਂ ਨੂੰ ਪ੍ਰੈੱਸ ਦੀ ਹਾਜ਼ਰੀ ਵਿੱਚ ਇਸ ਰੁਝਾਣ ਵਿਰੁੱਧ ਮੈਮੋਰੈਂਡਮ ਦਿੱਤਾ। ਭਾਈ ਮਨਜੀਤ ਸਿੰਘ ਜੀ ਨੇ ਵਿਸ਼ਵਾਸ ਦੁਆਇਆ ਕਿ ਅੱਗੋਂ ਤੋਂ ਅਜਿਹਾ ਨਹੀਂ ਹੋਵੇਗਾ। ਇਸ ਦੀ ਖ਼ਬਰ ਅਖ਼ਬਾਰਾਂ ਵਿੱਚ ਛਪੀ। ਪਰ ਐਨ ਇਸ ਦੇ ਉਲਟ ਭਾਈ ਮਨਜੀਤ ਸਿੰਘ ਨੇ ਇਕ ਕਮੇਟੀ ਕਾਇਮ ਕਰ ਦਿੱਤੀ ਜਿਸਨੇ ਗੁਰਬਾਣੀ ਦੇ ਸ਼ਬਦ ਜੋੜ ਬਦਲਣੇ ਸਨ। ਇਸ ਕਮੇਟੀ ਵਿੱਚ ਉਨ੍ਹਾਂ ਨੇ ਕੇਵਲ ਆਪਣੇ ਹਮਾਇਤੀ ਪਾ ਦਿੱਤੇ। ਕਮੇਟੀ ਦੀਆਂ ਦਰਜਨ ਕੁ ਮੀਟਿੰਗਾਂ ਵੀ ਹੋ ਚੁੱਕੀਆਂ ਹਨ। ਦਿੱਲੀ ਵਿੱਚ ਬੜਾ ਵੱਡਾ ਪਾਠ-ਬੋਧ-ਸਮਾਗਮ ਦਿੱਲੀ ਸਿੱਖ ਗੁਰਦੁਆਰਾ ਕਮੇਟੀ ਦੇ ਖਰਚੇ ਉੱਪਰ ਕੀਤਾ ਗਿਆ ਜੋ ਸਾਰਾ ਮਈ 2001 ਦਾ ਮਹੀਨਾ ਚੱਲਿਆ। ਇਸ ਵਿੱਚ ਭਾਈ ਕੇਵਲ ਸਿੰਘ, ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਵੀ ਸ਼ਾਮਲ ਹੋਏ। ਇੱਥੇ ਵੀ ਸ਼ਬਦਜੋੜ 'ਸੰਵਾਰਨ' ਦੀਆਂ ਹਦਾਇਤਾਂ ਦਿੱਤੀਆਂ ਗਈਆਂ।

ਗੁਰਬਾਣੀ ਦੇ ਪੁਰਾਣੇ ਸ਼ਬਦ ਜੋੜ ਵਿਗਿਆਨਕ ਤੌਰ ਤੇ ਕਿਵੇਂ ਸਹੀ ਹਨ ਤੇ ਇਹਨਾਂ ਮਹਾਂ ਪੁਰਖਾਂ ਦੇ ਸੁਝਾਉ ਅਤੇ ਖੋਜਾਂ ਕਿੰਨੀਆਂ ਮੂਰਖਤਾ ਪੂਰਨ, ਇਹ ਇਕ ਵੱਖਰੇ ਨਿਬੰਧ ਵਿੱਚ ਦੱਸਾਂਗਾ ਕਿਉਂਕਿ ਭਾਸ਼ਾ ਵਿਗਿਆਨ ਅਤੇ ਵਿਆਕਰਣ ਦਾ ਇਹ ਵਿਸ਼ਾ ਵਧੀਕ ਥਾਂ ਦੀ ਮੰਗ ਕਰਦਾ ਹੈ। ਹਾਲ ਦੀ ਘੜੀ ਇਕ ਉਦਾਹਰਣ ਦੇ ਕੇ ਸਮਾਪਤ ਕਰਾਂਗਾ। ਅੰਗਰੇਜ਼ੀ ਨਾਟਕਕਾਰ ਵਿਲੀਅਮ ਸ਼ੇਕਸਪੀਅਰ (1564-1616) ਦੀਆਂ ਰਚਨਾਵਾਂ ਲੱਭ ਲੱਭ ਕੇ, ਉਸਦੀਆਂ ਲਿਖਤਾਂ ਦੇ ਪੁਰਾਣੇ ਖਰੜੇ ਭਾਲ ਕੇ ਸੈਮੂਅਲ ਜਾੱਨਸਨ ਨੇ ਉਸਦੀ ਰਚਨਾ ਦੀ ਪ੍ਰਮਾਣਿਕ ਜਿਲਦ ਤਿਆਰ ਕੀਤੀ। ਇਸ ਵਿੱਚ

ਪਹਿਲੀ ਪਰਤ ਉਸ ਰਚਨਾ ਦੀ ਹੈ ਜਿਹੜੀ ਸ਼ੇਕਸਪੀਅਰ ਨੇ ਬੈਠ ਕੇ ਲਿਖੀ। ਫਿਰ ਸ਼ੇਕਸਪੀਅਰ ਨੇ ਰੰਗ-ਕਰਮੀਆਂ ਨੂੰ ਸਟੇਜ ਉੱਪਰ ਚਾੜ੍ਹ ਕੇ ਸੰਵਾਦ ਬੋਲਣ ਲਈ ਕਿਹਾ। ਉਸ ਨੇ ਦੇਖਿਆ ਕਿ ਕੁਝ ਸ਼ਬਦ/ਵਾਕ ਲਿਖਣ ਲੱਗਿਆਂ ਵੱਖਰੇ ਸਨ ਪਰ ਬੋਲਣ ਲੱਗਿਆਂ ਉਨ੍ਹਾਂ ਦਾ ਸਰੂਪ ਵੱਖ ਹੋ ਗਿਆ। ਉਸਨੇ ਆਪਣੀ ਕਲਮ ਰਾਹੀਂ ਇਹ ਸੋਧਾਂ ਕੀਤੀਆਂ ਤੇ ਇਹ ਦੂਜੀ ਪਰਤ ਵੀ ਡਾ. ਜਾੱਨਸਨ ਨੇ ਸੰਭਾਲ ਲਈ। ਫਿਰ ਜਾੱਨਸਨ ਨੇ ਵਿਸਥਾਰ ਨਾਲ ਇਸ ਦੀ ਲੰਮੀ ਭੂਮਿਕਾ ਬਤੌਰ ਸੰਪਾਦਕ ਲਿਖੀ। ਇਸ ਭੂਮਿਕਾ ਵਿੱਚ ਜਾੱਨਸਨ ਨੇ ਸਖ਼ਤ ਲਫ਼ਜ਼ਾਂ ਵਿੱਚ ਤਾੜਨਾ ਕੀਤੀ ਹੈ ਕਿ ਖ਼ਬਰਦਾਰ ਜੇ ਕਿਸੇ ਬੰਦੇ ਨੇ ਆਪਣੀ ਮਰਜ਼ੀ ਨਾਲ ਇਸ ਪੁਰਾਣੀ ਅੰਗਰੇਜ਼ੀ ਵਿੱਚ ਸੋਧਾਂ ਕੀਤੀਆਂ। ਹਰੇਕ ਨੂੰ ਇਹ ਹੱਕ ਹੈ ਕਿ ਸ਼ੇਕਸਪੀਅਰ ਦੀਆਂ ਲਿਖਤਾਂ ਦੇ ਅਰਥ ਕਰੇ, ਟਿੱਪਣੀਆਂ ਲਿਖੇ ਤੇ ਅੰਗਰੇਜ਼ੀ ਭਾਸ਼ਾ ਦੇ ਹੋਰ ਵੀ ਪੁਰਾਤਨ ਰੂਪਾਂ ਨਾਲ ਇਸ ਦੀ ਤੁਲਨਾ ਕਰੇ, ਪਰ ਉਸਦੇ ਮੂਲ-ਪਾਠ ਵਿੱਚ ਸੋਧਾਂ/ਤਬਦੀਲੀਆਂ ਕਰਨ ਦਾ ਕਿਸੇ ਨੂੰ ਅਧਿਕਾਰ ਨਹੀਂ। ਅੰਗਰੇਜ਼ਾਂ ਨੇ ਜਾੱਨਸਨ ਦੇ ਇਸ ਹੁਕਮ ਨੂੰ ਹੁਣ ਤੱਕ ਸਿਰ ਮੱਥੇ ਮੰਨਿਆ ਹੈ।

ਸ਼ੇਕਸਪੀਅਰ ਦੀਆਂ ਰਚਨਾਵਾਂ ਨੂੰ ਰੱਬੀ ਬਾਣੀ ਦਾ ਦਰਜਾ ਨਾ ਕਿਸੇ ਨੇ ਦਿੱਤਾ ਨਾ ਦੇਣਾ ਹੈ। ਉਹ ਯਕੀਨਨ ਮਹਾਨ ਸਾਹਿਤਕਾਰ ਹੈ ਪਰ ਪੈਗ਼ੰਬਰ ਨਹੀਂ। ਗੁਰਬਾਣੀ ਨੂੰ ਅਸੀਂ ਧੁਰ ਕੀ ਬਾਣੀ, ਕਰਤਾਰ ਦੇ ਨਿੱਜ-ਬੋਲ ਮੰਨਦੇ ਆਏ ਹਾਂ। ਇਹ ਉਹ ਬਾਣੀ ਹੈ ਜਿਹੜੀ ਗੁਰੂ ਜੀ ਨੇ ਭਾਈ ਗੁਰਦਾਸ ਸਮੇਤ ਭਾਰੀ ਵਿਦਵਾਨਾਂ ਦੇ ਸਲਾਹ ਮਸ਼ਵਰਿਆਂ ਨਾਲ ਤਿਆਰ ਕੀਤੀ ਤੇ ਫਿਰ ਦਸ਼ਮੇਸ਼ ਪਿਤਾ ਨੇ ਇਕ ਸਾਲ ਤਲਵੰਡੀ ਸਾਬੋ ਵਿਖੇ ਲਗਾ ਕੇ ਇਸ ਨੂੰ ਮੁਕੰਮਲ ਕੀਤਾ ਤੇ ਅੰਤਿਮ ਰੂਪ ਦਿਤਾ। ਉਹਨਾਂ ਵਿਅਕਤੀਆਂ ਅਤੇ ਸੰਸਥਾਵਾਂ ਉੱਪਰ ਲਾਹਨਤ, ਜੋ ਆਪਣੀ ਮਰਜ਼ੀ ਨਾਲ ਇਸ ਨੂੰ ਬਦਲ ਰਹੇ ਹਨ। ਉਹਨਾਂ ਜੱਥੇਦਾਰਾਂ ਉੱਪਰ ਲੱਖ ਲਾਹਨਤ ਜਿਹਨਾਂ ਦੀ ਡਿਊਟੀ ਬਾਣੀ ਦੀ ਪਵਿੱਤਰਤਾ ਦੀ ਰੱਖਿਆ ਕਰਨ ਦੀ ਹੈ ਪਰ ਉਨ੍ਹਾਂ ਨੇ ਖ਼ੁਦ ਇਸ ਰੱਬੀ ਕਿਲ੍ਹੇ ਨੂੰ ਸੰਨ੍ਹ ਲਾਈ।

ਮੇਰੀ ਸਿੰਘ ਸਾਹਿਬ ਜਥੇਦਾਰ ਅਕਾਲ ਤਖ਼ਤ ਜੀ ਪਾਸ ਸਨਿਮਰ ਬੇਨਤੀ ਹੈ ਕਿ ਉਹ ਭਾਈ ਮਨਜੀਤ ਸਿੰਘ ਅਤੇ ਭਾਈ ਕੇਵਲ ਸਿੰਘ ਪਾਸੋਂ ਜਵਾਬ ਪ੍ਰਾਪਤ ਕਰਨ ਕਿ ਉਨ੍ਹਾਂ ਵੱਲੋਂ ਬਾਣੀ ਦੇ ਸਰੂਪ ਨੂੰ ਵਿਗਾੜਨ ਦੇ ਜੋ ਉਪਰਾਲੇ ਕੀਤੇ ਗਏ ਉਨ੍ਹਾਂ ਦਾ ਪਿਛੋਕੜ ਕੀ ਸੀ। ਉਹ ਕਿਹੜੀ ਏਜੰਸੀ ਹੈ ਜਿਸਨੇ ਸਾਡੇ ਇਨ੍ਹਾਂ ਸਤਿਕਾਰਯੋਗ ਤਖ਼ਤਾਂ ਦੇ ਜਥੇਦਾਰਾਂ ਨੂੰ ਭਰਮਾਇਆ ਅਤੇ ਸੰਗਤਾਂ ਵਿੱਚ ਗ਼ੈਰ ਜ਼ਰੂਰੀ ਵਿਵਾਦ ਪੈਦਾ ਕੀਤੇ। ਗੁਰੂ ਪੰਥ ਅੱਗੇ ਹਰੇਕ ਵਿਅਕਤੀ, ਚਾਹੇ ਉਹ ਕਿਸੇ ਵੀ ਰੁਤਬੇ ਉਪਰ ਹੋਵੇ, ਜਵਾਬਦੇਹ ਹੈ। ਜੇ ਇਹ ਜਵਾਬ ਅਸੀਂ ਨਾ ਮੰਗਿਆ ਤਾਂ ਵੱਡੇ ਪਾਪ ਦੇ ਭਾਗੀ ਅਤੇ ਮਹਾਂਦੋਸ਼ੀ ਹੋਵਾਂਗੇ ਤੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਸਾਨੂੰ ਮਾਫ਼ ਨਹੀਂ ਕਰਨਗੀਆਂ। (03-07-2001)



# ਸ੍ਰੀ ਦਸਮਗ੍ਰੰਥ ਬਾਰੇ ਨਿਬੰਧ ਉੱਪਰ ਪ੍ਰਤੀਕਰਮ

16 ਜੁਲਾਈ, 2000, ਪੰਜਾਬੀ ਟ੍ਰਿਬਿਊਨ ਐਤਵਾਰ ਅੰਕ ਵਿੱਚ ਸ੍ਰ. ਗੁਰਤੇਜ ਸਿੰਘ ਸਾਬਕ ਆਈ.ਏ.ਐਸ. ਅਤੇ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਿਜਮ ਦਾ ਲੰਮਾ ਚੌੜਾ ਨਿਬੰਧ ਦਸਮ ਗ੍ਰੰਥ ਸੰਬੰਧੀ ਛਪਿਆ। ਓਪਰੀ ਨਜ਼ਰ ਨਾਲ ਪੜ੍ਹਦਿਆਂ ਪਾਠਕ ਨੂੰ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਸੱਚ ਤੱਥ ਨਾਲ ਲੈਸ ਇਹ ਕੋਈ ਗੰਭੀਰ ਰਚਨਾ ਹੋਵੇ। ਪ੍ਰੰਤੂ ਜਿਨ੍ਹਾਂ ਲੋਕਾਂ ਦੀ ਮੂਲ ਗ੍ਰੰਥਾਂ/ਸ੍ਰੋਤਾਂ ਨਾਲ ਰਸਾਈ ਹੈ ਉਨ੍ਹਾਂ ਲਈ ਇਹ ਲੇਖ ਆਪਾ ਵਿਰੋਧੀ ਦਲੀਲਾਂ ਨਾਲ ਭਰਪੂਰ ਇੱਕ ਆਮ ਲਿਖਤ ਹੈ ਜਿਸ ਵਿੱਚੋਂ ਵਿਦਵਤਾ ਦੀ ਥਾਂ ਹੰਕਾਰ ਅਤੇ ਕ੍ਰੋਧ ਜਲਵਾਨੁਮਾ ਹੁੰਦਾ ਹੈ।

ਚੰਗਾ ਹੋਵੇਗਾ ਸ਼ੁਰੂ ਵਿੱਚ ਹੀ ਮੈਂ ਆਪਣੇ ਇਸ ਨਿਬੰਧ ਦੀ ਸੀਮਾ ਰੇਖਾ ਮਿਥ ਲਵਾਂ ਕਿਉਂਕਿ ਪੂਰੀ ਕਹਾਣੀ ਦੱਸਣ ਲਈ ਅਖਬਾਰ ਪਾਸ ਥਾਂ ਨਹੀਂ ਹੁੰਦੀ। ਮੈਂ ਹਥਲੇ ਲੇਖ ਵਿੱਚ ਕੇਵਲ ਉਹੀ ਨੁਕਤੇ ਉਠਾਂਵਾਗਾ ਜਿਨ੍ਹਾਂ ਦਾ ਜ਼ਿਕਰ ਗੁਰਤੇਜ ਸਿੰਘ ਨੇ ਕੀਤਾ ਹੈ ਕਿਉਂਕਿ ਮੌਲਿਕ ਲੇਖ ਮੈਂ ਕਿਸੇ ਯੋਗ ਸੈਮੀਨਾਰ ਵਿੱਚ ਪੜ੍ਹਾਂਗਾ। ਇੱਥੇ ਇਹ ਕੇਵਲ ਇੱਕ ਪ੍ਰਤੀਕਰਮ ਵਜੋਂ ਤਿਆਰ ਕੀਤੀ ਲਿਖਤ ਸਮਝੀ ਜਾਵੇ ਜੀ।

1. ਗੁਰਤੇਜ ਸਿੰਘ ਦੇ ਲੇਖ ਦੀ ਪਹਿਲੀ ਸਤਰ ਇਹ ਹੈ, 'ਸ਼ੈਤਾਨੀ ਤਾਕਤਾਂ ਨੇ ਇੱਕ ਵੱਡਾ ਵਿਵਾਦ ਛੇੜ ਦਿੱਤਾ ਹੈ।' ਮੰਨ ਗਏ ਹਾਂ ਕਿ ਇਹ ਸ਼ੈਤਾਨੀ ਤਾਕਤਾਂ ਕੋਈ ਪੁਰਾਣੀਆਂ ਨਹੀਂ, ਸਮਕਾਲੀ/ਤਤਕਾਲੀ ਹਨ ਤੇ ਇਹ ਗੁਰਤੇਜ ਸਿੰਘ ਦਾ ਇੰਸਟੀਚਿਊਟ ਆਫ਼ ਸਿੱਖ ਸਟੱਡੀਜ ਹੈ ਜਿਸਨੇ ਇਸ ਗ੍ਰੰਥ ਵਿਰੁੱਧ ਬੇਪ੍ਰਤੀਤੀ ਦਾ ਮਤਾ ਪਾਸ ਕਰਕੇ ਪ੍ਰੈੱਸ ਨੂੰ ਦੇ ਕੇ ਰੱਫੜ ਛੇੜਿਆ, ਨਹੀਂ ਤਾਂ ਇਹ ਮਸਲਾ ਸ਼ਾਂਤ ਪਿਆ ਹੀ ਸੀ। ਰੱਫੜ ਛਿੜਨ ਪਿੱਛੋਂ ਜੱਥੇਦਾਰ ਅਕਾਲ ਤਖ਼ਤ ਨੇ ਕੌਮ ਦੇ ਨਾਮ ਅਪੀਲ ਕੀਤੀ ਕਿ ਹਾਲ ਦੀ ਘੜੀ ਇਹ ਵਿਵਾਦ ਬੰਦ ਕੀਤਾ ਜਾਵੇ। ਜਲਦੀ ਨਿਪਟਾਰਾ ਕਰ ਲਿਆ ਜਾਵੇਗਾ। ਅਸੀਂ ਚੁੱਪ ਹੋ ਗਏ। ਪਰ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ ਨੇ ਇਹ ਅਪੀਲ ਨਜ਼ਰ-ਅੰਦਾਜ਼ ਕਰਕੇ ਫਿਰ ਲੰਮਾ ਨਿਬੰਧ ਛਪਵਾ ਦਿੱਤਾ ਤੇ ਮੁੜ ਵਿਵਾਦਕਾਰਕ ਬਣੇ। ਪਾਠਕ ਨਿਰਣਾ ਕਰਨ ਕਿ ਸ਼ੈਤਾਨੀ ਤਾਕਤਾਂ ਦੀ ਅਗਵਾਈ ਹੁਣ ਕੌਣ ਕਰ ਰਿਹਾ ਹੈ।

2. ਲੇਖਕ ਅਨੁਸਾਰ, 'ਆਪ੍ਰੇਸ਼ਨ ਬਲੂ ਸਟਾਰ ਤੋਂ ਬਾਅਦ ਦੂਜੀ ਵੱਡੀ ਸੱਟ ਇਸ ਗ੍ਰੰਥ ਨੇ ਮਾਰੀ ਹੈ। ਬਲੂ ਸਟਾਰ ਨੇ ਅਕਾਲ ਤਖ਼ਤ ਢਾਹਿਆ ਤੇ ਇਹ ਗ੍ਰੰਥ, ਪੰਥ ਨੂੰ ਢਾਹੇਗਾ।' ਮੇਰੀ ਬੇਨਤੀ ਹੈ ਕਿ ਦਸਮ ਗ੍ਰੰਥ ਦੀ ਰਚਨਾ 1984 ਵਿੱਚ ਜਾਂ ਇਸ ਤੋਂ ਬਾਅਦ ਨਹੀਂ ਹੋਈ। ਹਵਾ ਵਿੱਚ ਸੋਟੇ ਮਾਰਨ ਦਾ ਕੀ ਅਰਥ ? ਪੰਥ ਦਾ ਨਾਂ ਮੁਗਲ ਕੁਝ ਵਿਗਾੜ ਸਕੇ ਨਾ ਅੰਗਰੇਜ਼, ਨਾ ਹੁਣ ਆਰ.ਐਸ. ਐਸ. ਤੋਂ ਇਸਨੂੰ ਕੋਈ ਖਤਰਾ ਹੈ। ਜੇ ਖਤਰਾ ਹੈ ਤਾਂ ਮੂਰਖ ਸਿੱਖਾਂ ਤੋਂ ਹੈ ਕੇਵਲ।

3. ਲੇਖਕ ਦੀ ਇਹ ਦਲੀਲ ਮੰਨਣਯੋਗ ਹੈ ਕਿ ਇਸਦੀ ਸੰਪਾਦਨਾ ਦਸਮ ਪਾਤਸ਼ਾਹ ਤੋਂ ਬਾਅਦ ਹੋਈ। ਪਰ ਇਸ ਦੀ ਰਚਨਾ ਗੁਰੂ ਕਲਗੀਧਰ ਦੇ ਸਮੇਂ ਤੱਕ ਹੋ ਚੁਕੀ ਸੀ। ਇਸ ਦੇ ਸੰਪਾਦਕ ਭਾਈ ਮਨੀ ਸਿੰਘ ਅਮਰ ਸ਼ਹੀਦ ਤਾਂ ਹਨ ਹੀ, ਵਿਦਵਤਾ ਵਿੱਚ ਉਨ੍ਹਾਂ ਦਾ ਰੁਤਬਾ ਭਾਈ ਗੁਰਦਾਸ ਜੀ ਦੇ ਬਰਾਬਰ ਦਾ ਹੈ। ਸੰਪਾਦਨਾ ਬਾਰੇ ਸਾਡੇ ਪਾਸ ਭਾਈ ਮਨੀ ਸਿੰਘ ਜੀ ਦੇ ਹੱਕ ਵਿੱਚ ਦਰਜਨ ਭਰਪੂਰ ਗਵਾਹੀਆਂ ਹਨ ਜੋ ਸੈਮੀਨਾਰ ਵਿੱਚ ਗੁਰਤੇਜ ਸਿੰਘ ਸਾਹਮਣੇ ਰੱਖੀਆਂ ਜਾਣਗੀਆਂ। ਲੇਖਕ ਇਹ ਤਾਂ ਮੰਨਦਾ ਹੈ ਕਿ ਇਹ ਗ੍ਰੰਥ ਅਠਾਹਰਵੀਂ ਸਦੀ ਦੇ ਅੱਧ ਤੱਕ (ਭਾਵ 1750 ਤੱਕ) ਤਿਆਰ ਹੋ ਗਿਆ ਸੀ ਪਰ ਉਸ ਅਨੁਸਾਰ ਭਾਈ ਮਨੀ ਸਿੰਘ ਨੇ ਤਿਆਰ ਨਹੀਂ ਕੀਤਾ। ਫਿਰ ਲੇਖਕ ਨੂੰ ਦੱਸਣਾ ਚਾਹੀਦਾ ਸੀ ਕਿ ਕਿਸਨੇ ਇਹ ਕੰਮ ਕੀਤਾ ?

4. ਲੇਖਕ ਦੀ ਇਹ ਗੱਲ ਸਹੀ ਹੈ ਕਿ ਸੰਪਾਦਨਾ ਵੇਲੇ ਹੀ ਇਸ ਗ੍ਰੰਥ ਬਾਰੇ ਕੁਝ ਸ਼ੰਕੇ ਉਤਪਨ ਹੋਣੇ ਸ਼ੁਰੂ ਹੋ ਗਏ ਸਨ। ਪਰ ਚੇਤੇ ਰਹੇ ਕਿ ਅਜਿਹੇ ਸ਼ੰਕੇ ਥੋੜ੍ਹੇ ਕੁ ਸਿੱਖਾਂ ਵੱਲੋਂ ਉਠੇ ਸਨ। ਪੰਥ ਨੇ ਕਦੀ ਇਸ ਗ੍ਰੰਥ ਦਾ ਤ੍ਰਿਸਕਾਰ ਨਹੀਂ ਹੋਣ ਦਿੱਤਾ। ਇੱਥੇ ਅਹਿਮ ਤੱਥ ਇਹ ਹੈ ਕਿ ਪੁਰਾਣੇ ਸਮੇਂ ਤੋਂ ਲੈ ਕੇ ਅੱਜ ਤੱਕ, ਜਿਨ੍ਹਾਂ ਵਿਦਵਾਨਾਂ ਨੇ ਦਸਮ ਗ੍ਰੰਥ ਦਾ ਵਿਰੋਧ ਕੀਤਾ, ਉਨ੍ਹਾਂ ਹੀ ਵਿਦਵਾਨਾਂ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਭੀ ਊਣਤਾਈਆਂ ਨਜ਼ਰ ਆਈਆਂ। ਬਾਬੂ ਤੇਜਾ ਸਿੰਘ ਭਸੌੜ ਦਸਮ ਗ੍ਰੰਥ ਦਾ ਦੁਸ਼ਮਣ ਸੀ। ਉਸਨੇ ਗੁਰੂ ਗ੍ਰੰਥ ਵਿੱਚੋਂ ਵੀ ਭਗਤ ਬਾਣੀ ਕੱਢ ਕੇ ਆਪਣਾ ਅਖੌਤੀ ਗੁਰੂ ਗ੍ਰੰਥ ਤਿਆਰ ਕਰ ਲਿਆ ਸੀ। ਇਵੇਂ ਹੀ ਭਾਗ ਸਿੰਘ ਅੰਬਾਲਵੀ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਦਸਮ ਗ੍ਰੰਥ ਦੇ ਆਲੋਚਕ/ਵਿਰੋਧੀ ਸਨ ਤੇ ਇਹਨਾਂ ਨੇ ਗੁਰੂ ਗ੍ਰੰਥ ਵਿੱਚ ਮੌਜੂਦ ਰਾਗਮਾਲਾ ਵਿਰੁੱਧ ਵੀ ਨਿਬੰਧ ਲਿਖੇ। ਇਤਿਹਾਸ ਦਾ ਇਹ ਕ੍ਰਮ ਬ-ਦਸਤੂਰ ਕਾਇਮ ਰਿਹਾ ਕਿ ਜਿਸਨੇ ਪਹਿਲਾਂ ਦਸਮਗ੍ਰੰਥ ਦਾ ਨਿਰਾਦਰ ਕੀਤਾ, ਪਿੱਛੋਂ ਉਸਨੇ ਗੁਰੂ ਗ੍ਰੰਥ ਸਾਹਿਬ ਨੂੰ ਵੀ ਦੰਦ ਮਾਰੇ। ਅਜਿਹਾ ਹੋਣਾ ਸੁਭਾਵਕ ਹੈ ਕਿਉਂਕਿ

ਜਿਨ੍ਹਾਂ ਗੱਲਾਂ ਨੂੰ ਆਧਾਰ ਬਣਾ ਕੇ ਦਸਮ ਗ੍ਰੰਥ ਨੂੰ ਰੱਦ ਕੀਤਾ ਜਾਂਦਾ ਹੈ ਉਹੋ ਜਿਹੀਆਂ ਦਲੀਲਾਂ ਗੁਰੂ ਗ੍ਰੰਥ ਵਿਰੁੱਧ ਵੀ ਜਾਂਦੀਆਂ ਹਨ। ਇਹ ਪਿੱਛੋਂ ਜ਼ਿਕਰ ਕਰਾਂਗਾ।

5. ਮੈਂ ਜਾਂ ਮੇਰੀ ਟੀਮ (ਸਿੱਖ ਇੰਟੈਲੀਜੈਂਸੀਆਂ ਫੋਰਮ) ਨੇ ਕਦੀ ਇਹ ਨਹੀਂ ਕਿਹਾ ਕਿ ਗੁਰੂ ਗ੍ਰੰਥ ਦੇ ਬਰਾਬਰ ਦਸਮਗ੍ਰੰਥ ਜਾਂ ਕਿਸੇ ਹੋਰ ਗ੍ਰੰਥ ਦਾ ਪਾਠ ਜਾਂ ਪ੍ਰਕਾਸ਼ ਹੋਣਾ ਚਾਹੀਦਾ ਹੈ। ਜਿਸ ਗ੍ਰੰਥ ਨੂੰ ਗੁਰਿਆਈ ਦੇ ਕੇ ਦਸਮ ਪਾਤਸ਼ਾਹ ਨੇ ਮੱਥਾ ਟੇਕਿਆ ਉਹੀ ਗੁਰੂ ਹੋਵੇਗਾ। ਗੁਰੂ ਗ੍ਰੰਥ ਦਾ ਫੁਰਮਾਨ ਹੈ, "**ਸਾਹਿਬ ਮੇਰਾ ਏਕੋ ਹੈ। ਏਕੋ ਹੈ ਭਾਈ ਏਕੋ ਹੈ** " (ਪੰਨਾ 350)। ਪਰ ਇਸ ਦਾ ਭਾਵ ਇਹ ਨਹੀਂ ਕਿ ਬਾਕੀ ਦੇ ਗ੍ਰੰਥਾਂ ਨੂੰ ਗਾਲੀ ਗਲੋਚ ਦੀ ਭਾਸ਼ਾ ਨਾਲ ਸੰਬੋਧਨ ਕਰਨਾ ਹੈ ਜਿਵੇਂ ਗੁਰਤੇਜ ਸਿੰਘ ਅਤੇ ਹਰਿੰਦਰ ਸਿੰਘ ਮਹਿਬੂਬ ਕਰਦੇ ਹਨ।

6. ਗੁਰਤੇਜ ਸਿੰਘ ਦਾ ਇਸ ਨਿਬੰਧ ਵਿੱਚ ਸਭ ਤੋਂ ਵਧੀਕ ਖ਼ਤਰਨਾਕ/ ਇਤਰਾਜਯੋਗ ਕਥਨ ਇਹ ਹੈ ਕਿ ਸ਼ਾਇਦ 71 ਕੁ ਪੰਨੇ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੋਣ ਕਿਉਂਕਿ ਕਿਸੇ ਹੋਰ ਨੇ ਇਨ੍ਹਾਂ ਉੱਪਰ ਆਪਣਾ ਦਾਅਵਾ ਨਹੀਂ ਜਤਾਇਆ। ਚੇਤੇ ਰਹੇ ਕਿ ਇਨ੍ਹਾਂ ਪੰਨਿਆਂ ਵਿੱਚ ਜਾਪੁ ਸਾਹਿਬ, ਅਕਾਲ ਉਸਤਤਿ ਅਤੇ ਸਵੱਈਆਂ ਵੱਲ ਲੇਖਕ ਦਾ ਇਸ਼ਾਰਾ ਹੈ। ਇਨ੍ਹਾਂ ਬਾਣੀਆਂ ਬਾਰੇ ਭੀ ਪੱਕੀ ਤਰ੍ਹਾਂ ਤਾਂ ਨਹੀਂ, ਲੇਖਕ ਅਨੁਸਾਰ, 'ਮੁਮਕਿਨ ਹੈ ਇਹ ਗੁਰੂ ਰਚਨਾ ਹੋਵੇ।' ਸੋ ਨਿੱਤਨੇਮ ਦੀਆਂ ਬਾਣੀਆਂ ਭੀ ਸ਼ੱਕੀ ਹਨ ਤੇ ਅੰਮ੍ਰਿਤ ਦੀਆਂ ਬਾਣੀਆਂ ਭੀ। ਤਿੰਨ ਸੌ ਸਾਲ ਤੋਂ ਲੈ ਕੇ ਅੱਜ ਤੱਕ ਗੁਰੂ ਖਾਲਸਾ ਪੰਥ ਨੇ ਲੇਖਕ ਅਨੁਸਾਰ ਲਗਾਤਾਰ ਇਹ ਮੂਰਖਤਾ ਕੀਤੀ ਹੈ ਕਿ ਉਹ ਗਲਤ ਅੰਮ੍ਰਿਤ ਛਕਦੇ ਰਹੇ ਹਨ ਤੇ ਗਲਤ ਨਿਤਨੇਮ ਕਰਦੇ ਰਹੇ ਹਨ। ਲੇਖਕ ਅਨੁਸਾਰ ਚਰਿਤ੍ਰੋਪਾਖਿਆਨ ਦੀ ਬਾਣੀ ਯਕੀਨਨ ਗੁਰੂ ਰਚਨਾ ਨਹੀਂ, ਪਰ ਬੇਨਤੀ ਚੌਪਾਈ, (ਹਮਰੀ ਕਰੋ ਹਾਥ ਦੇ ਰੱਛਾ) ਅੰਮ੍ਰਿਤ ਛਕਾਉਣ ਵੇਲੇ ਦੀ ਵੀ ਤੇ ਨਿਤਨੇਮ ਦੀ ਵੀ ਬਾਣੀ ਹੈ। ਇਹ ਬੇਨਤੀ ਚੌਪਾਈ ਚਰਿਤ੍ਰੋਪਾਖਿਆਨ ਨਾਂ ਦੀ ਲੰਮੀ ਰਚਨਾ ਵਿੱਚੋਂ ਲਈ ਗਈ ਹੈ। ਲੇਖਕ ਅਨੁਸਾਰ ਤਿੰਨ ਸਦੀਆਂ ਪੰਥ ਨੇ ਖੂਹ ਵਿੱਚ ਸੁੱਟ ਦਿੱਤੀਆਂ।

7. ਗੁਰਤੇਜ ਸਿੰਘ ਚੰਡੀ ਦੀ ਵਾਰ ਨੂੰ ਗੁਰੂ ਰਚਨਾ ਨਹੀਂ ਮੰਨਦਾ ਪਰ ਅਰਦਾਸ ਦਾ ਮੰਗਲਾਚਰਣ, '**ਪ੍ਰਿਥਮ ਭਗਾਉਤੀ ਸਿਮਰਿ ਕੈ ਗੁਰੂ ਨਾਨਕ ਲਈ ਧਿਆਇ। ਫਿਰ ਅੰਗਦ ਗੁਰ ਤੇ**...' ਚੰਡੀ ਦੀ ਵਾਰ ਦਾ ਹੀ ਮੰਗਲਾਚਰਣ ਹੈ। ਪੰਥ ਤੇ ਰਹਿਮ ਕਰੋ ਸੱਚੇ ਪਾਤਸ਼ਾਹ। ਤਿੰਨ ਸਦੀਆਂ ਤੋਂ ਲੈ ਕੇ ਅੱਜ ਤੱਕ ਜਿਹੜੀ ਅਰਦਾਸ ਸਿੱਖ ਕਰਦੇ ਰਹੇ ਗਲਤ ਕਰਦੇ ਰਹੇ। ਹੁਣ ਕਿਹੜਾ ਗੁਰਤੇਜ ਸਿੰਘ

ਦੀ ਸਲਾਹ ਅਨੁਸਾਰ ਹਟਣੇ ਹਨ। ਇਹ ਕਹਿਣ ਤੋਂ ਕਿ ਧਰਤੀ ਘੁੰਮਦੀ ਹੈ, ਮਸੀਹੀਆਂ ਨੇ ਗੈਲੀਲੀਓ ਨੂੰ ਸਜ਼ਾ ਦਿੱਤੀ ਪਰ ਧਰਤੀ ਫਿਰ ਵੀ ਘੁੰਮਣੋ ਨਹੀਂ ਹਟੀ।

ਹਰਿੰਦਰ ਮਹਿਬੂਬ ਵੀ ਦਸਮ ਗ੍ਰੰਥ ਦੇ ਖ਼ਿਲਾਫ਼ ਹੈ ਪਰ ਉਸਦਾ ਤਰਕ ਹੋਰ ਹੈ। ਉਹ ਚੰਡੀ ਦੀ ਵਾਰ ਨੂੰ ਗੁਰੂ ਕ੍ਰਿਤ ਇਸ ਕਰਕੇ ਨਹੀਂ ਮੰਨਦਾ ਕਿਉਂਕਿ ਉਸ ਅਨੁਸਾਰ ਇਸ ਵਿੱਚ ਵਰਤੇ ਗਏ ਅਲੰਕਾਰ ਘਟੀਆ ਵੀ ਹਨ ਤੇ ਉਨ੍ਹਾਂ ਵਿੱਚ ਦੁਹਰਾਅ ਵੀ ਹੈ। ਹੁਣ ਪਾਠਕੋ ਅਲੰਕਾਰਾਂ ਦੀ ਵਜ੍ਹਾ ਕਰਕੇ ਬਾਣੀਆਂ ਰੱਦ ਹੋਣਗੀਆਂ। ਇਹੀ ਢੰਗ ਜੇ ਗੁਰੂ ਗ੍ਰੰਥ ਲਈ ਵਰਤਿਆ ਜਾਵੇ ਤਾਂ ਉੱਥੇ ਵੀ ਪਿੰਗਲ ਅਨੁਸਾਰ ਬੜੀਆਂ ਬਾਣੀਆਂ ਰੱਦ ਕਰ ਦੇਣਗੇ ਇਹ ਸਾਡੇ ਪਿਆਰੇ ਵਿਦਵਾਨ।

ਗੁਰਤੇਜ ਸਿੰਘ ਲਿਖਦਾ ਹੈ ਕਿ ਚੰਡੀ ਚਰਿਤ੍ਰ ਦਾ ਪਾਠ ਜੇ ਧਿਆਨ ਨਾਲ ਕਰੀਏ ਤੇ ਪੁਰਾਣ ਸਾਹਿਤ ਦਾ ਵੀ ਗੰਭੀਰ ਅਧਿਐਨ ਕਰੀਏ ਤਾਂ ਪਤਾ ਲਗਦਾ ਹੈ ਕਿ ਇਹ ਤਾਂ ਇੱਕ ਪੁਰਾਣ ਦਾ ਅਨੁਵਾਦ ਮਾਤਰ ਹੈ। ਕਿਆ ਕੱਦੂ ਵਿੱਚ ਤੀਰ ਮਾਰਿਆ। ਭਾਈ, ਚੰਡੀ ਚਰਿਤ੍ਰ ਦੇ ਕਰਤਾ ਨੇ ਤਾਂ ਆਪ ਇਸੇ ਰਚਨਾ ਵਿੱਚ ਲਿਖਿਆ ਹੋਇਆ ਹੈ ਕਿ ਇਹ ਮਾਰਕੰਡੇ ਪੁਰਾਣ ਦਾ ਅਨੁਵਾਦ ਹੈ ਤੇ ਅਧਿਆਇ ਤੱਕ ਦਾ ਪਤਾ ਵੀ ਉਸਨੇ ਦੇ ਦਿੱਤਾ ਹੈ। ਗੁਰਤੇਜ ਸਿੰਘ ਅਨੁਸਾਰ ਇਹ 'ਚੋਰੀ' ਉਸਨੇ ਮਿਹਨਤ ਕਰਕੇ ਪਕੜ ਲਈ ਹੈ। ਇਹ ਨਵੀਂ ਸ਼ੈਲੀ ਹੈ। ਦੇਖਣ ਵਿੱਚ ਆਇਆ ਸੀ ਕਿ ਕੋਈ 'ਪੰਥ ਦੋਖੀ' ਦੁਰਘਟਨਾਗ੍ਰਸਤ ਹੋ ਕੇ ਵੀ ਮਰ ਗਿਆ ਤਾਂ ਖਾੜਕੂ ਜਥੇਬੰਦੀਆਂ ਉਸ ਦੇ ਕਤਲ ਦੀ ਜ਼ਿੰਮੇਵਾਰੀ ਆਪਣੇ ਸਿਰ ਲੈਣ ਦਾ ਐਲਾਨ ਕਰ ਦਿੰਦੀਆਂ ਸਨ। ਚੋਰੀ ਤਦ ਹੋਵੇ ਜੇ ਚੰਡੀ ਚਰਿਤ੍ਰ ਕਰਤਾ ਮੂਲਪਾਠ ਲੁਕਾ ਰਿਹਾ ਹੋਵੇ। ਉਹ ਖ਼ੁਦ ਦੱਸ ਚੁੱਕਾ ਹੈ।

8. ਲੇਖਕ ਅਨੁਸਾਰ ਦਸਮ ਗ੍ਰੰਥ ਇਸ ਕਰਕੇ ਵੀ ਮੰਨਣਯੋਗ ਨਹੀਂ ਹੈ ਕਿਉਂਕਿ ਇਸ ਵਿੱਚ ਮੁਸਲਮਾਨਾਂ ਦੀ ਸੁੰਨਤ ਦਾ ਮਜ਼ਾਕ ਉਡਾਇਆ ਗਿਆ ਹੈ ਜੋ ਕੋਈ ਹਿੰਦੂ ਕਵੀ ਹੀ ਕਰ ਸਕਦਾ ਹੈ। ਪਰ ਗੁਰੂ ਗ੍ਰੰਥ ਵਿੱਚ ਵੀ ਅਜਿਹਾ ਕੀਤਾ ਗਿਆ ਹੈ (**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥ ਪੰਨਾ 477**)। ਦਸਮ ਪਾਤਸ਼ਾਹ ਨੇ ਜੇ ਦਸਮਗ੍ਰੰਥ ਵਿੱਚ ਕਿਤੇ ਕੁਰਾਨ ਦਾ ਖੰਡਨ ਕੀਤਾ ਹੈ, ਪੁਰਾਣ ਦਾ ਉਸ ਤੋਂ ਪਹਿਲਾਂ ਕੀਤਾ ਹੈ। ਕਤੇਬ ਤੋਂ ਪਹਿਲਾਂ ਵੇਦ ਅਤੇ ਰਹੀਮ ਤੋਂ ਪਹਿਲਾਂ ਰਾਮ ਦਾ ਖੰਡਨ ਹੈ ਤੇ ਕਿਹਾ ਹੈ ਕਿ ਹੇ ਪਿਤਾ ਇਹ ਸਾਰੇ ਛੱਡ ਕੇ ਮੈਂ ਤੇਰੇ ਦਰ ਉੱਪਰ ਆਇਆ ਹਾਂ। ਸ਼ਰਣ

ਆਏ ਦੀ ਲਾਜ ਰੱਖ(ਸ੍ਵੈਯਾ-ਪਾਇ ਗਹੇ ਜਬ ਤੇ ਤੁਮਰੇ...)। ਜੇ ਦਸਮ ਗ੍ਰੰਥ ਵਿੱਚ ਹਿੰਦੂ ਕਰਮ ਕਾਂਡ ਦੀ ਵੀ ਖਿੱਲੀ ਬਰਾਬਰ ਉਡਾਈ ਹੈ ਤਾਂ ਲੇਖਕ ਗ੍ਰੰਥ ਵਿਰੁੱਧ ਕਿਉਂ ਹੈ? ਲੇਖਕ ਦਾ ਇਹ ਕਹਿਣਾ ਕਿ ਦਸਮਗ੍ਰੰਥ ਵਿੱਚ ਇਸਲਾਮਿਕ ਸ਼ਬਦਾਵਲੀ ਦੀ ਘਾਟ ਹੈ ਅਜੀਬ ਹੈ ਕਿਉਂਕਿ ਦਸਮ ਗ੍ਰੰਥ ਵਿੱਚ ਹੈਣ ਹੀ ਵਧੀਕ ਪੁਰਾਣ-ਕਥਾਵਾਂ। ਕਿਰਪਾ ਕਰਕੇ ਕੋਈ ਸਿਆਣਾ ਬੰਦਾ ਦੱਸੇ ਕਿ ਭਾਰਤ ਦੀਆਂ ਪੁਰਾਤਨ ਪੁਰਾਣ-ਕਥਾਵਾਂ ਵਿੱਚ ਕਿਸ ਹਿਸਾਬ ਕੋਈ ਇਸਲਾਮਿਕ ਸ਼ਬਦਾਵਲੀ ਵਰਤੇ? ਕੌਣ ਸੰਸਕ੍ਰਿਤ ਵਿੱਚ ਗ਼ਜ਼ਲ ਲਿਖੇਗਾ? ਗੁਰੂ ਗ੍ਰੰਥ ਸਾਹਿਬ ਵਿੱਚ ਵੀ ਗਿਣਤੀ ਦੇ ਹਿਸਾਬ 2% ਤੋਂ ਵਧੀਕ ਅਰਬੀ/ਫਾਰਸੀ ਸ਼ਬਦਾਵਲੀ ਨਹੀਂ ਹੈ ਤਾਂ ਇਸ ਨਾਲ ਕੀ ਇਹ ਹਿੰਦੂ ਗ੍ਰੰਥ ਹੋ ਗਿਆ? ਗੁਰੂ ਗ੍ਰੰਥ ਵਿੱਚ ਇੱਕ ਵੀ ਬਾਣੀ ਫਾਰਸੀ ਵਿੱਚ ਨਹੀਂ ਪਰ ਦਸਮ ਗ੍ਰੰਥ ਵਿੱਚ ਪੂਰਾ ਜ਼ਫ਼ਰਨਾਮਾ ਫਾਰਸੀ ਵਿੱਚ ਹੈ। ਤਦ ਕੀ ਫਰਕ ਪੈ ਗਿਆ?

9. ਲੇਖਕ ਅਨੁਸਾਰ 2276 ਪੰਨਿਆਂ ਦੇ ਦਸਮ ਗ੍ਰੰਥ ਵਿੱਚੋਂ 1129 ਪੰਨਿਆਂ ਉੱਪਰ ਬਚਿਤ੍ਰ ਨਾਟਕ ਹੈ। ਪਰ ਇਸ ਵੇਲੇ ਪ੍ਰਵਾਣਿਤ ਗ੍ਰੰਥ 1428 ਪੰਨਿਆਂ ਵਾਲਾ ਹੈ ਤੇ ਇਹ ਗਿਣਤੀ ਵਿਦਵਾਨਾਂ ਨੇ ਬੜੀ ਸੋਚ ਸਮਝ ਕੇ 1428 ਰੱਖੀ ਸੀ ਤਾਂ ਕਿ ਗੁਰੂ ਗ੍ਰੰਥ ਸਾਹਿਬ ਦੇ 1430 ਪੰਨਿਆਂ ਤੋਂ ਘੱਟ ਰਹੇ। ਲੇਖਕ ਨੂੰ ਹਵਾਲਾ ਦੇਣਾ ਚਾਹੀਦਾ ਸੀ ਕਿਸ ਸੈਂਚੀ ਦੀ ਗੱਲ ਕਰ ਰਿਹਾ ਹੈ।

10. ਲੇਖਕ ਨੂੰ ਇਸ ਗ੍ਰੰਥ ਉੱਪਰ ਇਸ ਕਰਕੇ ਵੀ ਇਤਰਾਜ ਹੈ ਕਿ ਕਿਤੇ ਮਹਲਾ 10 ਨਹੀਂ ਲਿਖਿਆ ਗਿਆ ਤੇ ਗੁਰੂ ਜੀ ਆਪਣਾ ਕੋਈ ਹੋਰ ਉਪਨਾਮ ਕਿਵੇਂ ਰੱਖ ਸਕਦੇ ਸਨ? ਪਰ ਭਾਈ ਜਿਹੜੀਆਂ ਬਾਣੀਆਂ ਤੁਹਾਡੇ ਅਨੁਸਾਰ ਸ਼ਾਇਦ(!) ਗੁਰੂ ਗੋਬਿੰਦ ਸਿੰਘ ਜੀ ਦੀਆਂ ਹੀ ਹੋਣ, ਜਿਵੇਂ ਜਾਪੁ ਸਹਿਬ, ਉਥੇ ਵੀ ਮਹਲਾ 10 ਨਹੀਂ ਲਿਖਿਆ ਮਿਲਦਾ? ਸੋ ਸਭ ਰੱਦ ਹਨ?

11. ਇਹ ਗ੍ਰੰਥ, ਲੇਖਕ ਅਨੁਸਾਰ ਇਸ ਕਰਕੇ ਵੀ ਰੱਦ ਕਰਨਯੋਗ ਹੈ ਕਿਉਂਕਿ ਭਾਈ ਮੰਨਾ ਸਿੰਘ ਸਮੇਤ ਇੱਕ ਕਮੇਟੀ ਇਸ ਦੀ ਸਟੈਂਡਰਡ ਕਾਪੀ ਤਿਆਰ ਕਰਨ ਲਈ ਬਣੀ ਸੀ। ਜੇ ਇੱਕ ਕਮੇਟੀ ਬਣੀ ਸੀ, ਉਸੇ ਨਾਲ ਇਹ ਗ੍ਰੰਥ ਕਿਵੇਂ ਸ਼ੱਕ ਦੇ ਘੇਰੇ ਵਿੱਚ ਆ ਗਿਆ? ਮੂਲ ਪਾਠਾਂ ਦੀ ਭਿੰਨਤਾ ਵਿੱਚ ਇਕਸਾਰਤਾ ਲਿਆਉਣ ਹਿਤ ਕਮੇਟੀ ਬਣਾਉਣੀ ਅਕਲਮੰਦੀ ਦਾ ਕੰਮ ਸੀ। ਸ਼੍ਰੋਮਣੀ ਕਮੇਟੀ ਨੇ ਵੀ ਡਾ. ਭਾਈ ਜੋਧ ਸਿੰਘ (ਸਵਰਗਵਾਸੀ) ਦੀ ਅਗਵਾਈ ਵਿੱਚ ਕਮੇਟੀ ਬਣਾਈ ਸੀ ਕਿ ਗੁਰੂ ਗ੍ਰੰਥ ਸਾਹਿਬ ਦੇ ਪਾਠ ਭੇਦ ਦੂਰ ਕਰਕੇ ਪਰਮਾਣਿਕ ਗ੍ਰੰਥ ਤਿਆਰ ਕਰੋ। ਕੀ ਅਜਿਹਾ ਕਰਨ ਨਾਲ ਗੁਰੂ ਗ੍ਰੰਥ ਜੀ ਵੀ ਸ਼ੱਕੀ ਹੋ ਗਏ ਹਨ? ਚੇਤੇ ਰਹੇ ਕਿ ਗੁਰੂ ਗ੍ਰੰਥ ਦੀਆਂ ਪੁਰਾਣੀਆਂ ਬੀੜਾਂ ਦੇ

ਅਨੇਕ ਪਾਠ ਭੇਦ ਹਨ ਤੇ ਅਜਿਹੀਆਂ ਬੀੜਾਂ ਵੀ ਮੌਜੂਦ ਹਨ ਜਿਨ੍ਹਾਂ ਵਿੱਚ ਬਾਣੀ ਦੇ ਨਾਲ ਜਨਮ ਸਾਖੀਆਂ ਵੀ ਲਿਖੀਆਂ ਮਿਲਦੀਆਂ ਹਨ।

12. ਲੇਖਕ ਅਨੁਸਾਰ 'ਅੰਗਰੇਜ਼ਾਂ ਨੇ ਸਾਜਸ ਤਹਿਤ ਅਕਾਲ ਤਖ਼ਤ ਰਾਹੀਂ ਦਸਮ ਗ੍ਰੰਥ ਸਿੱਖਾਂ ਦੇ ਗਲ ਮੜ੍ਹ ਦਿੱਤਾ ਤਾਂ ਕਿ ਇਨ੍ਹਾਂ ਦੀ ਵੱਖਰੀ ਆਜ਼ਾਦ ਹਸਤੀ ਖ਼ਤਮ ਹੋ ਜਾਵੇ... ਹਿੰਦੂਆਂ ਵਿੱਚ ਜਜ਼ਬ ਹੋ ਜਾਣ।' ਅਜਿਹੀ ਗੱਲ ਕੇਵਲ ਉਹ ਬੰਦਾ ਕਰ ਸਕਦਾ ਹੈ ਜਿਸਨੂੰ ਰਾਜਨੀਤੀ ਦਾ ਊੜਾ ਆੜਾ ਨਹੀਂ ਆਉਂਦਾ। ਪਾਠਕੋ, ਅੰਗਰੇਜ਼ਾਂ ਨੂੰ ਸੂਤ ਕੀ ਬੈਠਦਾ ਸੀ ਭਲਾ ? ਹਿੰਦੂ ਸਿੱਖ ਆਪੋ ਵਿੱਚ ਲੜਨ ਕਿ ਇੱਕ ਹੋ ਜਾਣ ? ਉਨ੍ਹਾਂ ਦੀ ਨੀਤੀ ਤਾਂ ਪਾੜੋ ਤੇ ਰਾਜ ਕਰੋ ਦੀ ਸੀ। ਚੇਤੇ ਰਹੇ ਕਿ ਅੰਗਰੇਜ਼ਾਂ ਦੇ ਰਾਜ ਵਿੱਚ ਫ਼ੌਜੀ ਸੈਨਿਕ ਸਿੱਖਾਂ ਲਈ ਅੰਮ੍ਰਿਤ ਛਕਣਾ ਲਾਜ਼ਮੀ ਸੀ ਜੋ ਹੁਣ ਬਿਲਕੁਲ ਨਹੀਂ ਹੈ। ਜਦੋਂ ਭਾਈ ਕਾਨ੍ਹ ਸਿੰਘ ਨਾਭਾ ਨੇ ਕਿਤਾਬ 'ਹਮ ਹਿੰਦੂ ਨਹੀਂ' ਲਿਖਕੇ ਛਪਵਾਈ ਤਾਂ ਇਸ ਦਾ ਵਿਰੋਧ ਹਿੰਦੂਆਂ ਨੇ ਇਹ ਕਹਿ ਕੇ ਕੀਤਾ ਸੀ ਕਿ ਇਹ ਅੰਗਰੇਜ਼ਾਂ ਨੇ ਦੋਵਾਂ ਧਰਮਾਂ ਨੂੰ ਪਾੜਨ/ਲੜਾਉਣ ਲਈ ਸਾਜਸ਼ ਤਹਿਤ ਲਿਖਵਾਈ ਹੈ।

13. ਗੁਰਤੇਜ ਸਿੰਘ ਅਨੁਸਾਰ ਸਰਕਾਰੀ ਗਲਬੇ ਹੇਠਲੇ ਅਕਾਲ ਤਖ਼ਤ ਦਾ ਹੁਕਮ ਮੰਨਣ ਦੇ ਸਿੱਖ ਪਾਬੰਦ ਨਹੀਂ। ਕੀ ਅਕਾਲ ਤਖ਼ਤ ਅੱਜ ਲੇਖਕ ਅਨੁਸਾਰ ਆਜ਼ਾਦ ਹੈ ? ਜੇ ਖਾਲਿਸਤਾਨ ਵੀ ਬਣ ਜਾਵੇ ਤਦ ਵੀ ਖਾਲਿਸਤਾਨੀ ਸਰਕਾਰ ਦੇ ਗਲਬੇ ਤੋਂ ਕੀ ਇਹ ਆਜ਼ਾਦ ਹੋਏਗਾ ? ਕੀ ਮਹਾਰਾਜਾ ਰਣਜੀਤ ਸਿੰਘ ਵੇਲੇ ਦੀ ਸਰਕਾਰ-ਖਾਲਸਾ ਵਿੱਚ ਇਹ ਆਜ਼ਾਦ ਸੀ ਜਿਸਨੇ ਅੱਧੀ ਸਦੀ ਗੁਰਮਤਾ ਹੀ ਨਹੀਂ ਹੋਣ ਦਿੱਤਾ ਸੀ ? ਫਿਰ ਇਹ ਕਿਵੇਂ ਸੁਤੰਤਰ ਹੋਵੇ ? ਤੇ ਕੀ ਹੁਣ ਅਸੀਂ ਇਸ ਵਿਰੁੱਧ ਅਵੱਗਿਆ ਸ਼ੁਰੂ ਕਰ ਦੇਈਏ ਕਿਉਂਕਿ ਇਹ ਬਾਦਲ ਸਰਕਾਰ ਦੇ ਗਲਬੇ ਵਿੱਚ ਹੈ ? ਜਦੋਂ ਅਕਾਲ ਤਖ਼ਤ ਨੇ ਲੇਖਕ ਨੂੰ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿਖਿਜਮ ਦੀ ਉਪਾਧੀ ਦਿੱਤੀ ਸੀ ਕੀ ਉਦੋਂ ਅਕਾਲ ਤਖ਼ਤ ਆਜ਼ਾਦ ਸੀ ? ਜੇ ਨਹੀਂ ਤਾਂ ਗੁਲਾਮ ਤਖ਼ਤ ਤੋਂ ਉਪਾਧੀ ਪ੍ਰਾਪਤ ਕਿਉਂ ਕੀਤੀ ? ਲੇਖਕ ਸਪੱਸ਼ਟ ਕਰੇ ਕਿ ਅਕਾਲ ਤਖ਼ਤ ਦੀ ਸੁਤੰਤਰਤਾ ਤੋਂ ਉਸਦਾ ਮਤਲਬ ਆਖਰ ਹੈ ਕੀ।

14. ਲੇਖਕ ਅਨੁਸਾਰ 70 ਕੁ ਪੰਨਿਆਂ ਨੂੰ ਛੱਡ ਕੇ ਬਾਕੀ ਦਸਮ ਗ੍ਰੰਥ ਇਸ ਲਈ ਮੰਨਣਯੋਗ ਨਹੀਂ ਕਿਉਂਕਿ ਬਾਕੀ ਦੇ ਗ੍ਰੰਥ ਵਿੱਚ ਅਕਾਲਪੁਰਖ ਬਾਰੇ ਵਰਤੇ ਵਿਸ਼ੇਸ਼ਣ ਉਹ ਨਹੀਂ ਹਨ ਜਿਹੜੇ ਗੁਰੂ ਗ੍ਰੰਥ ਵਿੱਚ ਹਨ। ਇਸ ਕਥਨ ਤੋਂ ਤਾਂ ਇਹ ਸਾਬਤ ਹੁੰਦਾ ਹੈ ਕਿ ਲੇਖਕ ਨੇ ਇਹ 70 ਪੰਨੇ ਵੀ ਧਿਆਨ ਨਾਲ ਨਹੀਂ ਪੜ੍ਹੇ। ਜਾਪੁ ਸਾਹਿਬ, ਜਿਸ ਬਾਰੇ ਕਿਸੇ ਨੂੰ ਕੋਈ ਸੰਦੇਹ ਨਹੀਂ ਕਿ ਇਹ ਗੁਰੂ

ਕਲਗੀਧਰ ਦੀ ਅਦੁੱਤੀ ਰਚਨਾ ਹੈ, ਵਿੱਚ ਦਰਜਨਾਂ ਉਹ ਵਿਸ਼ੇਸ਼ਣ ਅਕਾਲ ਪੁਰਖ ਲਈ ਵਰਤੇ ਹਨ ਜਿਹੜੇ ਗੁਰੂ ਗ੍ਰੰਥ ਵਿੱਚ ਨਹੀਂ ਹਨ। ਨਮੂਨੇ ਮਾਤ੍ਰ ਕੁਝ ਕੁ ਦੇਖੋ- ਅਕਰਮੰ, ਅਧਰਮੰ, ਨ੍ਰਿਕਰਮੇ, ਨ੍ਰਿਧੂਤੇ, ਅਮਜਬੇ, ਸਰਬਕਾਲੇ, ਅਮੀਕ, ਰਫੀਕ, ਅਧੰਧ, ਅਲੀਕ, ਕਾਲਕਾਲੇ, ਨ੍ਰਿਤ ਨ੍ਰਿਤੇ, ਪਾਨਪਾਨੇ, ਬਾਦਬਾਦੇ, ਸਸਤ੍ਰਪਾਣੇ, ਅਸਤ੍ਰਮਾਣੇ ਕ੍ਰੂਰ ਕਰਮੇ, ਸਰਬੰ ਕਲੀਮੈ, ਪਰਮੰ ਫਹੀਮੈ, ਸਾਹਿਬ ਦਿਮਾਗ, ਹੁਸਨਲ ਚਰਾਗ, ਹੁਸਨਲ ਜਮਾਲ, ਹਰੀਫੁਲ ਸਿਕੰਨ, ਹਿਰਾਸੁਲ ਫਿਕੰਨ, ਜਮੀਨੁਲ ਜਮਾ, ਅਮੀਕੁਲ ਇਮਾ, ਅੰਧਕਾਰੇ, ਕਲਹ-ਕਰਤਾ। ਲੇਖਕ ਇੱਕ ਵਾਰ ਸਾਰੇ ਦਸਮ ਗ੍ਰੰਥ ਦਾ ਪਾਠ ਫਿਰ ਕਰੇ। ਇਹੋ ਵਿਸ਼ੇਸ਼ਣ, ਇਹੋ ਸ਼ੈਲੀ, ਇਹੋ ਸ਼ਬਦਾਵਲੀ ਸਾਰੇ ਦਸਮ ਗ੍ਰੰਥ ਵਿੱਚ ਛਾਈ ਹੋਈ ਹੈ। ਇਹ ਸ਼ੈਲੀ ਗੁਰੂ ਗ੍ਰੰਥ ਤੋਂ ਬਿਲਕੁਲ ਭਿੰਨ ਹੈ। ਭਿੰਨ ਹੈ, ਵਿਰੋਧੀ ਬਿਲਕੁਲ ਨਹੀਂ। ਇੱਕ ਅੱਖਰ ਵਿਰੋਧੀ ਨਹੀਂ ਹੈ ਕਿਉਂਕਿ ਸੱਚ, ਕਦੀ ਸੱਚ ਦਾ ਵਿਰੋਧ ਨਹੀਂ ਕਰਦਾ।

15. ਅਖ਼ੀਰ ਵਿੱਚ ਲੇਖਕ ਨੇ ਬ੍ਰਾਹਮਣਾਂ (ਭਾਵ ਕੇਂਦਰ ਸਰਕਾਰ) ਪਾਸ ਇੱਕ ਹਿਰਦੇਵੇਧਕ ਅਪੀਲ ਕੀਤੀ ਹੈ ਕਿ ਜਦੋਂ ਖਾਲਸਾ ਪੰਥ ਉਨ੍ਹਾਂ ਦੀ ਸਾਜਿਸ਼ ਨਾਲ ਨਸ਼ਟ ਹੋ ਗਿਆ, ਭਾਵੇਂ ਕਿ ਹੈ ਇਹ ਉਨ੍ਹਾਂ ਲਈ ਕਲਿਆਣਕਾਰੀ ਸੀ ਤਦ ਉਹ ਇਸਨੂੰ ਮੁੜ ਸੁਰਜੀਤ ਨਹੀਂ ਕਰ ਸਕਣਗੇ ਤੇ ਪਛਤਾਉਣਗੇ। ਮੇਰੀ ਇੱਕ ਸਿੱਖ ਦੀ ਇਹ ਰਾਇ ਹੈ ਕਿ ਖਾਲਸਾ ਪੰਥ ਬ੍ਰਾਹਮਣ ਦੇ ਭਲੇ/ ਉਸਦੀ ਰੱਖਿਆ ਕਰਨ ਲਈ ਨਹੀਂ ਸਾਜਿਆ ਸੀ ਸਗੋਂ ਬ੍ਰਾਹਮਣਵਾਦ ਵਿਰੁੱਧ ਤਾਂ ਖਾਲਸਾ ਪੰਥ ਭਰਪੂਰ ਵਾਰ ਸੀ ਤੇ ਦਸਮ ਪਾਤਸ਼ਾਹ ਦਾ ਹੁਕਮ ਹੈ ਕਿ ਜਦੋਂ ਤੱਕ ਖ਼ਾਲਸਾ ਨਿਆਰਾ ਰਹੇਗਾ, ਤੇਜਵਾਨ ਹੋਵੇਗਾ। ਜਦੋਂ ਇਹ ਬ੍ਰਾਹਮਣਵਾਦ ਦਾ ਹਿਤ ਪੂਰੇਗਾ ਮੈਂ ਇਸ ਵੱਲੋਂ ਮੁੱਖ ਮੋੜ ਲਵਾਂਗਾ। ਗੁਰੂ ਜੀ ਜਫਰਨਾਮੇ ਵਿੱਚ ਔਰੰਗਜ਼ੇਬ ਨੂੰ ਲਾਹਨਤ ਭੇਜਦੇ ਹਨ ਕਿ ਜਦੋਂ ਤੈਨੂੰ ਪਤਾ ਹੈ ਕਿ ਮੈਂ ਬੁਤਤੋੜ ਹਾਂ, ਤੂੰ ਪਹਾੜੀਏ ਬੁੱਤਪੂਜਾਂ ਦੀ ਮਦਦ ਮੇਰੇ ਖਿਲਾਫ਼ ਕਰਕੇ ਕੁਫਰ ਦਾ ਸਾਥ ਦਿੱਤਾ ਤੇ ਸ਼ਰਾਅ ਤੋਂ ਡਿੱਗਿਆ।

16. ਲੇਖਕ ਨੂੰ ਇਸ ਗ੍ਰੰਥ ਵਿਰੁੱਧ ਇਹ ਵੀ ਇਤਰਾਜ ਹੈ ਕਿ ਇਸ ਵਿੱਚ ਸ਼ਸਤਰਾਂ ਦੀ ਉਸਤਤਿ ਹੈ। ਇਸ ਕਥਨ ਦੇ ਆਫਰੀਨ। ਭਾਈ ਕਿਰਪਾਨ ਵੀ ਹਥਿਆਰ ਹੈ ਤੇ ਇਹ ਪਵਿੱਤਰ ਹੈ ਕਿਉਂਕਿ ਕਕਾਰ ਹੈ। ਕ੍ਰਿਪਾਨ ਭੇਟ ਕੀਤੇ ਬਗੈਰ ਤਾਂ ਕੜਾਹ ਵੀ ਕੜਾਹ ਰਹਿੰਦਾ ਹੈ, ਪ੍ਰਸਾਦਿ ਨਹੀਂ ਬਣਦਾ। ਦੁਨੀਆ ਵਿੱਚ ਪਹਿਲੀ ਵਾਰ ਦਸਮ ਪਾਤਸ਼ਾਹ ਨੇ ਹਥਿਆਰਾਂ ਨੂੰ ਅਕਾਲਪੁਰਖ ਦੇ ਵਿਸ਼ੇਸ਼ਣਾਂ ਵਜੋਂ ਵਰਤਿਆ। ਨਾ ਪਹਿਲਾਂ ਅਜਿਹਾ ਹੋਇਆ ਨਾ ਪਿੱਛੋਂ। ਆਮ ਯੋਧੇ ਜੰਗ

ਵਿੱਚ ਜਾਣ ਵੇਲੇ ਆਪਣੇ ਹਥਿਆਰ ਅੱਗੇ ਸਿਰ ਝੁਕਾਉਂਦੇ ਹਨ, ਗੁਰੂ ਜੀ ਗ੍ਰੰਥ ਰਚਣ ਵੇਲੇ ਖੜਗ ਅੱਗੇ ਪ੍ਰਾਰਥਨਾ ਕਰਦੇ ਹਨ ਕਿ ਮੇਰਾ ਗ੍ਰੰਥ ਸੰਪੂਰਨ ਕਰਨ ਵਿੱਚ ਸਹਾਈ ਹੋਵੋ। ਗ੍ਰੰਥ ਦੀ ਸਫ਼ਲਤਾ ਵਾਸਤੇ ਖੜਗ ਕਿਵੇਂ ਤੇ ਕੀ ਸਹਾਇਤਾ ਕਰੇਗੀ ਗੁਰਤੇਜ ਸਿੰਘ ਨੂੰ ਨਹੀਂ ਪਤਾ ਪਰ ਖਾਲਸਾ ਪੰਥ ਇਸ ਤੋਂ ਵਾਕਫ ਹੈ।

ਦੁੰਮ ਛੱਲਾ: ਹਰਿੰਦਰ ਮਹਿਬੂਬ ਦਾ ਖ਼ਤ ਆਇਆ ਹੈ। ਲਿਖਿਆ ਹੈ, 'ਮੈਂ ਤੇਰੇ ਫਰੇਬੀ ਟੋਲੇ ਨੂੰ ਹਰਾਉਣ ਲਈ ਚੰਡੀਗੜ੍ਹੀਆਂ ਦੀ ਸਭਾ ਵਿੱਚ ਸਿਪਾਹੀ ਭਰਤੀ ਹੋ ਗਿਆ ਹਾਂ।'

ਮੇਰਾ ਖ਼ਿਆਲ ਹੈ ਮਹਿਬੂਬ ਸਿਪਾਹੀ ਭਰਤੀ ਨਹੀਂ ਹੋ ਸਕੇਗਾ। ਮੈਂ ਕੁਝ ਸਾਲ ਪਹਿਲਾਂ ਇੱਕ ਖਾੜਕੂ ਯੋਧੇ ਜਰਨੈਲ ਨੂੰ ਪੁੱਛਿਆ ਕਿ ਜੇ ਤੁਹਾਡੀ ਸੈਨਾ ਵਿੱਚ ਕੋਈ ਸਿਪਾਹੀ ਭਰਤੀ ਹੋਣਾ ਚਾਹੇ ਤਾਂ ਉਸਦੀ ਮੁਢਲੀ ਯੋਗਤਾ ਕੀ ਲੋੜੀਂਦੀ ਹੈ ? ਉਸਨੇ ਉੱਤਰ ਦਿੱਤਾ- ਸਾਡੇ ਕੋਲ ਕੋਈ ਸਿਪਾਹੀ ਭਰਤੀ ਹੋ ਹੀ ਨਹੀਂ ਸਕਦਾ ਕਿਉਂਕਿ ਸਾਡੇ ਪਾਸ ਲੈਫਟੀਨੈਂਟ ਜਰਨਲ ਤੋਂ ਹੇਠਾਂ ਕੋਈ ਪੋਸਟ ਨਹੀਂ। ਚੰਡੀਗੜ੍ਹੀਆਂ ਪਾਸ ਵੀ ਜਰਨੈਲ ਤੋਂ ਹੇਠਾਂ ਕੋਈ ਪੋਸਟ ਨਹੀਂ ਹੈ ਮਹਿਬੂਬ ਸਾਹਿਬ।



# ਦਸਮੇਸ਼ ਰਚਿਤ ਕ੍ਰਿਸ਼ਨਾਵਤਾਰ

ਜਿਨ੍ਹਾਂ ਧਰਮਾਂ ਵਿੱਚ ਇਹ ਵਿਸ਼ਵਾਸ ਪਾਇਆ ਜਾਂਦਾ ਹੈ ਕਿ ਪਰਮਾਤਮਾ ਸੰਸਾਰ ਵਿੱਚ ਕਦੀ ਕਦਾਈ ਆਮ ਆਦਮੀ ਵਾਂਗ ਜਨਮ ਲੈ ਲੈਂਦਾ ਹੈ, ਵੈਦਿਕ ਧਰਮ ਉਨ੍ਹਾਂ ਵਿਚੋਂ ਇੱਕ ਹੈ। ਗੀਤਾ ਵਿੱਚ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਜਦੋਂ ਜਦੋਂ ਸੰਸਾਰ ਵਿੱਚ ਧਰਮ ਦੀ ਗਿਰਾਵਟ ਹੋ ਜਾਂਦੀ ਹੈ ਤਦ ਮੈਂ ਅਵਤਾਰ ਧਾਰਕੇ ਧਰਮ ਨੂੰ ਥਿਰ ਕਰਦਾ ਹਾਂ। ਵੈਦਿਕ ਮੱਤ ਤੋਂ ਇਲਾਵਾ ਮਸੀਹੀ ਮੱਤ ਅਤੇ ਬੁੱਧਮੱਤ ਵਿੱਚ ਵੀ ਅਜਿਹੇ ਵਿਚਾਰਾਂ ਦੀਆਂ ਝਲਕੀਆਂ ਮਿਲਦੀਆਂ ਹਨ ਭਾਵੇਂ ਕਿ ਇਨ੍ਹਾਂ ਮੱਤਾਂ ਵਿੱਚ ਅਵਤਾਰਵਾਦ ਦਾ ਸਿਧਾਂਤ ਕੁਝ ਭਿੰਨਤਾ ਨਾਲ ਪ੍ਰਗਟ ਹੋਇਆ ਦਿਸਦਾ ਹੈ। ਜੇ ਅਵਤਾਰਵਾਦ ਦੀ ਪਰਿਭਾਸ਼ਾ ਦੇਣੀ ਹੋਵੇ ਤਾਂ ਸਾਨੂੰ ਇਸ ਸ਼ਬਦ ਦੀ ਬਣਤਰ ਦੇਖਣੀ ਪਵੇਗੀ। ਅਵਤਾਰ ਸੰਸਕ੍ਰਿਤ ਭਾਸ਼ਾ ਦੇ ਦੋ ਸ਼ਬਦਾਂ ਅਵ+ਤ੍ਰੀ ਨੂੰ ਮਿਲਾ ਕੇ ਬਣਿਆ ਹੈ। ਅਵ ਦਾ ਅਰਥ ਹੁੰਦਾ ਹੈ ਹੇਠਾਂ ਅਤੇ ਤ੍ਰੀ ਕ੍ਰਿਆ ਹੈ ਜਿਸਦਾ ਅਰਥ ਹੈ ਲੰਘਣਾ ਜਾਂ ਆਉਣਾ। ਸੋ ਅਵਤਾਰ ਦਾ ਅਰਥ ਹੋ ਗਿਆ ਹੇਠਾਂ ਆਉਣਾ। ਈਸ਼ਵਰ ਕਿਉਂਕਿ ਉੱਪਰ ਵਸਦਾ ਮੰਨਿਆ ਜਾਂਦਾ ਰਿਹਾ ਹੈ ਇਸ ਕਰਕੇ ਉਸਦਾ ਹੇਠਾਂ ਆਉਣਾ ਅਵਤਾਰ ਅਖਵਾਇਆ। ਸੋ ਅਵਤਾਰਵਾਦ ਦੀ ਪਰਿਭਾਸ਼ਾ ਹੋਈ ਕਿ ਉਹ ਵਿਸ਼ਵਾਸ਼ ਜਿਸ ਅਨੁਸਾਰ ਪਰਮਾਤਮਾ ਜਨ ਕਲਿਆਣ ਲਈ ਧਰਤੀ ਉਤੇ ਕਿਸੇ ਜੂਨ ਵਿਚ ਪੈ ਕੇ ਜਨਮ ਲੈਂਦਾ ਹੈ ਅਤੇ ਉਮਰ ਬੀਤਣ ਉਪਰੰਤ ਸੁਰਗਵਾਸ ਹੋ ਜਾਂਦਾ ਹੈ, ਅਵਤਾਰਵਾਦ ਹੈ। ਦੇਖਣ ਵਿੱਚ ਅਵਤਾਰ ਸਾਡੇ ਜਿਹਾ ਹੀ ਲਗਦਾ ਹੈ। ਸਾਡੇ ਵਰਗਾ ਉਸਦਾ ਰਹਿਣ ਸਹਿਣ ਖਾਣ ਪੀਣ ਹੈ ਪਰ ਉਹ ਅਨੰਤ ਸ਼ਕਤੀਆਂ ਦਾ ਮਾਲਕ ਹੈ। ਕਰਾਮਾਤਾਂ ਵਰਤਾਉਂਦਾ ਹੈ, ਉਚੀਆਂ ਸਦਾਚਾਰਕ ਕੀਮਤਾਂ ਨਿਸ਼ਚਿਤ ਕਰਦਾ ਅਤੇ ਮਨੁੱਖਤਾ ਦਾ ਚਾਨਣਮੁਨਾਰਾ ਬਣ ਜਾਂਦਾ ਹੈ। ਉਸਦਾ ਜੀਵਨ ਵਿਹਾਰ ਅਤੇ ਉਸਦੇ ਵਿਚਾਰ ਧਰਮ ਅਖਵਾਉਂਦੇ ਹਨ। ਉਸ ਦੇ ਵਿਚਾਰਾਂ ਤੋਂ ਉਲਟ ਹਰ ਗੱਲ ਅਧਰਮ ਹੁੰਦੀ ਹੈ ਇਸ ਕਰਕੇ ਤਿਆਗ ਦੇਣੀ ਹੁੰਦੀ ਹੈ।

ਜੈਨਮੱਤ ਅਤੇ ਬੁੱਧਮੱਤ ਵਿੱਚ ਸਾਨੂੰ 'ਜਿੱਨ' ਅਤੇ 'ਬੋਧੀਸਤਵ' ਸ਼ਬਦ ਪਰਮਹਸਤੀ ਦੇ ਜਨਮ ਚੱਕਰ ਵਲ ਹੀ ਇਸ਼ਾਰਾਂ ਕਰਦੇ ਹਨ ਤੇ ਪਰਤੀਤ ਹੁੰਦਾ ਹੈ ਕਿ ਇਨ੍ਹਾਂ ਸ਼ਬਦਾਂ ਵਿੱਚ ਵੈਦਿਕ ਅਵਤਾਰਵਾਦ ਦੇ ਬੀਜ ਛੁਪੇ ਹੋਏ ਹਨ। ਅਸੀਂ ਜਾਣਦੇ ਹਾਂ ਕਿ ਹੜੱਪਾ ਅਤੇ ਮੋਹੰਜੋਦੜੋ ਸਭਿੱਆਤਾਵਾਂ ਆਰੀਆ ਦੇ ਭਾਰਤ ਪਰਵੇਸ਼ ਤੋਂ ਬਹੁਤ

ਪਹਿਲੋਂ ਪੂਰੀ ਤਰ੍ਹਾਂ ਵਿਕਸਿਤ ਅਤੇ ਪਰਫੁੱਲਤ ਸਨ। ਇਨ੍ਹਾਂ ਸਭਿੱਤਾਵਾਂ ਦਾ ਧਾਰਮਿਕ ਅਤੇ ਸਭਿਆਚਾਰਕ ਜੀਵਨ ਆਰੀਆ ਲੋਕਾਂ ਨਾਲੋਂ ਪੂਰੀ ਤਰ੍ਹਾਂ ਭਿੰਨ ਸੀ। ਮੋਹੰਜੋਦੜੋ ਦੀ ਸਭਿਆਤਾ ਪੂਰੀ ਵਿਕਸਿਤ ਹੋਈ ਸ਼ਹਿਰੀ ਸਭਿਅਤਾ ਸੀ ਜਦੋਂ ਕਿ ਆਰੀਆ ਲੋਕ ਕਬਾਇਲੀ ਤੇ ਜਾਂਗਲੀ ਜੀਵਨ ਬਿਤਾ ਰਹੇ ਸਨ। ਜੈਨਮੱਤ ਅਤੇ ਬੁੱਧਮੱਤ ਇਸ ਵਿਕਸਿਤ ਸ਼ਰੱਮਣ ਸਭਿਅਤਾ ਦੇ ਧਰਮ ਹਨ। ਆਰੀਆ ਨੇ ਵਿਕਸਿਤ ਸ਼ਰੱਮਣ ਕਲਚਰ ਉਤੇ ਬਾਦ ਵਿੱਚ ਹਮਲਾ ਕਰਕੇ ਸਿੰਧ ਘਾਟੀ ਨੂੰ ਜਿੱਤ ਲਿਆ ਇਸ ਕਰਕੇ ਉਨ੍ਹਾਂ ਨੇ ਇਸ ਵਿਕਸਿਤ ਨਸਲ ਨੂੰ ਬਹੁਤ ਨੁਕਸਾਨ ਪੁਚਾਇਆ। ਸ਼ਰੱਮਣ ਸਭਿਅਤਾ ਬਹੁਤ ਪ੍ਰਾਚੀਨ ਹੈ ਇਸ ਕਰਕੇ ਅਵਤਾਰਵਾਦ ਦਾ ਸਿਧਾਂਤ ਸ਼ਰੱਮਣਾਂ ਤੋਂ ਆਰੀਆ ਤੱਕ ਆਇਆ। ਇਸ ਦਾ ਪ੍ਰਤੱਖ ਸਬੂਤ ਇਹ ਵੀ ਹੈ ਕਿ ਜਿਸ ਸਮੇਂ ਰਿਗਵੇਦ ਦੀ ਰਚਨਾ ਹੋਈ ਉਦੋਂ ਆਰੀਆ ਸੰਸਕ੍ਰਿਤੀ ਅਜੇ ਦਰਾਵੜਾਂ ਦੀ ਸ਼ਰੱਮਣ ਸੰਸਕ੍ਰਿਤੀ ਤੋਂ ਬਹੁਤੀ ਪ੍ਰਭਾਵਿਤ ਨਹੀਂ ਸੀ ਹੋਈ। ਇਸ ਦਾ ਕਾਰਨ ਇਹ ਹੈ ਕਿ ਉਦੋਂ ਦੋਵੇਂ ਨਸਲਾਂ ਦੇ ਮਨਾਂ ਵਿਚੋਂ ਇਕ ਦੂਜੇ ਪ੍ਰਤੀ ਦੁਸ਼ਮਣੀ ਦੀ ਭਾਵਨਾ ਖਤਮ ਨਹੀਂ ਸੀ ਹੋਈ। ਇਹੀ ਕਾਰਨ ਹੈ ਕਿ ਵੇਦਾਂ ਵਿੱਚ ਅਵਤਾਰਵਾਦ ਦਾ ਸਿਧਾਂਤ ਪੂਰੀ ਤਰ੍ਹਾਂ ਵਿਕਸਿਤ ਹੋਇਆ ਨਹੀਂ ਮਿਲਦਾ ਪਰ ਬਾਦ ਵਿੱਚ, ਜਿਵੇਂ ਕਿ ਸੁਭਾਵਿਕ ਹੈ, ਦੋਵਾਂ ਨਸਲਾਂ ਦੀਆਂ ਸੰਸਕ੍ਰਿਤੀਆਂ ਆਪਸ ਵਿੱਚ ਰਲਦੀਆਂ ਮਿਲਦੀਆਂ ਗਈਆਂ ਤੇ ਇੱਕ ਦੂਜੇ ਦੇ ਪ੍ਰਭਾਵ ਗ੍ਰਹਿਣ ਕਰਨ ਲਗ ਪਈਆਂ। ਇਨ੍ਹਾਂ ਪ੍ਰਭਾਵਾਂ ਸਦਕਾ ਹੀ ਉੱਤਰਵੈਦਿਕ ਮੱਤ ਵਿੱਚ ਅਵਤਾਰਵਾਦ ਸਿਧਾਂਤ ਪੂਰੀ ਤਰ੍ਹਾਂ ਵਿਕਸਿਤ ਹੋਇਆ ਮਿਲਦਾ ਹੈ। ਸਾਡੇ ਪਾਸ ਸ਼ਰੱਮਣ ਸੰਸਕ੍ਰਿਤੀ ਦੇ ਸਿੰਧ ਘਾਟੀ ਵੇਲੇ ਦੇ ਗ੍ਰੰਥ ਨਹੀਂ ਮਿਲਦੇ ਇਸ ਕਰਕੇ ਵਿਸਥਾਰਪੂਰਵਕ ਜਾਣਕਾਰੀ ਤੋਂ ਅਸੀਂ ਦੂਰ ਹਾਂ ਪਰ ਜਿੰਨਾ ਕੁੱਝ ਪ੍ਰਾਪਤ ਹੈ, ਉਹ ਸਪਸ਼ਟ ਕਰਦਾ ਹੈ ਕਿ ਵੈਦਿਕ ਅਵਤਾਰਵਾਦ ਦੇ ਸਿਧਾਂਤਕ ਬੀਜ ਪੂਰਬ ਆਰੀਅਨ, ਸ਼ਰੱਮਣ ਸੰਸਕ੍ਰਿਤੀ ਵਿਚੋਂ ਆਏ। ਇਥੋਂ ਇਹ ਰੁੱਖ ਉਗਿਆ। ਹੁਣ ਅਵਤਾਰਵਾਦ ਦਾ ਸਿਧਾਂਤ ਇੰਨਾ ਹਰਮਨ ਪਿਆਰਾ ਹੋ ਚੁਕਿਆ ਹੈ ਅਤੇ ਇੰਨਾ ਵਿਕਸਿਤ ਹੋ ਗਿਆ ਹੈ ਕਿ ਅਵਤਾਰਵਾਦ ਬਗੈਰ ਹਿੰਦੂ ਧਰਮ ਦੀ ਕਲਪਣਾ ਕਰਨੀ ਬੜੀ ਔਖੀ ਹੈ।

ਆਰੰਭ ਵਿੱਚ ਪਰਮ ਹਸਤੀ ਦੇ ਤਿੰਨ ਰੂਪ ਕਲਪੇ ਗਏ।

1. ਬ੍ਰਹਮਾ

2. ਵਿਸ਼ਣੂ

3. ਸ਼ਿਵ

ਰਿਗ ਵੇਦ ਵਿੱਚ ਲਿਖਿਆ ਹੈ ਕਿ ਵਿਸ਼ਣੂ ਅਜਿੱਤ ਹੈ ਤੇ ਸਾਡਾ ਰਾਖਾ ਹੈ। ਉਸ ਨੇ ਸਾਰੇ ਬ੍ਰਹਿਮੰਡ ਨੂੰ ਤਿੰਨ ਕਦਮਾਂ ਵਿੱਚ ਨਾਪ ਦਿੱਤਾ। ਇਹ ਤਿੰਨ ਕਦਮ ਪ੍ਰਿਥਵੀ,

ਆਕਾਸ਼ ਅਤੇ ਪਾਤਾਲ ਹਨ। ਵਿਸ਼ਣੂ ਧਰਤੀ ਉਤੇ ਅੱਗ ਦੇ ਰੂਪ ਵਿੱਚ, ਪੁਲਾੜ ਵਿੱਚ ਬਿਜਲੀ ਦੇ ਰੂਪ ਵਿੱਚ ਅਤੇ ਆਕਾਸ਼ ਵਿੱਚ ਸੂਰਜ ਦੇ ਰੂਪ ਵਿੱਚ ਵਿਚਰਦਾ ਹੈ। ਵਿਸ਼ਣੂ ਦੇ ਤਿੰਨ ਕਦਮ ਸੂਰਜ ਦਾ ਉਦੈ ਹੋਣਾ, ਦੁਪਹਿਰ ਤੇ ਸ਼ਾਮ ਵੀ ਮੰਨੇ ਗਏ ਹਨ। ਪ੍ਰਸਿੱਧ ਭਾਸ਼ਕਾਰ ਸਾਇਣ ਆਖਦਾ ਹੈ ਕਿ ਦਰਅਸਲ ਵਾਮਨ ਅਵਤਾਰ ਨੇ ਜਿਹੜੇ ਤਿੰਨ ਕਦਮ ਉਠਾਏ ਸਨ ਉਹ ਵਿਸ਼ਣੂ ਦੇ ਹੀ ਕਦਮ ਸਨ ਕਿਉਂਕਿ ਵਾਮਨ ਵਿਸ਼ਣੂ ਦਾ ਅਵਤਾਰ ਹੈ।

ਭਾਵੇਂ ਮੁੱਖ ਅਵਤਾਰ ਦਸ ਮੰਨੇ ਗਏ ਹਨ ਪਰ ਅਵਤਾਰਾਂ ਦੀ ਕੁੱਲ ਗਿਣਤੀ ਚੌਵੀ ਹੈ। ਦਸਮ ਗ੍ਰੰਥ ਵਿੱਚ ਇਨ੍ਹਾਂ ਅਵਤਾਰਾਂ ਦਾ ਜ਼ਿਕਰ ਆਇਆ ਹੈ- ਮੱਛ ਅਵਤਾਰ, ਕੱਛ ਅਵਤਾਰ, ਨਰਸਿੰਹ ਅਵਤਾਰ, ਨਾਰਾਇਣ ਅਵਤਾਰ, ਮਹਾਂ ਮੋਹਨੀ ਅਵਤਾਰ, ਬੈਰਾਹ ਅਵਤਾਰ, ਸ਼ਾਵਨ ਅਵਤਾਰ, ਪਰਸੁਰਾਮ ਅਵਤਾਰ, ਬ੍ਰਹਮਾ ਅਵਤਾਰ, ਰੁਦਰ ਅਵਤਾਰ, ਜਲੰਧਰ ਅਵਤਾਰ, ਵਿਸ਼ਣੂ ਅਵਤਾਰ, ਅਰਿਹਤ ਅਵਤਾਰ, ਮਨੁਰਾਜਾ ਅਵਤਾਰ, ਧਨੰਤਰ ਅਵਤਾਰ, ਸੂਰਜ ਅਵਤਾਰ, ਚੰਦ ਅਵਤਾਰ, ਰਾਮ ਅਵਤਾਰ ਅਤੇ ਕ੍ਰਿਸ਼ਣ ਅਵਤਾਰ। ਇਨ੍ਹਾਂ ਸਭ ਅਵਤਾਰਾਂ ਵਿੱਚੋਂ ਕ੍ਰਿਸ਼ਣ ਅਵਤਾਰ ਦਸਮ ਗ੍ਰੰਥ ਦੀ ਸਭ ਤੋਂ ਲੰਮੇ ਆਕਾਰ ਦੀ ਰਚਨਾ ਹੈ। ਕ੍ਰਿਸ਼ਣ ਅਵਤਾਰ ਦੇ ਆਰੰਭ ਵਿੱਚ ਇਹ ਵਾਕ ਦਰਜ ਹਨ:

*ੴ ਵਾਹਿਗੁਰੂ ਜੀ ਕੀ ਫਤਿਹ॥ ਸ੍ਰੀ ਅਕਾਲ ਪੁਰਖ ਜੀ ਸਹਾਇ॥*
*ਅਥ ਕ੍ਰਿਸਨਾਵਤਾਰ ਇਕੀਸਮੋ ਕਥਨੰ॥*
*ਸ੍ਰੀ ਮੁਖਵਾਕ ਪਾਤਿਸ਼ਾਹੀ ਦਸਵੀਂ॥ ਚੌਪਈ॥*
*ਅਬ ਬਰਣੋ ਕ੍ਰਿਸਨਾ ਅਵਤਾਰੂ॥ ਜੈਸ ਭਾਂਤਿ ਬਪੁ ਧਰਿਯੋ ਮੁਰਾਰੂ॥*
*ਪਰਮ ਪਾਪ ਤੇ ਭੂਮਿ ਡਰਾਨੀ॥ ਡਗਮਗਾਤ ਬਿਧ ਤੀਰਿ ਸਿਧਾਨੀ॥*
*ਬ੍ਰਹਮਾ ਗਯੋ ਛੀਰ ਨਿਧਿ ਜਹਾ॥ ਕਾਲ ਪੁਰਖੁ ਇਸਥਿਤ ਥੇ ਤਹਾ॥*
*ਕਹਿਯੋ ਬਿਸਨੁ ਕਹੁ ਨਿਕਟਿ ਬੁਲਾਈ॥ ਕ੍ਰਿਸਨ ਅਵਤਾਰ ਧਰਹੁ ਤੁਮ ਜਾਈ॥*

ਇਨ੍ਹਾਂ ਪੰਕਤੀਆਂ ਦੇ ਅਰਥ ਹਨ, "ਹੁਣ ਮੈਂ ਉਹ ਕਥਾ ਵਰਣਨ ਕਰਨ ਲੱਗਾ ਹਾਂ ਜਿਸ ਵਿੱਚ ਕ੍ਰਿਸ਼ਨ ਜੀ ਨੇ ਜਨਮ ਲਿਆ। ਧਰਤੀ ਉਤੇ ਮਹਾਂਪਾਪ ਜਦੋਂ ਪਸਰਿਆ ਤਾਂ ਉਸਨੇ ਬ੍ਰਹਮਾ ਜੀ ਪਾਸ ਫਰਿਆਦ ਕੀਤੀ। ਬ੍ਰਹਮਾ ਜੀ ਦੁੱਧ ਜਿਹੇ ਸਵੱਛ ਦੇਸ਼ ਵਿੱਚ ਅਕਾਲਪੁਰਖ ਪਾਸ ਗਏ। ਵਾਹਿਗੁਰੂ ਨੇ ਵਿਸ਼ਨੂੰ ਨੂੰ ਕਿਹਾ ਕਿ ਜਾਉ, ਕ੍ਰਿਸ਼ਨ ਜੀ ਦੇ ਨਾਮ ਅਧੀਨ ਸੰਸਾਰ ਵਿੱਚ ਅਵਤਾਰ ਧਰੋ। ਅਕਾਲਪੁਰਖੁ ਦੇ ਹੁਕਮ ਨੂੰ ਮੰਨ ਕੇ, ਸੰਤਾਂ ਦੀ ਰੱਖਿਆ ਕਰਨ ਹਿਤ ਕ੍ਰਿਸ਼ਨ ਜੀ ਨੇ ਮਥੁਰਾ ਵਿੱਚ ਜਨਮ ਧਾਰਣ ਕੀਤਾ।

ਕਥਾ ਦਾ ਆਰੰਭ ਪਰਿਥਵੀ ਦੀ ਫਰਿਆਦ ਤੋਂ ਬਾਦ ਦੇਵਕੀ ਦੇ ਵਿਆਹ ਨਾਲ ਕੀਤਾ ਹੈ। ਵਿਆਹਾਂ ਵਿੱਚ ਤਾਹਨੇ ਮਿਲਣੇ ਅਤੇ ਸਿੱਠਣੀਆਂ ਦੇਣ ਦਾ ਰਿਵਾਜ ਉਦੋਂ

ਵੀ ਅੱਜ ਵਾਂਗ ਸੀ। ਕੰਸ ਅਤੇ ਵਾਸੁਦੇਵ ਦੀ ਮਿਲਣੀ ਇਉਂ ਚਿਤਰਦੇ ਹਨ:

*ਕੰਸ ਅਉਰ ਬਸੁਦੇਵ ਜੁ ਆਪਸਿ ਮੈ ਮਿਲਿ ਅੰਗ॥*
*ਤਬੈ ਬਹੁਰਿ ਦੇਵਨ ਲਗੇ ਗਾਰੀ ਰੰਗਾ ਰੰਗ॥*

ਫਿਰ ਦੇਵਕੀ ਅਤੇ ਵਾਸੁਦੇਵ ਨੂੰ ਕੈਦ ਵਿੱਚ ਸੁਟਣ ਦਾ ਜ਼ਿਕਰ ਹੈ। ਕ੍ਰਿਸ਼ਨ ਜੀ ਦਾ ਜਨਮ ਹੋਇਆ। ਬਚਪਨ ਵਿੱਚ ਹੀ ਵਚਿੱਤਰ ਖੇਲ ਦਿਖਾਣ ਲਗੇ। ਬਕੀ ਦੈਂਤ ਅਤੇ ਅਘਾਸੁਰ ਦੈਂਤ ਨੂੰ ਮਾਰਿਆ। ਫਿਰ ਗੋਪੀਆਂ ਨਾਲ ਰੁਮਾਂਚਿਕ ਵਿਹਾਰ ਦਾ ਵਰਣਨ ਹੈ। ਇਸ ਪਿੱਛੋਂ ਕਥਾ ਲਿਖਦੇ ਲਿਖਦੇ ਗੁਰੂ ਜੀ ਰਾਸ ਮੰਡਲ ਵਿੱਚ ਇਹ ਕਥਨ ਕਰਦੇ ਹਨ:

*ਤੁਮੀ ਰਾਮ ਹ੍ਵੈ ਕੈ ਦਸਾਗ੍ਰੀਵ ਖੰਡਿਯੋ॥*
*ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਬਿਹੰਡਿਯੋ॥*

ਕਿਤੇ ਕਿਸੇ ਨੂੰ ਇਹ ਸ਼ੱਕ ਨਾ ਪੈ ਜਾਵੇ ਕਿ ਗੁਰੂ ਜੀ ਅਵਤਾਰਵਾਦ ਵਿੱਚ ਵਿਸ਼ਵਾਸ਼ ਰੱਖ ਰਹੇ ਹਨ ਨਾਲ ਹੀ ਫੁਰਮਾਇਆ ਹੈ:

*ਮੈ ਨ ਗਨੇਸਹਿ ਪ੍ਰਿਥਮ ਮਨਾਊ॥ ਕਿਸਨ ਬਿਸਨ ਕਬਹੂੰ ਨ ਧਿਆਊ॥*
*ਕਾਨਿ ਸੁਨੇ ਪਹਿਚਾਨ ਨ ਤਿਨ ਸੋ॥ ਲਿਵ ਲਾਗੀ ਮੋਰੀ ਪਗ ਇਨ ਸੋ॥*

ਭਾਵ, ਹੇ ਅਕਾਲਪੁਰਖ ਪਿਤਾ, ਵਾਸਤਵ ਵਿੱਚ ਤੂੰ ਹੀ ਰਾਵਣ ਨੂੰ ਮਾਰਿਆ ਸੀ। ਤੂੰ ਹੀ ਕੰਸ ਨੂੰ ਕੇਸਾਂ ਤੋਂ ਫੜ ਕੇ ਪਛਾੜਿਆ ਸੀ। ਮੈਨੂੰ ਇਹ ਕਿੱਸਾ ਆਰੰਭ ਕਰਨ ਵੇਲੇ ਜਿਵੇਂ ਆਮ ਭਾਰਤੀ ਪਰੰਪਰਾ ਹੈ ਗਣੇਸ਼ ਦੀ ਪੂਜਾ ਤੇ ਉਸਤਤਿ ਕਰਨੀ ਚਾਹੀਦੀ ਸੀ। ਪਰ ਮੈਂ ਤਾਂ ਗਣੇਸ਼ ਨੂੰ ਮੰਨਦਾ ਨਹੀਂ। ਨਾ ਮੈਂ ਕ੍ਰਿਸ਼ਨ ਨੂੰ ਮੰਨਦਾ ਹਾਂ ਨਾ ਵਿਸ਼ਨੂੰ ਨੂੰ ਧਿਆਉਂਦਾ ਹਾਂ। ਮੈਂ ਆਪਣੇ ਕੰਨਾਂ ਨਾਲ ਇਹ ਗੱਲਾਂ ਸੁਣੀਆਂ ਜ਼ਰੂਰ ਹਨ ਕਿ ਇਹ ਸਭ ਬਹੁਤ ਸ਼ਕਤੀਵਾਨ ਸਨ ਪਰ ਇਨ੍ਹਾਂ ਨਾਲ ਮੇਰੀ ਕੋਈ ਵਾਕਫੀਅਤ ਨਹੀਂ ਤੇ ਮੇਰਾ ਕੋਈ ਸਰੋਕਾਰ ਨਹੀਂ। ਮੇਰਾ ਧਿਆਨ ਤਾਂ ਹੇ ਪਰਮ ਪਿਤਾ ਅਕਾਲਪੁਰਖ, ਤੇਰੇ ਚਰਨਾਂ ਵੱਲ ਲੱਗਾ ਹੋਇਆ ਹੈ:

*ਮਹਾਕਾਲ ਰਖਵਾਰ ਹਮਾਰੋ॥ ਮਹਾ ਲੋਹ ਮੈ ਕਿੰਕਰ ਥਾਰੋ॥*
*ਅਪਨਾ ਜਾਨਿ ਕਰੋ ਰਖਵਾਰ॥ ਬਾਹ ਗਹੇ ਕੀ ਲਾਜ ਬਿਚਾਰ॥*

ਮੇਰਾ ਰਖਵਾਲਾ ਤਾਂ ਮਹਾਂਕਾਲ ਅਕਾਲਪੁਰਖ ਹੈ। ਮੈਂ ਨੀਵੀਂ ਤੋਂ ਨੀਵੀਂ ਸੇਵਾ ਕਰਨ ਵਾਲਾ ਉਸਦਾ ਦਾਸ ਹਾਂ। ਜੇ ਮੱਦਦ ਕਰਨ ਲਈ ਮੇਰੀ ਬਾਂਹ ਫੜੀ ਹੈ ਤਾਂ ਇਸ ਦੀ ਲਾਜ ਰੱਖੋ।

ਇਥੇ ਇਹ ਸਭ ਕਥਨ ਬੜੇ ਵਚਿੱਤਰ ਲਗਦੇ ਹਨ। ਇਕ ਪਾਸੇ ਗੁਰੂ ਜੀ ਕ੍ਰਿਸ਼ਨਾਵਤਾਰ ਦਾ ਵਿਸ਼ਾਲ ਗ੍ਰੰਥ ਲਿਖੀ ਜਾ ਰਹੇ ਹਨ ਤੇ ਦੂਜੇ ਪਾਸੇ ਕਹੀ ਜਾ ਰਹੇ ਹਨ ਕਿ ਮੇਰਾ ਇਹਨਾ ਸਭ ਅਵਤਾਰਾਂ ਵਿੱਚ ਕੋਈ ਵਿਸ਼ਵਾਸ਼ ਨਹੀਂ। ਇਸ ਦਾ ਕੀ ਕਾਰਨ

ਹੋਇਆ। ਇਸ ਸਮੱਸਿਆ ਦੇ ਹੱਲ ਲਈ ਸਾਨੂੰ ਪਹਿਲੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਓਟ ਲੈਣੀ ਚਾਹੀਦੀ ਹੈ ਕਿਉਂਕਿ ਗੁਰਮਤਿ ਦੇ ਕਿਸੇ ਸਿਧਾਂਤ ਸੰਬੰਧੀ ਜੋ ਵੀ ਨਿਰਣਾ ਲੈਣਾ ਹੋਵੇ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਰੌਸ਼ਨੀ ਵਿੱਚ ਲਿਆ ਜਾ ਸਕਦਾ ਹੈ। ਗੁਰਬਾਣੀ ਨੇ ਅਵਤਾਰਵਾਦ ਦੇ ਸਿਧਾਂਤ ਨੂੰ ਪ੍ਰਵਾਣ ਨਹੀਂ ਕੀਤਾ। ਗੁਰੂ ਜੀ ਫੁਰਮਾਂਦੇ ਹਨ:

*ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥*

ਭਾਵ ਉਹ ਮੁਖ ਸੜ ਜਾਵੇ ਜਿਹੜਾ ਆਖੇ ਵਾਹਿਗੁਰੂ ਜੂਨਾਂ ਵਿੱਚ ਵੀ ਪੈ ਜਾਂਦਾ ਹੈ। ਮੂਲ ਮੰਤਰ ਵਿੱਚ ਹੀ ਗੁਰੂ ਜੀ ਨੇ ਅਕਾਲ ਪੁਰਖ ਨੂੰ 'ਅਜੂਨੀ' ਕਹਿ ਕੇ ਉਸ ਦੁਆਰਾ ਜਨਮ ਲੈਣ ਦੇ ਸਿਧਾਂਤ ਨੂੰ ਰੱਦ ਕਰ ਦਿੱਤਾ। ਅਵਤਾਰ ਤਾਂ ਅਜੂਨੀ ਨਹੀਂ ਹੁੰਦਾ। ਇਸ ਕਰਕੇ ਜੋ ਜੀਵ ਜੂਨ ਵਿੱਚ ਆਇਆ ਉਹ ਰੱਬ ਨਹੀਂ, ਰੱਬ ਦੀ ਰਚਨਾ ਹੈ, ਭਾਵੇਂ ਰਾਮ ਜੀ ਹਨ ਭਾਵੇਂ ਕ੍ਰਿਸ਼ਨ ਜੀ। ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਅਵਤਾਰਵਾਦ ਦੇ ਸਿਧਾਂਤ ਵਿੱਚ ਆਖਿਰ ਕੀ ਨੁਕਸ ਸੀ ਜਿਸ ਕਰਕੇ ਹਜ਼ਾਰਾਂ ਸਾਲ ਤੋਂ ਪ੍ਰਚਲਿਤ ਇਸ ਵਿਸ਼ਵਾਸ਼ ਨੂੰ ਗੁਰੂ ਜੀ ਨੇ ਸਵੀਕਾਰ ਨਹੀਂ ਕੀਤਾ ? ਇਸ ਦਾ ਉੱਤਰ ਇਹ ਹੈ ਕਿ ਕਰਮ ਅਤੇ ਆਵਾਗੌਣ ਦੇ ਸਿਧਾਂਤ ਆਪਸ ਵਿੱਚ ਇਕ ਦੂਜੇ ਉੱਤੇ ਨਿਰਭਰ ਹਨ। ਜਿਹੋ ਜਿਹੇ ਅਸੀਂ ਕਰਮ ਕਰਦੇ ਹਾਂ ਉਹੋ ਜਿਹੀ ਸਾਨੂੰ ਅਗਲੀ ਜੂਨ ਮਿਲੇਗੀ। ਜਿਸ ਨੇ ਸਭ ਕੰਮ ਨੇਕ ਕੀਤੇ ਹੋਣ, ਪ੍ਰਭੂ ਸਿਮਰਨ ਵਿੱਚ ਜੀਵਨ ਲਾਇਆ ਹੋਵੇ ਕਰਮ ਸਿਧਾਂਤ ਅਨੁਸਾਰ ਉਸ ਮਨੁੱਖ ਨੂੰ ਮੁਕਤੀ ਮਿਲੇਗੀ। ਮੁਕਤੀ ਦਾ ਅਰਥ ਹੈ ਫਿਰ ਤੋਂ ਜੂਨ ਵਿੱਚ ਨਾ ਆਉਣਾ। ਸੋ ਜੂਨਾਂ ਵਿੱਚ ਉਹੀ ਪੈਂਦਾ ਹੈ ਜਿਸ ਨੇ ਕੋਈ ਬੁਰੇ ਕੰਮ ਕੀਤੇ ਹੋਣ। ਇਸ ਸਿਧਾਂਤ ਅਨੁਸਾਰ ਈਸ਼ਵਰ ਨੂੰ ਜਨਮ ਨਹੀਂ ਲੈਣਾ ਚਾਹੀਦਾ। ਜੇ ਈਸ਼ਵਰ ਜਨਮ ਲੈਂਦਾ ਹੈ, ਭਾਵ ਅਵਤਾਰ ਧਾਰਦਾ ਹੈ ਤਾਂ ਇਸ ਦਾ ਅਰਥ ਇਹ ਹੋਇਆ ਕਿ ਉਸ ਨੇ ਕੁਝ ਬੁਰੇ ਕੰਮ ਕੀਤੇ ਹਨ ਤਦ ਜੂਨ ਵਿੱਚ ਪਿਆ। ਪਰ ਕੀ ਈਸ਼ਵਰ ਵੀ ਗਲਤ ਅਨੈਤਿਕ ਕੰਮ ਕਰਦਾ ਹੈ ? ਜੇ ਇਸ ਦਾ ਜਵਾਬ ਨਾਂਹ ਵਿੱਚ ਹੈ ਤਾਂ ਉਹ ਅਵਤਾਰ ਨਹੀਂ ਧਾਰੇਗਾ ਅਤੇ ਜੇ ਹਾਂ ਵਿੱਚ ਹੈ ਤਾਂ ਫਿਰ ਮਨੁੱਖ ਮੰਦੇ ਕੰਮ ਕਰਨ ਤੋਂ ਕਿਉਂ ਹਟਣਗੇ ? ਇਹ ਹੈ ਉਹ ਵੱਡੀ ਸਮੱਸਿਆ ਜਿਸ ਨੂੰ ਆਧਾਰ ਬਣਾ ਕੇ ਗੁਰੂ ਸਾਹਿਬਾਨ ਨੇ ਅਵਤਾਰਵਾਦ ਦੇ ਸਿਧਾਂਤ ਨੂੰ ਨਹੀਂ ਸਵੀਕਾਰਿਆ।

ਹੁਣ ਮਹੱਤਵਪੂਰਨ ਸਵਾਲ ਇਹ ਹੈ ਕਿ ਜੇ ਅਵਤਾਰਵਾਦ ਵਿੱਚ ਵਿਸ਼ਵਾਸ਼ ਨਹੀਂ ਸੀ ਤਾਂ ਗੁਰੂ ਦਸਮ ਪਾਤਸ਼ਾਹ ਨੇ ਅਵਤਾਰਾਂ ਦੀਆਂ ਜੀਵਨ ਖੇਡਾਂ ਉਤੇ ਬਾਣੀ ਰਚਨਾ ਕਿਉਂ ਕੀਤੀ ? ਇਸ ਦਾ ਸਹਿਜੇ ਹੀ ਉੱਤਰ ਮਿਲ ਜਾਂਦਾ ਹੈ ਜਦੋਂ ਅਸੀਂ ਮੱਧ ਯੁੱਗ ਵੱਲ ਰਤਾ ਝਾਤ ਮਾਰਦੇ ਹਾਂ। ਮੁਗਲਾਂ ਦੇ ਅੱਤਿਆਚਾਰਾਂ ਦਾ ਦੌਰ ਜ਼ਾਰੀ ਸੀ। ਪਰਜਾ ਵਿੱਚ ਹਾਹਾਕਾਰ ਮੱਚੀ ਹੋਈ ਸੀ। ਗੁਰੂ ਗੋਬਿੰਦ ਸਿੰਘ ਜੀ ਪਾਸ ਜਿਹੜੇ ਲੋਕ ਹਜ਼ਾਰਾਂ ਦੀ

ਗਿਣਤੀ ਵਿੱਚ ਅੰਮ੍ਰਿਤ ਛਕਣ ਵਾਸਤੇ ਆ ਰਹੇ ਸਨ ਉਹਨਾਂ ਦਾ ਪਰਿਵਾਰਕ ਪਿਛੋਕੜ ਹਿੰਦੂ ਸੀ। ਭਾਵੇਂ ਹਿੰਦੁਸਤਾਨ ਵਿਚਲੀ ਪਰਜਾ ਦਾ ਬਹੁਮੱਤ ਨਿੱਸਲ ਹੋ ਚੁਕਾ ਸੀ, ਆਸ ਉਮੀਦ ਤਿਆਗ ਚੁਕਾ ਸੀ ਪਰ ਜੇ ਖਾਲਸੇ ਦਾ ਵਿਕਾਸ ਕਰਨਾ ਸੀ ਤਾਂ ਇਸੇ ਨਿਢਾਲ ਹੋ ਚੁਕੇ ਭਾਈਚਾਰੇ ਨੂੰ ਜਾਗ੍ਰਿਤ ਕਰਨਾ ਪੈਣਾ ਸੀ। ਮੁਸਲਮਾਨਾਂ ਨੇ ਤਾਂ ਅੰਮ੍ਰਿਤ ਛਕ ਕੇ ਸਿੰਘ ਨਹੀਂ ਸਜਣਾ ਸੀ। ਬਹੁਤ ਸਾਰੇ ਅਜਿਹੇ ਹਿੰਦੂ, ਨੌਜਵਾਨ, ਜਿਨ੍ਹਾਂ ਦੀ ਅਣਖ ਬਰਕਰਾਰ ਸੀ, ਉਨ੍ਹਾਂ ਨੇ ਮਹਿਸੂਸ ਕੀਤਾ ਕਿ ਜੁਲਮ ਦੀ ਹਨੇਰੀ ਵਿੱਚੋਂ ਗੁਰੂ ਕਲਗੀਧਰ ਪਾਤਸ਼ਾਹ ਹੀ ਕੱਢ ਸਕਦੇ ਹਨ। ਉਹ ਸਿੰਘ ਸਜ ਗਏ। ਜਿਹੜੇ ਅਜੇ ਤਿਆਰ ਨਹੀਂ ਸਨ, ਉਨ੍ਹਾਂ ਨੂੰ ਪੁਰਾਣੇ ਭਾਰਤੀ ਵਿਰਸੇ ਦੀ ਸੂਝ ਬੂਝ ਵੀ ਦੇਣੀ ਜ਼ਰੂਰੀ ਸੀ ਅਤੇ ਗੁਰਮਤਿ ਦੇ ਉਚੇ ਆਦਰਸ਼ਾਂ ਬਾਰੇ ਵੀ ਦੱਸਣਾ ਸੀ। ਜੰਗਾਂ ਜੁੱਧਾਂ ਦਾ ਦੌਰ ਸਾਹਮਣੇ ਦਿੱਸ ਰਿਹਾ ਸੀ ਤੇ ਧਰਮ ਯੁੱਧ ਤੋਂ ਬਗੈਰ ਗੁਲਾਮੀ ਤੋਂ ਨਿਜਾਤ ਨਹੀਂ ਮਿਲਣੀ ਸੀ। ਪੂਰੀ ਕੌਮ ਨੂੰ ਯੁੱਧ ਲਈ ਤਿਆਰ ਕਰਨ ਵਾਸਤੇ ਪਹਿਲੋਂ ਮਾਨਸਿਕ ਅਵਸਥਾ ਬਦਲਣੀ ਪੈਣੀ ਸੀ, ਮਨ ਦੇ ਰੋਗ ਦੂਰ ਕਰਕੇ ਟੱਕਰ ਲੈਣੀ ਸੀ। ਇਸੇ ਕਰਕੇ ਗੁਰੂ ਜੀ ਕ੍ਰਿਸ਼ਨਾਵਤਾਰ ਗ੍ਰੰਥ ਦੇ ਅਖੀਰ ਵਿੱਚ ਫੁਰਮਾਂਦੇ ਹਨ:

*ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥*
*ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ॥*

ਚੰਡੀ ਦੀ ਵਾਰ ਲਿਖਣ ਦਾ ਮਨੋਰਥ ਵੀ ਇਹੋ ਸੀ ਕਿ ਜੇ ਕਿਸੇ ਸਮੇਂ ਇਕ ਇਸਤਰੀ ਸਾਹਸਪੂਰਣ ਜੰਗ ਲੜ ਕੇ ਦੈਂਤਾਂ ਦੁਸ਼ਟਾਂ ਦਾ ਨਾਸ਼ ਕਰ ਗਈ ਸੀ ਤਾਂ ਅੱਜ ਦੀਆਂ ਔਰਤਾਂ ਅਜਿਹਾ ਕਿਉਂ ਨਹੀਂ ਕਰ ਸਕਦੀਆਂ ? ਇਹੀ ਭਾਵਨਾ ਅਵਤਾਰਾਂ ਦੀ ਰਚਨਾ ਕਰਨ ਪਿੱਛੇ ਦਿਸਦੀ ਹੈ। ਅਕਾਲ ਉਸਤਤਿ ਵਿੱਚ ਗੁਰੂ ਜੀ ਫੁਰਮਾਂਦੇ ਹਨ:

*ਏਕ ਸਿਵ ਭਏ ਏਕ ਗਏ ਏਕ ਫੇਰ ਭਏ*
*ਰਾਮ ਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ॥*

ਅਤੇ ਬਚਿਤ੍ਰ ਨਾਟਕ ਵਿੱਚ ਫੁਰਮਾਇਆ ਹੈ:

*ਜਿਤੇ ਰਾਮ ਹੁਏ॥ ਸਭੈ ਅੰਤਿ ਮੂਏ॥*
*ਜਿਤੇ ਕ੍ਰਿਸਨ ਹ੍ਵੈ ਹੈ॥ ਸਭੈ ਅੰਤਿ ਜੈ ਹੈ॥*

ਕ੍ਰਿਸ਼ਨਾਵਤਾਰ ਗ੍ਰੰਥ ਦੇ ਅੰਤ ਵਿੱਚ ਗੁਰੂ ਜੀ ਦੀਆਂ ਪੰਕਤੀਆਂ ਧਿਆਨ ਦੇਣ ਯੋਗ ਹਨ:

*ਛਤ੍ਰੀ ਕੋ ਪੂਤ ਹੋ ਬਾਮ੍ਹਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ॥*
*ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ ਤੁਹਿ ਤਿਆਗਿ ਕਹਾ ਚਿਤ ਤਾ ਮੈ ਧਰੋ॥*
*ਅਬ ਰੀਝਿ ਕੈ ਦੇਹੁ ਵਹੈ ਹਮ ਕੋ ਜੋਊ ਹਉ ਬਿਨਤੀ ਕਰ ਜੋਰਿ ਕਰੋ॥*

*ਜਬ ਆਉ ਕੀ ਅਉਧਿ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝਿ ਮਰੋ॥*

ਭਾਵ, ਮੈਂ ਪੁਜਾਰੀ ਨਹੀਂ ਹਾਂ, ਖੱਤਰੀ ਦਾ ਪੁੱਤਰ ਹਾਂ। ਮੈਨੂੰ ਨਹੀਂ ਪਤਾ ਕਿ ਤਪ ਤੇ ਤਪੱਸਿਆ ਕੀ ਹੁੰਦੀ ਹੈ। ਘਰ ਬਾਰ ਦੇ ਜੰਜਾਲਾਂ ਤੋਂ ਮੁਕਤ ਹੋ ਕੇ ਮੈਂ ਤੇਰੇ ਚਰਨਾਂ ਵਲ ਹੀ ਹਮੇਸ਼ਾਂ ਧਿਆਨ ਲਾਇਆ ਹੈ। ਹੁਣ ਮੇਰੀ ਰੀਝ ਪੂਰੀ ਕਰ। ਹੁਣ ਮੇਰੀ ਬੇਨਤੀ ਸੁਣ, ਉਹ ਬੇਨਤੀ ਜਿਹੜੀ ਮੈਂ ਹੱਥ ਜੋੜ ਜੋੜ ਕਰ ਰਿਹਾ ਹਾਂ। ਉਹ ਬੇਨਤੀ ਇਹ ਹੈ ਕਿ ਜਦੋਂ ਸਾਹਾਂ ਦੀ ਲੜੀ ਨੇ ਮੁੱਕਣਾ ਹੀ ਮੁੱਕਣਾ ਹੈ, ਤਾਂ ਫਿਰ ਮੈਂ ਜੰਗ ਦੇ ਮੈਦਾਨ ਵਿੱਚ, ਧਰਮ ਯੁੱਧ ਕਰਦਾ ਹੋਇਆ ਲੜ ਕੇ ਪ੍ਰਾਣ ਤਿਆਗਾਂ।

ਇਹ ਪੰਕਤੀਆਂ ਸਪਸ਼ਟ ਕਰਦੀਆਂ ਹਨ ਕਿ ਕ੍ਰਿਸ਼ਨਾਵਤਾਰ ਗ੍ਰੰਥ ਦੀ ਰਚਨਾ ਜੰਗ ਲਈ ਉਤਸ਼ਾਹ ਪੈਦਾ ਕਰਨ ਦੇ ਮਨੋਰਥ ਨਾਲ ਕੀਤੀ ਗਈ ਹੈ ਕਿਉਂਕਿ ਗੁਰੂ ਜੀ ਹੱਕ ਸੱਚ ਵਾਸਤੇ ਜੰਗ ਦੇ ਮੈਦਾਨ ਵਿੱਚ ਪ੍ਰਾਣ ਤਿਆਗਣ ਦੀਆਂ ਵਾਹਿਗੁਰੂ ਅੱਗੇ ਬੇਨਤੀਆਂ ਕਰ ਰਹੇ ਹਨ।

ਬਚਿੱਤ੍ਰ ਨਾਟਕ ਵਿੱਚ ਵੀ ਗੁਰੂ ਜੀ ਨੇ ਇਸ਼ਾਰੇ ਕੀਤੇ ਹਨ ਕਿ ਸੰਸਾਰ ਵਿੱਚ ਜਨਮ ਲੈ ਕੇ ਜਿਹੜੇ ਮਹਾਂਪੁਰਖ ਆਏ, ਉਹ ਰੱਬ ਦੇ ਭਗਤ ਸਨ, ਪਰ ਉਨ੍ਹਾਂ ਨੇ ਆਪਣਾ ਹੀ ਨਾਮ ਜਪਾਉਣਾ ਸ਼ੁਰੂ ਕਰ ਦਿੱਤਾ:

*ਬ੍ਰਹਮਾ ਆਪ ਪਾਰਬ੍ਰਹਮ ਬਖਾਨਾ॥*
*ਪ੍ਰਭ ਕੋ ਪ੍ਰਭੂ ਨ ਕਿਹਨੂੰ ਜਾਨਾ॥*
*ਪਰਮ ਤਤ ਕੋ ਜਿਨ ਨ ਪਛਾਨਾ॥*
*ਤਿਨ ਕਰਿ ਈਸੁਰ ਤਿਨ ਕਹੁ ਮਾਨਾ॥*

ਭਾਵ ਬ੍ਰਹਮਾ ਜੀ ਆਪਣੇ ਆਪ ਨੂੰ ਪਾਰਬ੍ਰਹਮ ਅਖਵਾਉਣ ਲੱਗ ਪਏ। ਪ੍ਰਭੂ ਨੂੰ ਪ੍ਰਭੂ ਕਿਸੇ ਨੇ ਨਹੀਂ ਕਿਹਾ। ਜਿਨ੍ਹਾਂ ਮਨੁੱਖਾਂ ਨੇ ਪਰਮ ਤੱਤ ਨੂੰ ਪਛਾਣਿਆ ਨਹੀਂ ਹੈ, ਉਹੀ ਅਵਤਾਰਾਂ ਨੂੰ ਵਾਹਿਗੁਰੂ ਆਖਦੇ ਹਨ।

ਗੁਰੂ ਜੀ ਨੇ ਦੇਖਿਆ ਕਿ ਮਹਾਂਪੁਰਖਾਂ ਨੂੰ ਲੋਕ ਰੱਬ ਹੀ ਕਹਿਣ ਲੱਗ ਪਏ, ਕਿਤੇ ਮੈਨੂੰ ਵੀ ਈਸ਼ਵਰ ਦਾ ਅਵਤਾਰ ਨਾ ਕਹਿਣ ਲੱਗ ਪੈਣ, ਇਸੇ ਕਰਕੇ ਉਨ੍ਹਾਂ ਨੇ ਫੁਰਮਾਇਆ:

*ਜੋ ਹਮ ਕੋ ਪਰਮੇਸੁਰ ਉਚਰਿਹੈ॥ ਤੇ ਸਭ ਨਰਕ ਕੁੰਡ ਮਹਿ ਪਰਿਹੈ॥*
*ਮੋ ਕੋ ਦਾਸੁ ਤਵਨ ਕਾ ਜਾਨੋ॥ ਯਾ ਮੈ ਭੇਦੁ ਨ ਰੰਚ ਪਛਾਨੋ॥*
*ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨਿ ਆਯੋ ਜਗਤ ਤਮਾਸਾ॥*

ਗੁਰੂ ਕਲਗੀਧਰ ਪਾਤਸ਼ਾਹ ਨੇ ਕ੍ਰਿਸਨਾਵਤਾਰ ਗ੍ਰੰਥ ਦੀ ਰਚਨਾ ਸ੍ਰੀ ਆਨੰਦਪੁਰ ਸਾਹਿਬ ਦੇ ਸਥਾਨ ਤੇ ਕੀਤੀ। ਗੁਰੂ ਜੀ ਨੇ ਆਪਣੀ ਕਥਾ ਦਾ ਆਧਾਰ ਭਾਗਵਤਪੁਰਾਣ

ਦੇ ਦਸਵੇਂ ਸਕੰਧ ਨੂੰ ਬਣਾਇਆ ਹੈ। ਦਸਵੇਂ ਸਕੰਧ ਦਾ ਨਾਮ ਭਾਗਵਤਪੁਰਾਣ ਵਿੱਚ ਸਾਂਖ ਅਧਿਆਇ ਲਿਖਿਆ ਹੋਇਆ ਹੈ ਪਰ ਗੁਰੂ ਜੀ ਨੇ ਇਸ ਦਾ ਨਾਮ ਦਸਮ ਸਕੰਧ ਹੀ ਰਹਿਣ ਦਿੱਤਾ ਹੈ। ਰਚਨਾ ਦੇ ਅੰਤ ਵਿੱਚ ਗੁਰੂ ਜੀ ਖੁਦ ਹੀ ਰਚਣਕਾਲ ਦਾ ਵੇਰਵਾ ਦਿੰਦੇ ਹੋਏ ਲਿਖਦੇ ਹਨ ਕਿ ਇਹ ਗ੍ਰੰਥ ਸੰਮਤ 1745 ਦੇ ਸਾਵਣ ਮਹੀਨੇ ਦੀ ਚਾਨਣੀ ਸੱਤਵੀਂ ਥਿੱਤ ਨੂੰ ਸੰਪੂਰਣ ਹੋਇਆ ਜਿਸ ਅਨੁਸਾਰ ਮੰਗਲਵਾਰ 24 ਜੁਲਾਈ 1688 ਈਸਵੀ ਸਨ ਇਸ ਦੇ ਮੁਕੰਮਲ ਹੋਣ ਦਾ ਦਿਨ ਹੈ। ਗ੍ਰੰਥ ਦੇ ਕੁੱਲ 2492 ਬੰਦ ਹਨ ਤੇ ਅਖੀਰਲੇ ਬੰਦ ਭਾਵ 2492 ਅੰਕ ਵਾਲੇ ਬੰਦ ਨੇ ਕ੍ਰਿਸ਼ਨਾਵਤਾਰ ਬਾਣੀ ਦੇ ਉਦੇਸ਼ ਅਤੇ ਨਾਲ ਹੀ ਗੁਰਮਤਿ ਦੇ ਸਿਧਾਤਾਂ ਦਾ ਮਨੋਰਥ ਸਪਸ਼ਟ ਕਰ ਦਿੱਤਾ ਹੈ:

*ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥*
*ਦੇਹ ਅਨਿਤ ਨ ਨਿਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥*



# ਵਾਰ ਮਾਝ: ਕਾਲ ਚੇਤਨਾ ਦੇ ਸੰਦਰਭ ਵਿੱਚ

ਜਟਿਲ ਸਮੱਸਿਆਵਾਂ ਸੁਖੈਨਤਾ ਨਾਲ ਹੱਲ ਕਰ ਸਕੀਏ, ਇਸ ਮਨੋਰਥ ਨਾਲ ਮਨੁੱਖੀ ਚੇਤਨਾ ਦਾ ਅਸੀਂ ਤਿੰਨ ਹਿੱਸਿਆਂ ਵਿਚ ਵਰਗੀਕਰਨ ਕਰ ਲਿਆ ਹੈ:

1. ਚੌੜਾਈ (ਪੁਲਾੜ ਵੰਡ ਜਾਂ ਦਿਸ਼ਾ ਖੰਡ)
2. ਲੰਬਾਈ (ਲੌਕਿਕ ਵੰਡ ਜਾਂ ਕਾਲ ਖੰਡ)
3. ਡੂੰਘਾਈ (ਮੈਂ, ਤੂੰ, ਇਹ, ਉਹ, ਆਤਮਪਰਕ, ਵਸਤੂਪਰਕ ਖੰਡ)

ਇਸ ਪੇਪਰ ਵਿਚ ਵਾਰ ਮਾਝ ਦਾ ਅਧਿਐਨ ਲੌਕਿਕ ਵੰਡ (ਜਾਂ ਕਾਲਖੰਡ) ਦੇ ਵਰਗ ਨੂੰ ਆਧਾਰ ਬਣਾ ਕੇ ਕੀਤਾ ਗਿਆ ਹੈ।

ਵਰਤਮਾਨ ਕਾਲ ਨੂੰ ਅਸੀਂ ਆਪਣੇ ਜੀਵਨ ਵਿਚ ਭੂਤਕਾਲੀ ਯਾਦਾਂ ਅਨੁਸਾਰ ਪਰਿਵਰਤਿਤ ਕਰਦੇ ਹਾਂ। ਵਰਤਮਾਨ ਅਤੇ ਭੂਤਕਾਲੀ ਯਾਦਾਂ ਦੁਆਰਾ ਭਵਿੱਖਤ ਦੀ ਰੂਪ-ਰੇਖਾ ਦਾ ਨਿਰਮਾਣ ਹੁੰਦਾ ਹੈ। ਇਸ ਤੱਥ ਨੂੰ ਵਧੇਰੇ ਸੁਗਮਤਾ ਨਾਲ ਸਪੱਸ਼ਟ ਕਰਨ ਦੀ ਲੋੜ ਹੈ।

(**ੳ**) ਭੂਤਕਾਲ ਕਈ ਤਰੀਕਿਆਂ ਨਾਲ ਸਾਨੂੰ ਪ੍ਰਭਾਵਿਤ ਕਰਦਾ ਹੈ। ਅਸੀਂ ਭੂਤ ਵਿਚ ਵਾਪਰੀ ਘਟਨਾ ਨੂੰ ਨਾਪਸੰਦ ਕਰ ਸਕਦੇ ਹਾਂ ਪਰ ਇਸ ਨੂੰ ਆਪਣੀ ਯਾਦਦਾਸ਼ਤ ਵਿਚੋਂ ਕੱਢ ਦੇਈਏ ਇਹ ਸਾਡੇ ਲਈ ਸੰਭਵ ਨਹੀਂ। ਕੁਝ ਕੰਮਾਂ ਕਾਰਨ ਆਪਣੇ ਆਪ ਉੱਤੇ ਲਾਹਨਤ ਪਾਉਂਦੇ ਹਾਂ ਕਿ ਅਜਿਹਾ ਕਿਉਂ ਕੀਤਾ ਅਤੇ ਜੇ ਅਕਲ ਆਈ ਹੈ ਤਾਂ ਦੇਰ ਹੋ ਚੁਕੀ ਹੈ। ਸਭ ਕੁਝ ਵਿਗੜ ਚੁੱਕਾ ਹੈ। ਪਛਤਾਵੇ ਦਾ ਲਾਭ ਨਹੀਂ ਪਰ ਪਛਤਾਉਂਦੇ ਹਾਂ। 'ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ॥' ਜੋ ਵਿਗੜ ਗਿਆ ਉਹ ਠੀਕ ਨਹੀਂ ਹੁੰਦਾ। ਜੋ ਤੁਰ ਗਏ ਸੋ ਵਾਪਸ ਨਹੀਂ ਆਉਂਦੇ। ਬਾਬਾ ਫਰੀਦ ਜੀ ਇਸੇ ਕਥਨ ਨੂੰ 'ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ' ਆਖਦੇ ਹਨ।

ਭੂਤਕਾਲ ਦੀਆਂ ਕੁਝ ਯਾਦਾਂ ਬੜੀਆਂ ਖ਼ੂਬਸੂਰਤ ਹਨ। ਪਰ ਉਹ ਵੀ ਦੁਖੀ ਕਰਦੀਆਂ ਹਨ ਕਿਉਂਕਿ ਅਦਨ ਦੇ ਬਾਗ ਸਾਥੋਂ ਖੁੱਸ ਚੁੱਕੇ ਹਨ। ਦਸ ਸਾਲ ਬਾਲਪਣ ਵਿਚ ਲੰਘੇ। ਵੀਹ ਸਾਲ ਤੱਕ ਜੁਆਨੀ ਆ ਗਈ, ਤੀਹਾਂ ਵਿਚ ਆਪਣੀ ਸੁੰਦਰਤਾ ਦਾ ਅਹਿਸਾਸ ਹੋਇਆ ਤੇ ਇਉਂ ਇਕ ਵਕਤ ਆਇਆ ਜਦੋਂ ਪਗੜੀ ਖਿਸਕਣ ਲੱਗੀ,

ਬੁੱਧੀ ਕੰਮ ਕਰਨੋਂ ਜਾਂਦੀ ਰਹੀ ਤੇ ਮੰਜੇ ਤੋਂ ਉੱਠਣਯੋਗ ਨਾ ਰਹੇ। ਫਿਰ ਅਹਿਸਾਸ ਹੋਇਆ ਕਿ ਇਸ ਸੰਸਾਰ ਨੂੰ ਸਦਾ ਥਿਰ ਤੇ ਸਦਾ ਮਾਣਨਯੋਗ ਸਮਝਦੇ ਸਾਂ ਉਹ ਤਾਂ ਧੂੰਏ ਦਾ ਮਹਲ ਨਿਕਲਿਆ ਜੋ ਪਲ ਵਿਚ ਛਾਈਂ ਮਾਈਂ ਹੋ ਗਿਆ।

(**ਅ**) ਭਵਿੱਖ ਨੇ ਸਾਨੂੰ ਨ੍ਹੇਰੇ ਵਿਚ ਰੱਖਿਆ ਹੋਇਆ ਹੈ ਪਰ ਅਸੀਂ ਉਸ ਦੇ ਪੰਜੇ ਵਿਚ ਜਕੜੇ ਹੋਏ ਹਾਂ। ਕਈ ਵਾਰ ਬੜਾ ਪੱਕਾ ਵਿਸ਼ਵਾਸ ਹੁੰਦਾ ਹੈ ਕਿ ਫਲਾਣਾ ਕੰਮ ਸਹੀ ਹੋ ਜਾਵੇਗਾ, ਪਰ ਭਵਿੱਖਤ ਕਲਪਨਾ ਨੂੰ ਗਲਤ ਸਾਬਤ ਕਰਕੇ ਬੁੱਧੀ ਦਾ ਅਪਮਾਨ ਕਰਦਾ ਹੈ। ਜਦੋਂ ਸਰਕਾਰ ਹੜ੍ਹਾਂ ਦੀ ਮਾਰ ਤੋਂ ਪਰਜਾ ਨੂੰ ਬਚਾਣ ਦੇ ਸਾਰੇ ਪ੍ਰਬੰਧ ਮੁਕੰਮਲ ਕਰ ਲੈਣ ਦਾ ਐਲਾਨ ਕਰਦੀ ਹੈ ਤਾਂ ਪਤਾ ਲੱਗਦਾ ਹੈ ਕਿ ਹੜ੍ਹ ਦੀ ਥਾਂ ਸੋਕੇ ਦੀ ਮਾਰ ਹੇਠ ਆ ਗਏ ਹਾਂ। ਸਾਨੂੰ ਹੜ੍ਹਾਂ ਤੋਂ ਬਚਾਣ ਦਾ ਪ੍ਰਬੰਧ ਹੋਇਆ ਪਰ ਸੋਕੇ ਨਾਲ ਮਰ ਗਏ। ਭਵਿੱਖ ਪੂਰੀ ਤਰ੍ਹਾਂ ਅਣਜਾਣਿਆਂ ਅਣਬੁੱਝਿਆ ਸੰਸਾਰ ਹੈ ਜਿਹੜਾ ਕਦੀ ਕਦੀ ਸਾਨੂੰ ਉਤਸ਼ਾਹਿਤ ਕਰਦਾ ਹੈ ਪਰ ਭੈ ਭੀਤ ਬੜੀ ਵਾਰੀ ਕਰਦਾ ਹੈ:

*ਦਿਸੈ ਸੁਣੀਐ ਜਾਣੀਐ ਥਾਉ ਨ ਪਾਇਆ ਜਾਇ॥*

*ਰੁਹਨਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥*

ਭਵਿੱਖਤ ਦੀ ਥਾਹ ਪਾਉਣ ਦੇ ਮਸਲੇ ਵਿਚ ਅਸੀਂ ਸਭ ਅਪਾਹਜ ਅਤੇ ਲਾਚਾਰ ਹਾਂ। ਭਵਿੱਖ ਅਚੰਭੇਜਨਕ ਸੁਗਾਤਾਂ ਲਿਆਉਂਦਾ ਹੈ ਜਿਸ ਵਿਚ ਦੁਖ ਅਤੇ ਸੁਖ ਦੋਵੇਂ ਸ਼ਾਮਲ ਹਨ। ਜੇ ਗਣਿਤ ਦੇ ਨਤੀਜਿਆਂ ਵਾਂਗ ਭਵਿੱਖਤ ਨਿਸ਼ਚਿਤ ਹੁੰਦਾ ਤਾਂ ਜੀਵਨ ਵਿਚੋਂ ਉਲਾਸ, ਵਿਸਮਾਦ, ਅਚੰਭਾ ਉਤਸ਼ਾਹ ਅਤੇ ਕਲਪਨਾ ਸਭ ਲੋਪ ਹੋ ਜਾਂਦੇ, ਸਭ ਸੰਵੇਦਨਾਵਾਂ ਖੁੰਢੀਆਂ ਹੋ ਜਾਂਦੀਆਂ।

ਮਨ ਵਚਿੱਤਰ ਨਤੀਜੇ ਸੁਣਨ ਲਈ ਤਤਪਰ ਰਹਿੰਦਾ ਹੈ। ਅਸੀਂ ਕੇਵਲ ਇਹ ਨਹੀਂ ਚਾਹੁੰਦੇ ਕਿ ਸਾਡੀਆਂ ਇੱਛਾਵਾਂ ਪੂਰੀਆਂ ਹੋਣ ਸਗੋਂ ਚਾਹੁੰਦੇ ਹਾਂ ਜਲਦੀ ਜਲਦੀ ਪੂਰੀਆਂ ਹੋਣ। ਮੇਰੇ ਇਕ ਮਿੱਤਰ ਨੂੰ ਚੰਗਾ ਪੜ੍ਹਨ ਦੇ ਬਾਵਜੂਦ ਨੌਕਰੀ ਨਾ ਮਿਲੀ। ਉਦਾਸ ਸੀ। ਮੈਂ ਕਿਹਾ ਦੁਖੀ ਨਾ ਹੋ। ਰੱਬ ਦੇ ਘਰ ਦੇਰ ਹੈ ਅੰਧੇਰ ਨਹੀਂ। ਉਸ ਨੇ ਜਵਾਬ ਦਿੱਤਾ ਦੇਰ ਹੀ ਤਾਂ ਸਭ ਤੋਂ ਵੱਡਾ ਅੰਧੇਰ ਹੈ।

*ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ...*
*ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ॥*

ਭੂਤਕਾਲ ਵਿਚ ਜਿਹੜੇ ਰੰਗਦਾਰ ਫੁੱਲਾਂ ਦੇ ਬੀਜ ਬੀਜੇ ਸਨ, ਭਵਿੱਖ ਵਿਚ ਉਨ੍ਹਾਂ ਵਿਚੋਂ ਕੰਡਿਆਲੀਆਂ ਥੋਹਰਾਂ ਉੱਗੀਆਂ। ਪ੍ਰੋ. ਪੂਰਨ ਸਿੰਘ ਲਿਖਦੇ ਹਨ ਕਿ ਧਨ ਇਕੱਠਾ ਕਰਨ ਦਾ ਰੁਝਾਨ ਮਾਰੂਥਲ ਵਿਚ ਕਾਫਲੇ ਨਾਲ ਤੁਰੇ ਜਾਂਦੇ ਕੁੱਤੇ ਵਾਂਗ ਹੈ ਜੋ ਰੇਤ ਵਿਚ ਇਕ ਆਸ ਨਾਲ ਹੱਡੀਆਂ ਦੱਬਦਾ ਜਾਂਦਾ ਹੈ ਕਿ ਕਦੀ ਫਿਰ ਕੰਮ

ਆਉਣਗੀਆਂ:

*ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥*
*ਹਟ ਪਟਣ ਬਾਜਾਰ ਹੁਕਮੀ ਢਹਿਸੀਓ॥*
*ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥*
*ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥*

(ੲ) ਮਨ ਦੀ ਅਤਿ ਸੂਖਮ ਤਰੰਗ ਜਿਹੜੀ ਕਾਲ ਦੇ ਇਕਦਮ ਰੂ-ਬ-ਰੂ ਹੈ, ਦਾ ਨਾਮ ਵਰਤਮਾਨ ਹੈ। ਵਰਤਮਾਨ ਕੇਵਲ ਇਕ ਬਿੰਦੂ ਹੈ ਜਿਸ ਦੀ ਕੋਈ ਡਾਈਮੈਨਸ਼ਨ ਨਹੀਂ, ਕੋਈ ਦਿਸ਼ਾ ਨਹੀਂ। ਬਿੰਦੂ ਵਾਂਗ ਨਾ ਇਸ ਦੀ ਮਿਣਤੀ ਹੋ ਸਕਦੀ ਹੈ ਨਾ ਇਹ ਪਕੜ ਵਿਚ ਆ ਸਕਦਾ ਹੈ। ਬਿੰਦੂ ਵਾਂਗ ਇਸ ਦਾ ਪਸਾਰਾ ਅਨੰਤ ਤੱਕ ਹੋ ਸਕਦਾ ਹੈ। ਭੂਤ ਤੱਕ ਯਾਦਦਾਸ਼ਤ ਰਾਹੀਂ ਅਤੇ ਭਵਿੱਖ ਤੱਕ ਅਸੀਂ ਕਲਪਨਾ ਰਾਹੀਂ ਅੱਪੜਦੇ ਹਾਂ। ਕਾਲ ਜਾਣਨ ਦੀ ਪ੍ਰਕਿਰਿਆ ਹੈ, ਗਿਆਨ ਨਹੀਂ। ਕਾਲ ਕੇਵਲ ਪ੍ਰਕਿਰਿਆ ਹੈ, ਪ੍ਰਕਿਰਿਆ ਦਾ ਨਤੀਜਾ ਨਹੀਂ। ਵਰਤਮਾਨ, ਪੁਲਾੜ ਵਿਚ ਲਟਕਦਾ ਉਹ ਪੈਂਡੂਲਮ ਹੈ ਜਿਹੜਾ ਇਕ ਪਾਸੇ ਭੂਤ ਵੱਲ ਜਾਂਦਾ ਹੈ ਦੂਜੇ ਪਾਸੇ ਭਵਿੱਖਤ ਵੱਲ। ਅਜਿਹਾ ਕਰਦਿਆਂ ਅਤੇ ਦੇਖਦਿਆਂ ਤੇਜ਼ੀ ਨਾਲ ਅਸੀਂ ਮੌਤ ਵੱਲ ਵੱਧ ਰਹੇ ਹਾਂ:

*ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ॥*
*ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ॥*

**ਅਕਾਲੀ ਹੋਂਦ**: ਤਿੰਨ ਕਾਲਾਂ ਉੱਤੇ ਪੰਛੀ ਝਾਤ ਮਾਰਨ ਮਗਰੋਂ ਇਹ ਸਮਝਣਾ ਜ਼ਰੂਰੀ ਹੈ ਕਿ ਅਕਾਲੀ ਹੋਂਦ ਤੋਂ ਕੀ ਭਾਵ ਹੈ। ਅਕਾਲੀ ਹੋਂਦ ਪਲ ਪਲ ਗੁਜ਼ਰਦੀ ਉਹ ਜ਼ਿੰਦਗੀ ਹੈ ਜਿਸ ਵਿਚ ਭੂਤ ਭਵਿੱਖ ਤੇ ਵਰਤਮਾਨ ਦਾ ਚਿੰਤਨ ਨਹੀਂ। ਜਿਵੇਂ ਮਹਾਨ ਸੰਗੀਤਕਾਰ ਸਹਜ ਸੁਭਾਇ ਸੁਰਾਂ ਨਾਲ ਖੇਡਦਾ ਹੈ, ਇਸੇ ਪ੍ਰਕਾਰ ਬ੍ਰਹਮਗਿਆਨੀ ਜੀਵਨ ਅਤੇ ਮੌਤ ਨਾਲ ਖੇਡਦਾ ਹੈ। ਅਸੀਂ ਦੁਨੀਆਦਾਰ ਲੋਕ ਭੂਤਕਾਲ ਦੀ ਲਾਸ਼ ਮੋਢਿਆਂ ਉੱਤੇ ਚੁਕੀ ਫਿਰ ਰਹੇ ਹਾਂ। ਭੂਤਕਾਲ ਨੂੰ ਕੇਵਲ ਇਸ ਕਰਕੇ ਚੁਕੀ ਫਿਰ ਰਹੇ ਹਾਂ ਕਿਉਂਕਿ ਇਸ ਨੂੰ ਅਸੀਂ ਜਾਣਦੇ ਹਾਂ, ਜਾਂ ਕਹੋ ਇਹ ਸਾਡੀ ਸ਼ਖ਼ਸੀਅਤ ਨਾਲ ਨੱਥੀ ਕੀਤੇ ਦਸਤਾਵੇਜ਼ ਹਨ। ਬਿਰਖਾਂ ਵਾਂਗ ਅਸੀਂ ਪੁਰਾਣੇ ਪੱਤਿਆਂ ਨੂੰ ਸੁੱਟਦੇ ਨਹੀਂ ਇਸੇ ਕਰਕੇ ਸਾਡੇ ਉੱਤੇ ਬਸੰਤ ਬਹਾਰਾਂ ਮਿਹਰਬਾਨ ਨਹੀਂ ਹੁੰਦੀਆਂ।

ਕਦੀ ਅਸੀਂ ਰਾਜ ਭਾਗ ਵਿਚ ਤ੍ਰਿਪਤੀ ਲੱਭਦੇ ਹਾਂ, ਕਦੀ ਤਿਆਗ ਵਿੱਚ। ਕਦੀ ਆਖਦੇ ਹਾਂ ਗ੍ਰਹਿਸਥ ਚੰਗੀ ਹੈ ਕਦੀ ਬ੍ਰਹਮਚਰਜ ਦਾ ਪਰਚਾਰ ਕਰਦੇ ਹਾਂ। ਕਦੀ ਆਖਦੇ ਹਾਂ ਵਿਕਾਰਾਂ ਤੋਂ ਬਚੋ ਤੇ ਕਦੀ ਆਖਦੇ ਹਾਂ ਸੰਸਾਰ ਵਿਚ ਪ੍ਰਗਤੀ ਲਾਲਸਾਵਾਂ ਵਿਚੋਂ ਹੀ ਹੋਈ ਹੈ। ਅਨੁਭਵੀ ਮਨੁੱਖ ਲਈ ਇਹ ਸਾਰੇ ਵਿਰੋਧ ਬੇਕਾਰ ਹਨ:

*ਸੁਇਨੇ ਕੇ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ॥*
*ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ॥*
*ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ॥*
*ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ॥*
*ਹੋਇ ਕੁਚੀਲੁ ਰਹਾ ਮਲੁਧਾਰੀ ਦੁਰਮਤਿ ਮਤਿ ਵਿਕਾਰ॥*
*ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ॥*

ਸਦਾਚਾਰ ਸ਼ਾਸਤਰ ਅਨੁਸਾਰ ਅਹੰ ਪਰਮ ਵਿਕਾਰ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਇਸ ਨੂੰ ਪ੍ਰਭੂ ਪ੍ਰਾਪਤੀ ਦੇ ਮਾਰਗ ਵਿਚ ਰੁਕਾਵਟ ਦੱਸਿਆ ਹੈ। ਅਹੰ ਦੀ ਸਮਾਪਤੀ ਮਾਦੀ ਅਤੇ ਲੌਕਿਕ ਵਸਤਾਂ ਦੇ ਬੰਧਨ ਤੋਂ ਸੰਪੂਰਨ ਸੁਤੰਤਰਤਾ ਹੈ ਤੇ ਇਹੀ ਸੁਤੰਤਰਤਾ ਅਕਾਲੀ ਜੀਵਨ ਪੰਧ ਹੈ ਪਰ ਦੁਨੀਆਦਾਰ ਲੋਕ ਇਹ ਜਾਣਦੇ ਹੋਏ ਵੀ ਕਿ ਕੀ ਸਹੀ ਹੈ ਕੀ ਗਲਤ, ਕੀ ਉਚਿਤ ਹੈ ਕੀ ਅਨੁਚਿਤ, ਬੁਰਾਈ ਦਾ ਰਾਹ ਚੁਣਦੇ ਹਨ ਜਿਵੇਂ ਪਸ਼ੂਆਂ ਦੇ ਚਾਰੇ ਵਿਚ ਸੋਨਾ ਰਲਾ ਦੇਈਏ ਤਾਂ ਉਹ ਸੋਨੇ ਨੂੰ ਪਰ੍ਹੇ ਧੱਕਣਗੇ ਤੇ ਘਾਹ ਚੁਣ ਚੁਣ ਕੇ ਖਾਣਗੇ। ਜਿਵੇਂ ਲੋਹੇ ਨੂੰ ਜਿੰਨਾ ਮਰਜ਼ੀ ਕੁੱਟ ਲਈਏ, ਕਪਾਹ ਵਾਂਗ ਨਰਮ ਨਹੀਂ ਹੁੰਦਾ, ਇਸੇ ਤਰ੍ਹਾਂ ਮਨਮੁਖਾਂ ਉੱਤੇ ਉਪਦੇਸ਼ਾਂ ਦਾ ਕੋਈ ਅਸਰ ਨਹੀਂ:

*ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥*
*ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥*

ਕੇਵਲ ਆਮ ਆਦਮੀ ਭੂਤ ਭਵਿੱਖ ਪ੍ਰਤੀ ਵਧੇਰੇ ਚਿੰਤਤ ਹੋਵੇ ਅਜਿਹੀ ਗੱਲ ਨਹੀਂ। ਵਿਗਿਆਨੀ ਹਰ ਕਾਰਜ ਵਿਚ ਕਾਰਨ ਦੀ, ਭਾਵ ਭੂਤ ਦੀ ਹੱਦ ਮੰਨਦੇ ਹਨ। ਸਭ ਕਾਰਨ ਭੂਤ ਵਿਚ ਨਿਹਿੱਤ ਹਨ। ਇੱਥੋਂ ਹੀ ਆਗਮਨ (induction) ਪ੍ਰਣਾਲੀ ਦਾ ਜਨਮ ਹੁੰਦਾ ਹੈ। ਇੱਥੇ ਪ੍ਰਸ਼ਨ ਇਹ ਹੈ ਕਿ ਕੀ ਅਸੀਂ ਹਰ ਘਟਨਾ ਦਾ ਕਾਰਨ ਭੂਤ ਵਿਚੋਂ ਲੱਭਣ ਵਿਚ ਸਫਲ ਹੋ ਗਏ ਹਾਂ ? ਕੀ ਕੁਦਰਤ ਵਿਚ ਕੁਝ ਵੀ ਨਵਾਂ ਅਤੇ ਅਗਿਆਤ ਨਹੀਂ ਵਾਪਰਦਾ ? ਭਾਵ, ਕੀ ਇਹ ਨਿਸ਼ਚਿਤ ਹੈ ਕਿ ਕੁਦਰਤ ਵਿਚ ਸਿਰਜਣਾ ਸ਼ਕਤੀ ਦੀ ਅਣਹੋਂਦ ਹੈ ? ਸਾਡਾ ਸਾਰਾ ਵਰਤਮਾਨ ਕਾਨੂੰਨ ਪੂਰਬ-ਪਰਮਾਣਾਂ (precedents) ਉੱਤੇ ਆਧਾਰਿਤ ਹੈ। ਅਫਸਰਸ਼ਾਹੀ ਪੂਰਬਲੇ ਫੈਸਲਿਆਂ ਅਨੁਸਾਰ ਚੱਲ ਰਹੀ ਹੈ। ਇਹ ਜਾਣਦਿਆਂ ਹੋਇਆਂ ਵੀ ਕਿ ਜੀਵਨ ਨੂੰ ਭੂਤ ਉੱਤੇ ਆਧਾਰਿਤ ਕਰਨਾ ਜੀਵਨ ਦੀ ਸਰਲਤਾ ਅਤੇ ਮੌਲਿਕਤਾ ਦਾ ਨਾਸ ਕਰਨਾ ਹੈ, ਅਜਿਹਾ ਕਰਨਾ ਪੈ ਰਿਹਾ ਹੈ। ਭੂਤ ਦਾ ਪਿਆਰ ਮਿੱਠਾ ਹੈ ਪਰ ਇਹ ਰੇਸ਼ਮੀ ਜੰਜੀਰ ਵਿਕਾਸ ਦੀ ਗਤੀ ਨੂੰ ਲਗਾਤਾਰ ਮੱਧਮ ਕਰ ਰਹੀ ਹੈ। 'ਖਾਧਾ ਹੋਇ ਸੁਆਹ, ਭੀ ਖਾਣੇ ਸਿਉ ਦੋਸਤੀ।' ਦਾ ਅਰਥ ਇਹੋ ਹੈ ਕਿ

ਜਦੋਂ ਤੱਕ ਉੱਡਣਾ ਨਹੀਂ ਸਿੱਖਦੇ ਉਦੋਂ ਤੱਕ ਪੈਦਲ ਚੱਲਣਾ ਚਾਹੀਦਾ ਹੈ। ਜਦੋਂ ਤੱਕ ਸਵੇਰ ਨਹੀਂ ਹੁੰਦੀ, ਉਦੋਂ ਤੱਕ ਦੀਵੇ ਬਾਲ ਕੇ ਕੰਮ ਚਲਾਉ। ਭਵਿੱਖ ਦੀ ਕਲਪਨਾ ਤੇ ਕਲਿਆਣਕਾਰੀ ਵਿਚ ਜੇ ਕੁਝ ਮੌਲਿਕਤਾ ਹੋਵੇ ਤਾਂ ਨੁਕਸਾਨਦੇਹ ਨਹੀਂ, ਪਰ ਸਾਡੇ ਸਾਰੇ ਅੰਦਾਜ਼ੇ ਭੂਤਕਾਲ ਦੀਆਂ ਨੀਹਾਂ ਉੱਤੇ ਟਿਕੇ ਹੁੰਦੇ ਹਨ ਇਸ ਕਰਕੇ ਇਹ ਵਧੇਰੇ ਵਿਸ਼ਵਾਸ ਕਰਨ ਯੋਗ ਨਹੀਂ ਹਨ, ਨਾ ਵਧੇਰੇ ਲਾਹੇਵੰਦ। ਭੂਤਕਾਲ ਵਿਚ ਜੀਵਨ ਮਿਲਿਆ, ਭਵਿੱਖ ਵਿਚ ਮੌਤ ਮਿਲੇਗੀ। ਫਿਰ ਵੀ ਦੋਹਾਂ ਨੂੰ ਇਕ ਦੂਜੇ ਤੋਂ ਨਿਖੇੜ ਨਹੀਂ ਸਕਦੇ, ਨਾ ਜੀਵਨ ਅਤੇ ਮੌਤ ਨੂੰ ਇਕ ਦੂਜੇ ਦੇ ਵਿਰੋਧੀ ਆਖ ਸਕਦੇ ਹਾਂ ਕਿਉਂਕਿ ਜੇ ਜੀਵਨ ਮਿਲਿਆ ਸੀ, ਮੌਤ ਤਦ ਹੀ ਆਈ। ਜੀਵਨ ਦੇ ਬੀਜਾਂ ਵਿਚ ਮੌਤ ਦੇ ਬੀਜ ਨਾਲੋ ਨਾਲ ਰੱਖ ਦਿੱਤੇ ਗਏ ਸਨ। ਪੁਰਾਣੇ ਨੂੰ ਢਾਹੇ ਬਗੈਰ ਨਵੀਂ ਉਸਾਰੀ ਨਹੀਂ ਹੋ ਸਕੇਗੀ। ਜਿਵੇਂ ਜੀਵਨ ਵਿਚ ਮੌਤ ਹੈ, ਉਵੇਂ ਮੌਤ ਵਿਚ ਜੀਵਨ ਹੈ। ਪਰ ਨਿਰੰਤਰਤਾ ਸਾਨੂੰ ਚੰਗੀ ਲੱਗਦੀ ਹੈ, ਚੇਤਨਾ ਨੂੰ ਟੁੱਟ-ਭੱਜ ਸਵੀਕਾਰ ਨਹੀਂ। ਇਹੀ ਕਾਰਨ ਹੈ ਅਸੀਂ ਵਸਤਾਂ ਅਤੇ ਵਿਚਾਰਾਂ ਨੂੰ ਜੋੜ ਜੋੜ ਕੇ ਦੇਖਣ ਦੇ ਆਦੀ ਹਾਂ। ਅਸੀਂ ਟਾਕੀਆਂ ਲਾ ਲਾ ਕੇ ਆਪਣੇ ਆਪ ਨੂੰ ਟੁੱਟਣ ਤੋਂ ਬਚਾ ਰਹੇ ਹਾਂ, ਮਨ ਵਿਚ ਵਿਚਾਰ ਹਨ, ਭਾਵਨਾਵਾਂ ਹਨ, ਇੱਛਾਵਾਂ ਹਨ ਤੇ ਇਹ ਸਭ ਕਾਲ ਦੇ ਦਰਿਆ ਵਿਚ ਰੇਸ਼ਮ ਦੇ ਗੁੱਛਿਆਂ ਵਾਂਗ ਵਹਿੰਦੇ ਜਾ ਰਹੇ ਹਨ। ਸ਼ੁਰੂ ਸ਼ੁਰੂ ਵਿਚ ਇਹ ਗੁੱਛੇ ਕੋਮਲ ਸਨ ਪਰ ਕਾਲ ਗਤੀ ਦੀ ਨਦੀ ਵਿਚ ਤਰਦੇ ਤਰਦੇ ਸਖ਼ਤ ਹੋਈ ਜਾਂਦੇ ਹਨ। ਅਹਿਸਾਸ ਵਿਚਾਰ ਬਣ ਗਏ, ਵਿਚਾਰ ਆਦਤਾਂ ਵਿਚ ਤਬਦੀਲ ਹੋ ਗਏ ਤੇ ਆਦਤਾਂ ਨੇ ਪ੍ਰਤੀਬੱਧਤਾ ਦਾ ਪੱਕਾ ਕਿਲਾ ਉਸਾਰ ਦਿੱਤਾ। ਸਿਧਾਂਤਕ ਕੱਟੜਤਾ ਅਤੇ ਧਾਰਮਿਕ ਮੂਲਵਾਦ ਦੀ ਇਹੋ ਉਥਾਨਕਾ ਹੈ। ਹਰ ਨਵੇਂ ਧਰਮ ਦਾ ਜਨਮ ਪੁਰਾਣੇ ਰੱਬ ਦੇ ਖਿਲਾਫ਼ ਬਗਾਵਤ ਦਾ ਐਲਾਨ ਹੁੰਦਾ ਹੈ ਤੇ ਸਮਾਂ ਪਾ ਕੇ ਇਹ ਨਵਾਂ ਰੱਬ ਵੀ ਬੁੱਢਾ ਹੋ ਜਾਂਦਾ ਹੈ ਤੇ ਰਸਮਾਂ ਰਿਵਾਜ਼ਾਂ, ਕਿਰਿਆ ਕਰਮਾਂ ਦੇ ਜਾਲੇ ਚਾਰੇ ਪਾਸੇ ਲਟਕੇ ਦਿਸਦੇ ਹਨ ਜਿਨ੍ਹਾਂ ਵਿਚ ਅਸੀਂ ਫਸੇ ਪਏ ਹਾਂ, ਹਿੱਲ ਤੱਕ ਨਹੀਂ ਸਕਦੇ।

ਅਕਾਲੀ ਅਨੁਭਵ ਸਦੀਵੀ ਵਰਤਮਾਨ (eternal now) ਵਿਚ ਵਿਚਰਦਾ ਹੈ। ਕਾਰਨ, ਕਾਰਜ ਅਤੇ ਸੰਭਾਵਨਾਵਾਂ ਵਰਤਮਾਨ ਵਿਚ ਮੌਜੂਦ ਹਨ। ਵਰਤਮਾਨ ਦੀ ਤਸਵੀਰ ਨਹੀਂ ਖਿੱਚੀ ਜਾ ਸਕਦੀ ਕਿਉਂਕਿ ਇਹ ਅਤਿ ਤਿਖੇ ਵੇਗ ਦੀ ਪ੍ਰਕਿਰਿਆ ਹੈ, ਦ੍ਰਿਸ਼ ਨਹੀਂ ਹੈ। ਜਿਹੜੀਆਂ ਤਸਵੀਰਾਂ ਅਸੀਂ ਖਿੱਚੀਆਂ ਹਨ ਵਾਸਤਵ ਵਿਚ ਅਸੀਂ ਵਰਤਮਾਨ ਦੇ ਇਕ ਛਿਣ ਨੂੰ ਕਾਠ ਮਾਰ ਦਿੱਤਾ ਹੈ, ਮੁਰਦਾ ਬਣਾ ਦਿੱਤਾ ਹੈ। ਸੁਨਹਿਰੀ ਫਰੇਮਾਂ ਵਿਚ ਜੜਿਤ ਫੋਟੋਆਂ ਕੁਝ ਲੰਮਹਿਆਂ ਦੀਆਂ ਲਾਸ਼ਾਂ ਹਨ ਜੋ ਅਸਾਂ ਸਜਾ ਕੇ ਰੱਖੀਆਂ ਹੋਈਆਂ ਹਨ। ਯਾਦਾਂ ਉਮੀਦਾਂ ਤੋਂ ਨਿਰਲੇਪ ਅਕਾਲੀ ਮਨ ਅੱਗੇ ਪਿੱਛੇ ਨਹੀਂ

ਦੇਖਦਾ, ਹਿਸਾਬ ਕਿਤਾਬ ਲਾ ਕੇ ਨੇਕੀ ਨਹੀਂ ਕਰਦਾ। ਅਗਾਂਹ ਅਤੇ ਪਿਛਾਂਹ ਧਰਾਤਲ ਦੇ ਸ਼ਬਦ ਹਨ, ਉੱਚੇ ਪਰਬਤ ਤੋਂ ਹੇਠਾਂ ਵੱਲ ਦੇਖਿਆਂ ਸਾਰੇ ਵਾਹਨ ਇਕੋ ਤਰ੍ਹਾਂ ਦਿੱਸ ਰਹੇ ਹਨ। ਜੀਵਨ ਅਤੇ ਮੌਤ, ਸਜ਼ਾ ਤੇ ਇਨਾਮ, ਸੋਨਾ ਮਿੱਟੀ, ਮਾਣ ਅਪਮਾਨ, ਅਹਿਸਾਨ ਜਾਂ ਤਿਆਗ ਸਭ ਉਸ ਲਈ ਨਿਰਾਰਥਕ ਹਨ। ਬੁੱਧ ਨੇ ਅਜਿਹੇ ਅਕਾਲੀ ਮਨੁੱਖ ਸੰਬੰਧੀ ਕਿਹਾ ਸੀ– ਉਹ ਆਪਣਾ ਸੁਆਮੀ ਆਪ ਹੈ, ਉਸ ਦੀ ਗਤੀ ਉਸ ਦੇ ਆਪਣੇ ਹੱਥ ਵਿਚ ਹੈ। ਹੇ ਭਿੱਖੂਓ ਆਪਣੇ ਘੋੜੇ ਦੀਆਂ ਵਾਗਾਂ ਆਪਣੇ ਹੱਥ ਰੱਖੋ, ਆਪਣੀ ਨਕੇਲ ਆਪਣੇ ਹੱਥ ਫੜੋ ਅਤੇ ਹਨ੍ਹੇਰੀਆਂ ਰਾਤਾਂ ਵਿਚ ਆਪਣਾ ਦੀਪਕ ਆਪ ਬਣੋ। ਵਾਰ ਮਾਝ ਵਿਚ ਇਸ ਵਿਚਾਰ ਨੂੰ ਇਨ੍ਹਾਂ ਪੰਕਤੀਆਂ ਰਾਹੀਂ ਪ੍ਰਵਾਨਗੀ ਮਿਲੀ ਹੈ:

*ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥*
*ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥ .....*
*ਸਰ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ॥*
*ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ॥*



# ਜਨਮ ਵਰਿਆਮ ਖਾਲਸਾ ਜੀਉ ਕਾ

ਖ਼ੁਸ਼ੀ ਦੇ ਮਜਾਜ਼ ਵਿੱਚ ਦੇਖ ਕੇ ਰਾਜਾ ਧਿਆਨ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਕਿਹਾ- ਗੁਸਤਾਖ਼ੀ ਮੁਆਫ਼ ਹੋਵੇ ਸਰਕਾਰ, ਦੇਰ ਤੋਂ ਇਕ ਗੱਲ ਕਹਿਣ ਨੂੰ ਮਨ ਕਰਦਾ ਹੈ। ਲੱਕ ਦੁਆਲੇ ਤੁਸੀਂ ਜੋ ਕਮਰਕਸਾ ਬੰਨ੍ਹ ਕੇ ਰੱਖਦੇ ਹੋ ਉਹ ਸੁਹਣਾ ਨਹੀਂ ਲਗਦਾ। ਇਹ ਤਾਂ ਸੇਵਾਦਾਰ ਬੰਨ੍ਹ ਕੇ ਰੱਖਿਆ ਕਰਦੇ ਹਨ।

ਮਹਾਰਾਜੇ ਨੇ ਕਿਹਾ- ਸਿੱਕਾ ਕਿਸ ਦੇ ਨਾਮ ਦਾ ਚਲਦਾ ਹੈ ਇਸ ਦੇਸ਼ ਵਿੱਚ ਰਾਜਾ ਜੀ ?

ਧਿਆਨ ਸਿੰਘ ਨੇ ਕਿਹਾ- ਜੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦਾ।

ਮਹਾਰਾਜੇ ਨੇ ਕਿਹਾ- ਇਕ ਦੇਸ਼ ਵਿੱਚ ਦੋ ਮਹਾਰਾਜੇ ਨਹੀਂ ਹੋਇਆ ਕਰਦੇ। ਇੱਥੇ ਗੁਰੂ ਕਲਗੀਧਰ ਜੀ ਦਾ ਰਾਜ ਹੈ ਤੇ ਆਪਾਂ ਜਦੋਂ ਹਾਂ ਹੀ ਉਸਦੇ ਸੇਵਾਦਾਰ, ਫਿਰ ਕਮਰਕਸਾ ਕਿਉਂ ਉਤਾਰੀਏ ? ਕਦੀ ਕਦੀ ਤੁਸੀਂ ਸਭ ਲੋਕ ਸਾਨੂੰ ਸਰਕਾਰ ਆਖ ਦਿੰਦੇ ਹੋ ਤੇ ਕਦੀ ਮਹਾਰਾਜਾ। ਪਰ ਸਾਨੂੰ ਸਾਡੀ ਔਕਾਤ ਦਾ ਚੰਗੀ ਤਰ੍ਹਾਂ ਪਤਾ ਹੈ ਰਾਜਾ ਜੀ। 1699 ਦੀ ਵਿਸਾਖੀ ਦੇ ਦਿਨ ਗੁਰੂ ਦਸਮ ਪਾਤਸ਼ਾਹ ਹਜ਼ੂਰ ਨੇ ਆਨੰਦਪੁਰ ਦੀਆਂ ਪਹਾੜੀਆਂ ਵਿੱਚ ਰਣਜੀਤ ਨਗਾਰੇ ਉੱਪਰ ਚੋਟ ਲਾਈ ਸੀ, ਤਦੋਂ ਖਾਲਸਾ ਜੀ ਦਾ ਜਨਮ ਹੋਇਆ। ਆਨੰਦਪੁਰ ਵਿਚ ਰਣਜੀਤ ਨਗਾਰਾ ਗੂੰਜਿਆ ਸੀ। ਮੈਂ ਸ੍ਰੀ ਗੁਰੂ ਜੀ ਦਾ ਉਹੀ ਰਣਜੀਤ ਨਗਾਰਾ ਹਾਂ ਜਿਸ ਦੀਆਂ ਗੁੰਜਾਰਾਂ ਹੁਣ ਅਫ਼ਗਾਨਿਸਤਾਨ ਤੋਂ ਪਾਰ ਤੱਕ ਸੁਣਾਈ ਦਿੰਦੀਆਂ ਹਨ। ਸਰਕਾਰ, ਖਾਲਸਾ ਜੀਉ ਕੀ ਹੈ। ਜਿੰਨੇ ਜ਼ੋਰ ਨਾਲ ਸੱਚਾ ਪਾਤਸ਼ਾਹ ਮਿਹਰਬਾਨ ਹੋ ਕੇ ਆਪਣੇ ਕਿਸੇ ਨਗਾਰੇ ਤੇ ਛਮਕਾਂ ਮਾਰਦਾ ਹੈ, ਉਨੀ ਦੂਰ ਦੂਰ ਤੱਕ ਉਸ ਦਾ ਜਸ ਫੈਲਦਾ ਹੈ।

ਭਾਈ ਨੰਦ ਲਾਲ ਜੀ ਉਮਰ ਵਿੱਚ ਗੁਰੂ ਦਸ਼ਮੇਸ਼ ਜੀ ਤੋਂ 23 ਸਾਲ ਵੱਡੇ ਸਨ। ਜਦੋਂ ਆਨੰਦਪੁਰ ਸਾਹਿਬ ਵਿਖੇ ਨੀਲੇ ਦੇ ਸਵਾਰ ਦੇ ਉਨ੍ਹਾਂ ਨੇ ਪਹਿਲੀ ਵੇਰ ਦਰਸ਼ਨ ਕੀਤੇ ਤਾਂ ਕਿਹਾ:

*ਗਲਤੀ ਕੀਤੀ ਜੋ ਮੈਂ ਤੁਹਾਨੂੰ ਮਿਲਣ ਬਾਰੇ ਸੋਚਿਆ।*
*ਗਲਤੀ ਹੋਈ ਜੋ ਤੁਹਾਨੂੰ ਮਿਲਣ ਲਈ ਦੂਰੋਂ ਚੱਲ ਕੇ ਇੱਥੇ ਆਇਆ॥*

*ਉਦੋਂ ਤਾਂ ਜ਼ਮੀਨ ਅਤੇ ਅਸਮਾਨ ਦਾ ਨਾਮ ਨਿਸ਼ਾਨ ਨਹੀਂ ਸੀ*
*ਜਦੋਂ ਮੈਂ ਤੁਹਾਨੂੰ ਮਿਲਿਆ ਸੀ ਅਤੇ ਮਿਲਕੇ ਸਜਦਾ ਕੀਤਾ ਸੀ।*

ਫਿਰ ਭਾਈ ਨੰਦ ਲਾਲ ਜੀ ਫੁਰਮਾਉਂਦੇ ਹਨ:

*ਆਨੰਦਪੁਰ ਦੀਆਂ ਗਲੀਆਂ ਵਿੱਚ ਫਿਰਦੇ ਮੰਗਤੇ*
*ਬਾਦਸ਼ਾਹੀਆਂ ਵੰਡਦੇ ਫਿਰਦੇ ਹਨ।*

ਪ੍ਰੋਫ਼ੈਸਰ ਪੂਰਨ ਸਿੰਘ ਜੀ ਨੇ ਲਿਖਿਆ ਹੈ- ਦੂਰੋਂ ਜਦੋਂ ਉੱਚੀ ਆਨੰਦਪੁਰੀ ਦੇ ਦਰਸ਼ਨ ਹੁੰਦੇ ਹਨ ਇਉਂ ਲਗਦਾ ਹੁੰਦਾ ਹੈ ਜਿਵੇਂ ਕਿਸੇ ਨੇ ਆਕਾਸ਼ ਦੀ ਨੀਲੀ ਚਾਦਰ ਦੀ ਇਕ ਕੰਨੀ ਉੱਪਰ ਚੁਕ ਦਿੱਤੀ ਹੋਵੇ ਤੇ ਉਸ ਤੋਂ ਪਾਰ ਦਾ ਦ੍ਰਿਸ਼ ਦਿਸਿਆ ਹੋਵੇ। ਇਸ ਧਰਤੀ ਦੀ ਵਸਤੂ ਨਹੀਂ ਹੈ ਆਨੰਦਪੁਰ।

ਇਸ ਪਿੱਛੋਂ ਪ੍ਰੋ. ਪੂਰਨ ਸਿੰਘ ਫਿਰ ਲਿਖਦੇ ਹਨ- ਆਨੰਦਪੁਰ ਦੀ ਹਰ ਰਾਤ ਵਿਆਹ ਦੇ ਸ਼ਗਨਾਂ ਵਾਲੀ ਰਾਤ ਹੁੰਦੀ ਸੀ ਤੇ ਆਨੰਦਪੁਰ ਦੀ ਹਰ ਸਵੇਰ, ਇਕ ਨਵੀਂ ਸਦੀ ਦਾ ਜਨਮ ਦਿਨ ਹੁੰਦਾ ਸੀ।

ਧਰਮ ਦੇ ਨਾਮ ਤੇ ਸੰਸਾਰ ਵਿੱਚ ਹੁਣ ਤੱਕ ਕਿੱਥੇ ਕਿੱਥੇ ਕੀ ਕੀ ਵਧੀਕੀ ਹੋਈ, ਮੈਨੂੰ ਇਸ ਦਾ ਬਹੁਤਾ ਪਤਾ ਨਹੀਂ ਹੈ। ਇੰਨਾ ਪਤਾ ਪੱਕਾ ਹੈ ਕਿ ਭਾਰਤ ਵਿੱਚ ਧਾੜਵੀਆਂ ਅਤੇ ਬਾਦਸ਼ਾਹਾਂ ਨੇ ਇਸਲਾਮ ਦੇ ਨਾਮ ਉੱਪਰ ਜੋ ਅਣਮਨੁੱਖੀ ਕਹਿਰ ਵਰਤਾਇਆ ਉਸਦਾ ਲੇਖਾ ਜੋਖਾ ਰੌਂਗਟੇ ਖੜ੍ਹੇ ਕਰ ਦੇਣ ਵਾਲਾ ਹੈ। ਸੈਨਿਕ ਹਮਲੇ ਹੋਣ ਨਾਲ ਤੇ ਉਹਨਾਂ ਹਮਲਿਆਂ ਦਾ ਟਾਕਰਾ ਕਰਦਿਆਂ ਅਣਗਿਣਤ ਜਾਨਾਂ ਚਲੀਆਂ ਜਾਣੀਆਂ ਕੋਈ ਅਜੀਬ ਤੇ ਅਨਹੋਣੀ ਘਟਨਾ ਨਹੀਂ। ਅਜਿਹਾ ਕੁਝ ਆਮ ਹੁੰਦਾ ਰਿਹਾ ਹੈ ਹਮੇਸ਼ ਅਤੇ ਭਵਿੱਖ ਵਿੱਚ ਹੁੰਦਾ ਰਹੇਗਾ। ਪਰ ਆਪਣੀ ਪਰਜਾ ਵਿੱਚੋਂ ਸ਼ਾਂਤ ਸੁਭਾ ਦੇ ਇਨਸਾਨਾਂ ਨੂੰ ਫੜ ਲੈਣਾ ਤੇ ਅਣਮਨੁੱਖੀ ਕਰੂਰਤਾ ਕਰਨੀ, ਬੱਚਿਆਂ ਉੱਪਰ ਅਸਹਿ ਅੱਤਿਆਚਾਰ ਕਰਨੇ.... ਕੇਵਲ ਇਸ ਲਈ ਕਿ ਉਨ੍ਹਾਂ ਦਾ ਧਰਮ ਵੱਖਰਾ ਹੈ.... ਇਹ ਵਰਤਾਰਾ ਧਰਮ ਅਤੇ ਮਨੁੱਖਤਾ ਦੋਵਾਂ ਦੇ ਮੱਥੇ ਉੱਪਰ ਵੱਡਾ ਕਲੰਕ ਹੈ। ਭਾਵੇਂ ਉਸਦੇ ਪੂਰਵਜਾਂ ਪਾਸ ਵੀ ਸ਼ਕਤੀਸ਼ਾਲੀ ਜੱਲਾਦ ਮੌਜੂਦ ਸਨ ਪਰ ਇਸ ਖ਼ੂਨੀ ਤਮਾਸ਼ੇ ਦਾ ਸਿਖਰ ਔਰੰਗਜ਼ੇਬ ਹੈ। ਇਸਲਾਮੀ ਧਰਮ-ਸ਼ਾਸਤਰ ਮੋਮਿਨ ਨੂੰ ਤਿੰਨ ਪ੍ਰਕਾਰ ਦੇ ਕਾਰਜ ਕਰਨ ਦੀ ਪ੍ਰੇਰਨਾ ਦਿੰਦਾ ਹੈ:

1. ਜਿਹਾਦ
2. ਦਾਰੁਲ ਹਰਬ
3. ਦਾਰੁਲ ਇਸਲਾਮ

ਜਿਹਾਦ, ਭਾਵ ਅੱਲਾਹ ਦੇ ਨਾਮ ਉੱਪਰ ਆਪਣਾ ਦਬਦਬਾ ਕਾਇਮ ਕਰਨਾ ਹੈ ਤੇ

ਇਸ ਮਕਸਦ ਲਈ ਸਖ਼ਤੀ ਕਰਨੀ ਵਾਜਬ ਹੈ। ਦੂਜਾ ਦਾਰੁਲ ਹਰਬ, ਗ਼ੈਰ-ਮੁਸਲਮਾਨ ਦੇਸ਼ਾਂ ਉੱਪਰ ਹਮਲੇ ਕਰਕੇ ਕਾਫ਼ਰਾਂ ਨੂੰ ਹਰਾਉਣਾ ਹੈ। ਜਦੋਂ ਤੱਕ ਸਾਰਾ ਸੰਸਾਰ ਮੁਸਲਮਾਨ ਨਾ ਹੋ ਜਾਵੇ ਉਦੋਂ ਤੱਕ ਚੈਨ ਨਾਲ ਨਹੀਂ ਬੈਠਣਾ, ਇਹ ਦਾਰੁਲ ਇਸਲਾਮ ਹੈ। ਇਹ ਸਭ ਕੁਝ ਕਰਨ ਕਰਵਾਉਣ ਲਈ ਕਾਜ਼ੀ ਦਾ ਫਤਵਾ (Sacred order of the court of Justice, ਜੱਜ ਦਾ ਪਵਿੱਤਰ ਫੈਸਲਾ) ਹਰ ਵਕਤ ਕਾਫ਼ਰਾਂ ਦੇ ਬੰਦ ਬੰਦ ਕੱਟਵਾਉਣ ਲਈ ਤਿਆਰ ਬਰ ਤਿਆਰ ਰਹਿੰਦਾ ਸੀ। ਚੇਤੇ ਰਹੇ ਕਿ ਹਰੇਕ ਹਿੰਦੂ ਸਿੱਖ ਪਾਰਸੀ, ਚਾਹੇ ਰੱਬ ਦਾ ਕਿੱਡਾ ਵੀ ਭਗਤ ਕਿਉਂ ਨਾ ਹੋਵੇ, ਉਕਤ ਫਾਰਮੂਲੇ ਅਨੁਸਾਰ ਕਾਫਰ ਹੈ, ਸਮੇਤ ਗੁਰੂ ਅਰਜਨ ਦੇਵ ਦੇ, ਸਮੇਤ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ।

ਜਿਨ੍ਹਾਂ ਤੱਥਾਂ ਨੂੰ ਮਧਯੁਗੀਨ ਹਾਦਸੇ ਕਹਿ ਕੇ ਟਾਲਣ ਦਾ ਯਤਨ ਕੀਤਾ ਜਾਂਦਾ ਹੈ ਉਹ ਜੇ ਕੇਵਲ ਬੀਤੇ ਦੀਆਂ ਕਹਾਣੀਆਂ ਹੁੰਦੀਆਂ ਤਦ ਵੀ ਠੀਕ ਹੁੰਦਾ। ਅੱਜ ਵੀ ਇਸਲਾਮਿਕ ਹਕੂਮਤਾਂ ਅੰਦਰ ਗ਼ੈਰ ਮੁਸਲਮਾਨਾਂ ਦੀ ਦਸ਼ਾ ਕਿਸੇ ਤੋਂ ਭੁੱਲੀ ਹੋਈ ਨਹੀਂ। ਗਲਫ ਦੇਸ਼ਾਂ ਵਿੱਚ ਮਜਦੂਰੀ ਕਰਨ ਗਏ ਸਿੱਖ ਜ਼ਮੀਨ ਖਰੀਦ ਕੇ ਆਪਣੇ ਪੈਸਿਆਂ ਨਾਲ ਅੱਜ ਵੀ ਗੁਰਦੁਆਰਾ ਨਹੀਂ ਉਸਾਰ ਸਕਦੇ। ਇੱਕੀਵੀਂ ਸਦੀ ਵਿੱਚ ਇਹ ਹਾਲ ਹੈ ਕਿ ਪਾਕਿਸਤਾਨ ਦੀ ਰਾਜਧਾਨੀ ਇਸਲਾਮਾਬਾਦ ਵਿਚਲੀ ਇਸਲਾਮੀਆਂ ਯੂਨੀਵਰਸਿਟੀ ਵਿੱਚ ਹਿੰਦੂ ਮੱਤ, ਗੁਰਮਤਿ ਜਾਂ ਬੁੱਧਮੱਤ ਪੜ੍ਹਾਉਣ ਦੀ ਆਗਿਆ ਨਹੀਂ। ਇਹ ਮੈਂ ਅੱਖੀਂ ਦੇਖ ਕੇ ਕਹਿ ਰਿਹਾ ਹਾਂ। ਮੈਂ ਇੱਛਾ ਪ੍ਰਗਟਾਈ ਕਿ ਉਸ ਅਧਿਆਪਕ ਨੂੰ ਮਿਲਾਂ ਜਿਹੜਾ ਸਿੱਖ ਧਰਮ ਪੜ੍ਹਾਉਂਦਾ ਹੋਵੇ ਤਾਂ ਕਿ ਜਾਣ ਸਕਾਂ ਉਹ ਕੀ ਕੀ ਪੜ੍ਹਿਆ ਹੋਇਆ ਹੈ, ਕੀ ਕੀ ਪੜ੍ਹਾ ਰਿਹਾ ਹੈ। ਉੱਤਰ ਮਿਲਿਆ- ਸਿੱਖ ਧਰਮ ਪੜ੍ਹਾਉਣ ਦਾ ਇੱਥੇ ਕੀ ਮਤਲਬ ?

ਪੰਜਾਬ ਯੂਨੀਵਰਸਿਟੀ ਲਾਹੌਰ, ਪੰਜਾਬੀ ਵਿਭਾਗ ਦੇ ਮੁਖੀ ਡਾ. ਜ਼ਾਹਿਦ ਪਾਸ ਬੈਠਾ ਸਾਂ ਕਿ ਇਕ ਵਿਦਿਆਰਥੀ ਐੱਮ.ਏ. ਪੰਜਾਬੀ ਦਾ ਪੇਪਰ ਦੇ ਕੇ ਆਇਆ। ਪੇਪਰ ਮੱਧਕਾਲ ਦੀ ਪੰਜਾਬੀ ਕਵਿਤਾ ਉੱਪਰ ਸੀ। ਸ਼ਾਹ ਹੁਸੈਨ, ਬੁੱਲ੍ਹੇ ਸ਼ਾਹ, ਵਾਰਸ ਅਤੇ ਹਾਸ਼ਮ ਉੱਪਰ ਪ੍ਰਸ਼ਨ ਸਨ। ਮੈਂ ਵਿਦਿਆਰਥੀ ਨੂੰ ਪੁੱਛਿਆ- ਕੀ ਇਸ ਸਮੇਂ ਹੋਰ ਕੋਈ ਪੰਜਾਬੀ ਸ਼ਾਇਰ ਨਹੀਂ ਹੋਇਆ ? ਵਿਦਿਆਰਥੀ ਨੇ ਕਿਹਾ- ਜੀ ਨਹੀਂ। ਅਧਿਆਪਕ ਨੇ ਕਿਹਾ- ਜੀ ਤੁਸੀਂ ਤਾਂ ਗੁਰੂ ਸਾਹਿਬਾਨ ਦੀ ਗੱਲ ਸੋਚਦੇ ਹੋ, ਅਸੀਂ ਤਾਂ ਸ਼ਾਹ ਮੁਹੰਮਦ ਪੜ੍ਹਾਉਣ ਦੀ ਆਗਿਆ ਨਹੀਂ ਦਿੰਦੇ ਬੇਸ਼ਕ ਮੁਸਲਮਾਨ ਸੀ ਉਹ। ਪੜ੍ਹਨ ਵਾਲੇ ਮੁਸਲਮਾਨ, ਪੜ੍ਹਾਉਣ ਵਾਲੇ ਮੁਸਲਮਾਨ, ਇਸਲਾਮਿਕ ਸਟੇਟ, ਫਿਰ ਵੀ ਮੁਸਲਮਾਨ ਏਨਾ ਅਸੁਰੱਖਿਅਤ ਆਪਣੇ ਆਪ ਨੂੰ ਕਿਉਂ ਸਮਝ ਰਿਹਾ ਹੈ ਪਤਾ ਨਹੀਂ ਲਗਦਾ। ਪੁਰਾਣੇ ਸਮੇਂ ਦੀ ਇਕ ਝਲਕ ਕਿਸੇ ਹਿੰਦੂ ਜਾਂ ਸਿੱਖ ਦੀ ਕਲਮ ਤੋਂ ਨਹੀਂ, ਮੁਸਲਮਾਨ ਕਲਮਕਾਰ ਸੱਯਦ ਮੁਹੰਮਦ ਲਤੀਫ ਦੀ ਕਲਮ ਰਾਹੀਂ ਜਾਣ ਲਵੋ-

*ਔਰੰਗਜ਼ੇਬ ਨੇ ਹਿੰਦੂ ਵਿਦਿਆਲਿਆਂ ਨੂੰ ਬੰਦ ਕਰਨ ਦਾ ਹੁਕਮ ਦੇ ਦਿੱਤਾ ਹੈ। ਦਿੱਲੀ ਨੇੜੇ ਉਸਰਿਆ ਹੋਇਆ ਵਿਸ਼ਾਲ ਪੈਗੋਡਾ ਸਾੜ ਕੇ ਸੁਆਹ ਦਾ ਢੇਰ ਕਰ ਦਿੱਤਾ ਹੈ। ਬਨਾਰਸ ਦਾ ਵਿਸ਼ਵਨਾਥ ਮੰਦਰ ਥੇਹ ਕਰ ਦਿੱਤਾ ਹੈ। ਰਾਜਾ ਨਰ ਸਿੰਘ ਦੇਉ ਨੇ ਤੇਤੀ ਲੱਖ ਰੁਪਏ ਖਰਚ ਕੇ ਮਥਰਾ ਵਿੱਚ ਜਿਹੜਾ ਕੇਸੂ ਰਾਇ ਦਾ ਡੇਰਾ ਉਸਾਰਿਆ ਸੀ ਉਹ ਮਿੱਟੀ ਵਿੱਚ ਮਿਲਾ ਦਿੱਤਾ ਹੈ। ਇਸ ਡੇਰੇ ਦੇ ਮੀਨਾਰ ਏਨੇ ਉੱਚੇ ਸਨ ਕਿ ਲਿਸ਼ਕਦੇ ਗੁੰਬਦ ਆਗਰੇ ਤੋਂ ਦਿਸਦੇ ਹੁੰਦੇ ਸਨ। ਇਸ ਦੇ ਮਲਬੇ ਉੱਪਰ ਵਿਸ਼ਾਲ ਮਸਜਿਦ ਉਸਾਰ ਦਿੱਤੀ ਹੈ। ਮੰਦਰ ਵਿਚਲੀਆਂ ਸੁੰਦਰ ਮੂਰਤੀਆਂ ਨਵਾਬ ਬੇਗਮ ਦੀ ਮਸਜਿਦ ਆਗਰਾ ਦੀਆਂ ਪਉੜੀਆਂ ਵਿੱਚ ਜੜ ਦਿੱਤੀਆਂ ਹਨ। ਮਥਰਾ ਦਾ ਨਾਮ ਬਦਲ ਕੇ ਇਸਲਾਮਾਬਾਦ ਰੱਖ ਦਿੱਤਾ ਹੈ। ਅਹਿਲਕਾਰਾਂ ਅਤੇ ਸੂਬੇਦਾਰਾਂ ਨੂੰ ਹੁਕਮ ਹੈ ਕਿ ਆਪਣੇ ਆਪਣੇ ਇਲਾਕੇ ਰਾਜਪੂਤਾਨੇ ਵਿੱਚ ਤਿੰਨ ਸੌ ਮੰਦਰ ਤੋੜ ਦਿੱਤੇ ਜਾਣ। ਮੂਰਤੀਆਂ ਤੋੜਨ ਲਈ ਮੁਲਾਣਿਆਂ ਨੂੰ ਸਪੈਸ਼ਲ ਘੋੜਸਵਾਰ ਗਾਰਦਾਂ ਮਿਲੀਆਂ ਹਨ। ਹਿੰਦੂ ਮੇਲਿਆਂ ਉੱਪਰ ਪਾਬੰਦੀ ਲਾ ਦਿੱਤੀ ਹੈ। ਸਰਕਾਰੀ ਨੌਕਰੀਆਂ ਵਿੱਚ ਹਿੰਦੂ ਭਰਤੀ ਨਹੀਂ ਕੀਤੇ ਜਾਣਗੇ ਤੇ ਜਿਹੜੇ ਪਹਿਲੋਂ ਭਰਤੀ ਕੀਤੇ ਗਏ ਸਨ, ਜੇ ਉਹ ਕਲਮਾਂ ਨਹੀਂ ਪੜ੍ਹਦੇ ਤਾਂ ਡਿਸਮਿਸ ਕੀਤੇ ਜਾਂਦੇ ਹਨ। ਸੰਨ 1670 ਵਿੱਚ ਬਾਦਸ਼ਾਹ ਨੇ ਇਕ ਹੋਰ ਫ਼ੁਰਮਾਨ ਜਾਰੀ ਕੀਤਾ ਕਿ ਗ਼ੈਰ-ਮੁਸਲਮਾਨ ਘੋੜ ਸਵਾਰੀ ਨਹੀਂ ਕਰੇਗਾ, ਪਾਲਕੀ ਵਿੱਚ ਨਹੀਂ ਬੈਠੇਗਾ ਅਤੇ ਆਪਣੇ ਪਾਸ ਹਥਿਆਰ ਨਹੀਂ ਰੱਖੇਗਾ। ਜੋਗੀਆਂ ਅਤੇ ਸਨਿਆਸੀਆਂ ਨੂੰ ਦੇਸ਼ ਨਿਕਾਲਾ ਦੇ ਦਿੱਤਾ ਹੈ। ਮੁਸਲਮਾਨ ਦੁਕਾਨਦਾਰਾਂ ਦੇ ਟੈਕਸ ਮਾਫ਼ ਕਰ ਦਿੱਤੇ ਹਨ ਤੇ ਹਿੰਦੂਆਂ ਦੇ ਵਧਾ ਦਿੱਤੇ ਹਨ। ਉੱਪਰੋਂ ਜਜ਼ੀਆ ਵੱਖਰਾ। ਪਰ ਖ਼ਾਨਦਾਨੀ ਪਰੰਪਰਾ ਅਨੁਸਾਰ ਔਰੰਗਜ਼ੇਬ ਨੇ ਆਪਣੇ ਸ਼ਾਹਜ਼ਾਦੇ ਮੁਅੱਜ਼ਮ ਦਾ ਵਿਆਹ ਰਾਜਾ ਰੂਪ ਚੰਦ ਦੀ ਬੇਟੀ ਨਾਲ ਹੀ ਕੀਤਾ ਹੈ। ਹਿੰਦੂ ਦੁਕਾਨਦਾਰਾਂ ਦੀ ਹਾਲਤ ਬਦ ਤੋਂ ਬਦਤਰ ਹੋ ਕੇ ਭੁਖਮਰੀ ਤੱਕ ਪਹੁੰਚ ਗਈ ਤਾਂ ਉਹ ਫਰਿਆਦ ਕਰਨ ਲਈ ਕਿਲ੍ਹੇ ਪਾਸ ਇਕੱਤਰ ਹੋ ਗਏ ਤੇ ਜੋਦੜੀਆਂ ਕੀਤੀਆਂ ਕਿ ਟੈਕਸ ਮੁਆਫ਼ ਕੀਤੇ ਜਾਣ। ਬਾਦਸ਼ਾਹ ਨਾ ਮੰਨਿਆ ਤਾਂ ਉਹ ਸੜਕਾਂ ਉੱਪਰ ਬੈਠ ਗਏ। ਤਦ ਉਨ੍ਹਾਂ ਉੱਪਰ ਜੰਗੀ ਹਾਥੀ ਛੱਡਣ ਦਾ ਫੈਸਲਾ ਸੁਣਾ ਕੇ ਬਾਦਸ਼ਾਹ ਨੇ ਵੱਡੀ ਗਿਣਤੀ ਵਿੱਚ ਲੋਕ ਕੁਚਲ ਦਿੱਤੇ।*

ਉਪਰੋਕਤ ਬਿਰਤਾਂਤ ਏਨੇ ਲੰਮੇ ਹਨ ਕਿ ਇਨ੍ਹਾਂ ਉੱਪਰ ਕਿਤਾਬਾਂ ਲਿਖੀਆਂ ਜਾ

ਚੁਕੀਆਂ ਹਨ। ਇਹ ਗੱਲਾਂ ਲਿਖਣ ਦਾ ਮੇਰਾ ਭਾਵ ਨਾਂ ਇਹ ਹੈ ਕਿ ਕਿਸੇ ਭਾਈਚਾਰੇ ਨੂੰ ਬਦਨਾਮ ਕੀਤਾ ਜਾਵੇ ਨਾ ਇਹ ਹੈ ਕਿ ਕੇਵਲ ਸਟੇਟ ਦੇ ਅੱਤਿਆਚਾਰ ਨੂੰ ਰੋਕਣ ਵਾਸਤੇ ਖਾਲਸੇ ਦਾ ਜਨਮ ਹੋਇਆ। ਪਰ ਕੋਈ ਵੱਡੀ ਘਟਨਾ ਆਪਣੇ ਪਿਛੋਕੜ ਤੋਂ ਅਤੇ ਆਪਣੇ ਸੱਭਿਆਚਾਰ ਤੋਂ ਟੁੱਟੀ ਹੋਈ ਨਹੀਂ ਹੁੰਦੀ। ਪਿਛੋਕੜ ਇਹ ਹੈ ਕਿ ਖਾਲਸਾ ਪੰਥ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਉਦੋਂ ਹੀ ਰੱਖ ਦਿੱਤੀ ਸੀ ਜਦੋਂ ਸੁਲਤਾਨਪੁਰ ਵਿਖੇ ਉਨ੍ਹਾਂ ਐਲਾਨ ਕੀਤਾ ਕਿ ਹਿੰਦੂ ਹਿੰਦੂ ਨਹੀਂ ਰਿਹਾ ਅਤੇ ਮੁਸਲਮਾਨ ਮੁਸਲਮਾਨ ਨਹੀਂ ਹੈ। ਗੁਰੂ ਨਾਨਕ ਦੇਵ ਜੀ ਨੇ ਕੋਈ ਗੱਲ ਵਲ ਵਲੇਵੇਂ ਪਾ ਕੇ, ਬਚ ਬਚਾ ਕੇ ਨਹੀਂ ਕੀਤੀ। ਹਿੰਦੂਆਂ ਦੇ ਤੀਰਥ ਸਥਾਨਾਂ ਉੱਪਰ ਜਾ ਕੇ ਜੇ ਦੰਭ ਦੀ ਵਿਰੋਧਤਾ ਕੀਤੀ ਤਾਂ ਬਗਦਾਦ ਜਾਂ ਮੱਕੇ ਵਿਖੇ ਵੀ ਉਹੀ ਵਰਤਾਰਾ ਰੱਖਿਆ ਜਿਹੜਾ ਐਮਨਾਬਾਦ ਵਿਖੇ ਬਾਬਰ ਸੰਬੰਧੀ ਬਾਣੀ ਵਿੱਚ ਦਰਜ ਕੀਤਾ। ਜਨਮਸਾਖੀ ਵਿੱਚ ਬਗਦਾਦ ਦੀ ਸੰਗਤ ਦਾ ਇਕ ਬਿਰਤਾਂਤ ਆਉਂਦਾ ਹੈ। ਗੁਰੂ ਜੀ ਦੇ ਆਲ਼ੇ ਦੁਆਲ਼ੇ, ਮੁਸਲਮਾਨਾਂ ਦੀ ਸੰਗਤ ਹੈ। ਪ੍ਰਸ਼ਨ ਉੱਤਰ, ਵਿਚਾਰ ਵਟਾਂਦਰੇ ਹੋ ਰਹੇ ਹਨ ਕਿ ਇਕ ਮੁਸਲਮਾਨ ਨੇ ਪ੍ਰਸ਼ਨ ਕੀਤਾ- ਜੀ ਕਿਛੁ ਖੁਦਾਇ ਪੁਰ ਭੀ ਈਮਾਨ ਲਿਆਂਦਾ ਹਾਈ?

ਮਹਾਰਾਜ ਨੇ ਉੱਤਰ ਵਿੱਚ ਕਿਹਾ- ਤਿਸ ਪੁਰ ਈਮਾਨ ਦਾ ਸਦਕਾ ਹੀ ਹਜ਼ਾਰਾਂ ਕੋਸਾਂ ਦਾ ਪੈਂਡਾ ਮਾਰ ਕੇ ਤੁਸਾਂ ਪਾਸ ਪੁੱਜਾ ਹਾਂ ਭਾਈ।

ਫਿਰ ਇਕ ਹੋਰ ਮੁਸਲਮਾਨ ਨੇ ਪੁੱਛਿਆ- ਜੀ ਕਿਛੁ ਕੁ ਪੈਗ਼ੰਬਰ ਮੁਹੰਮਦ ਪੁਰ ਭੀ ਈਮਾਨ ਲਿਆਂਦਾ ਹਾਈ?

ਗੁਰੂ ਜੀ ਨੇ ਫੁਰਮਾਇਆ- ਤੁਸਾਂ ਦਾ ਈਮਾਨ ਜੇ ਮੁਹੰਮਦ ਪੁਰ ਕਾਇਮ ਰਹਿੰਦਾ ਤਾਂ ਖ਼ੁਦਾ ਤੁਸਾਂ ਪਾਸ ਅਸਾਂ ਨੂੰ ਕਿਉਂ ਭੇਜਦਾ ਭਾਈ?

ਇਹ ਸੰਵਾਦ ਕੇਵਲ ਏਨਾ ਦੱਸਣ ਲਈ ਹੈ ਕਿ ਗੁਰੂ ਜੋਤ ਹਿੰਦੂ ਅਵਤਾਰਾਂ ਅਤੇ ਮੁਸਲਮਾਨਾਂ ਦੇ ਪੈਗ਼ੰਬਰ ਦਾ ਸਥਾਨ ਲੈਣ ਹਿਤ ਪ੍ਰਜਵਲਿੱਤ ਹੋਈ ਸੀ, ਨਾ ਕਿ ਕੋਈ ਸੁਧਾਰਕ ਲਹਿਰ ਸੀ।

ਚਾਲੀ ਸਾਲ ਪਹਿਲਾਂ ਗੁਰੂ ਨਾਨਕ ਪ੍ਰਕਾਸ਼ ਪੁਰਬ ਉੱਪਰ ਅਸੀਂ ਆਰ.ਕੇ. ਤ੍ਰਿਪਾਠੀ, ਮੁਖੀ ਫਿਲਾਸਫ਼ੀ ਵਿਭਾਗ, ਬਨਾਰਸ ਹਿੰਦੂ ਯੂਨੀਵਰਸਿਟੀ ਨੂੰ ਭਾਸ਼ਣ ਦੇਣ ਹਿਤ ਸੱਦਾ ਦਿੱਤਾ। ਉਹਨਾਂ ਦੇ ਭਾਸ਼ਣ ਦੀ ਪਹਿਲੀ ਪੰਕਤੀ ਮੈਨੂੰ ਹੁਣ ਤੱਕ ਯਾਦ ਹੈ। ਕਿਹਾ- ਇਹ ਕਹਿਣਾ ਗਲਤ ਹੈ ਕਿ ਦਸ ਗੁਰੂ ਸਾਹਿਬਾਨ ਹੋਏ। ਸੱਚ ਇਹ ਹੈ ਕਿ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਗੱਲ ਸਾਨੂੰ ਸਮਝਾਉਣ ਲਈ ਦਸ ਮੌਕੇ ਦਿੱਤੇ। (It is wrong to say that there were ten Sikh Gurus, infact Guru Nanak gave us ten opportunities so that we may be able to understand him.)

ਖਾਲਸਾ ਜੀ ਦੇ ਪ੍ਰਕਾਸ਼ ਵਾਸਤੇ ਵਿਸਾਖੀ ਦਾ ਦਿਨ ਕਿਉਂ ਚੁਣਿਆ, ਇਸ ਵਾਸਤੇ ਬੜੀ ਵਿਚਾਰ ਚਰਚਾ ਹੋ ਚੁਕੀ ਹੈ। ਪਰ ਸਾਡੇ ਬਜ਼ੁਰਗ ਦੱਸਿਆ ਕਰਦੇ ਸਨ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਵਿਸਾਖ ਵਿੱਚ ਹੋਇਆ ਸੀ। ਵਿਸਾਖੀ, ਭਾਰਤੀਆਂ ਦਾ ਵੈਸੇ ਤਾਂ ਪੁਰਾਣੇ ਵੇਲੇ ਤੋਂ ਹੀ ਸੱਭਿਆਚਾਰਕ ਤਿਉਹਾਰ ਤੁਰਿਆ ਆਉਂਦਾ ਸੀ ਪਰ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਨੇ ਇਸ ਤਿਉਹਾਰ ਨੂੰ ਗੁਰਪੁਰਬ ਵਜੋਂ ਮਨਾਉਣ ਹਿਤ ਚੁਣ ਲਿਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਕਾਰਨ ਇਸ ਦਿਨ ਇਕ ਅਨੁਸ਼ਾਸਿਤ ਕੌਮ ਦੀ ਸਿਰਜਣਾ ਕਰਨ ਦਾ ਫੈਸਲਾ ਕੀਤਾ ਕਿਉਂਕਿ ਇਹ ਹੈ ਹੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦੀ ਸੰਪੂਰਨਤਾ।

ਇਸ ਵਿਸਾਖੀ ਤੋਂ ਕਈ ਮਹੀਨੇ ਪਹਿਲਾਂ ਦਸਮ ਪਾਤਸ਼ਾਹ ਇਕਾਂਤ ਵਾਸ ਰਹੇ। ਬੰਦਗੀ ਕਰਦੇ ਤੇ ਜਿਸ ਕੌਮ ਨੇ ਵਿਸਾਖੀ ਦੇ ਦਿਨ ਜਨਮ ਲੈਣਾ ਸੀ ਉਸਦੇ ਨੈਣ ਨਕਸ਼ ਘੜਦੇ। ਪੰਜ ਸਿਰ ਚਾਹੀਦੇ ਸਨ ਤੇ ਇਹ ਕੋਈ ਹਾਸਾ ਖੇਡ ਨਹੀਂ ਸੀ। ਲੱਖਾਂ ਬੁਜ਼ਦਿਲਾਂ ਵਿੱਚੋਂ ਕੇਵਲ ਪੰਜਾਂ ਦੀ ਲੋੜ ਸੀ, ਪਰ ਕੀ ਪੰਜ ਵੀ ਮਿਲ ਜਾਣਗੇ ? ਜਿਹੋ ਜਿਹੀ ਹੱਤਕ ਉਸ ਵਕਤ ਹਕੂਮਤ ਹੱਥੋਂ ਮਨੁੱਖਤਾ ਦੀ ਹੋ ਰਹੀ ਸੀ, ਉਸ ਵਿੱਚ ਜਿਉਣ ਦਾ ਕੋਈ ਧਿਰਗ ਨਹੀਂ ਸੀ, ਤਾਂ ਵੀ, ਗੁਰੂ ਜੀ ਸੋਚਦੇ ਕਿ ਕੀ ਸਿੱਖਾਂ ਨੂੰ ਇਹ ਅਨੁਭਵ ਹੋ ਗਿਆ ਹੈ ਕਿ ਕਦੀ ਕਦੀ ਜਿਉਣ ਨਾਲੋਂ ਮਰਨਾ ਵਧੀਕ ਮੰਗਲਮਈ ਹੁੰਦਾ ਹੈ ? ਨਵ-ਸਿਰਜਿਤ ਕੌਮ ਨੂੰ ਪੰਜ ਨਿਸ਼ਾਨੀਆਂ ਦੇਣੀਆਂ ਹਨ, ਉਹ ਕੀ ਕੀ ਹੋਣ ? ਕੁਝ ਮਨਾਹੀਆਂ ਕਰਨੀਆਂ ਹਨ, ਬੰਦਸ਼ਾਂ ਲਾਉਣੀਆਂ ਹਨ, ਉਹ ਕਿਹੜੀਆਂ ਬੰਦਸ਼ਾਂ ਹੋਣ ? ਇਹ ਸਭ ਕੁਝ ਸੰਪੂਰਨ ਹੋਣ ਉਪਰੰਤ ਇਸ ਕੌਮ ਨੂੰ ਵਰਦਾਨ ਵੀ ਦੇਣਾ ਸੀ। ਉਹ ਵਰਦਾਨ ਸੀ ਗੁਰਿਆਈ ਦੇਣ ਦਾ। ਕੀ ਸਿੱਖ ਅਜਿਹੇ ਪਰਪੱਕ, ਸੰਪੂਰਨ ਅਤੇ ਗਿਆਨਵਾਨ ਹੋ ਗਏ ਹਨ ਕਿ ਉਨ੍ਹਾਂ ਨੂੰ ਗੁਰੂ ਪੰਥ ਆਖ ਦਿੱਤਾ ਜਾਵੇ ? ਇਹ ਪ੍ਰਸ਼ਨ ਅਤੇ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਆਮ ਨਹੀਂ ਹਨ। ਲਗਾਤਾਰ ਗੁਰੂ ਜੀ ਚਿੰਤਨ ਕਰਦੇ, ਕੀ ਸਿੱਖ ਏਨੇ ਉੱਚੇ ਹੋ ਗਏ ਹਨ ਕਿ ਜਿੱਥੇ ਉਨ੍ਹਾਂ ਨੂੰ ਪੁਚਾਣ ਅਤੇ ਸਥਿਤ ਕਰਨ ਦਾ ਅਸੀਂ ਫੈਸਲਾ ਕੀਤਾ ਹੈ, ਉੱਥੇ ਉਹ ਟਿਕੇ ਰਹਿਣਗੇ ? ਪਰ ਫਿਰ ਉਹ ਆਪਣੇ ਆਪ ਨੂੰ ਆਖਦੇ, ਸਾਡਾ ਕੀ ਹੈ ਇੱਥੇ ? ਅਕਾਲਪੁਰਖ ਦੀ ਰਜ਼ਾ ਚੱਲੇਗੀ। ਅਕਾਲਪੁਰਖ ਨੇ ਚਾਹਿਆ ਤਾਂ ਆਪਣੀ ਮੌਜ ਵਿੱਚੋਂ ਖਾਲਸੇ ਦਾ ਪ੍ਰਕਾਸ਼ ਕਰ ਦਏਗਾ। ਸਾਡੇ ਪਿਤਾਮਿਆਂ ਨੇ ਬੰਦਗੀ ਵਿੱਚ ਕਿਹੜਾ ਕੋਈ ਕਮੀ ਰਹਿਣ ਦਿੱਤੀ ਸੀ ? ਵਾਹਿਗੁਰੂ ਨੇ ਖ਼ੁਦ ਤਾਂ ਗੁਰੂ ਨਾਨਕ ਸਾਹਿਬ ਨੂੰ ਕਿਹਾ ਸੀ- ਮੈਂ ਪਾਰਬ੍ਰਹਮ ਪਰਮੇਸਰ। ਤੂੰ ਗੁਰੂ ਪਰਮੇਸਰ। ਗੁਰੂ ਅਤੇ ਪਰਮੇਸਰ ਇਕ ਹਨ ਤਾਂ ਖਾਲਸੇ ਨੂੰ ਸੰਪੂਰਨਤਾ ਨਸੀਬ ਕਿਉਂ ਨਹੀਂ ਹੋਵੇਗੀ, ਖਾਲਸਾ ਜਿਹੜਾ ਕਿ ਸਾਡੀ ਅਰਦਾਸ ਦਾ ਹੀ ਪ੍ਰਗਟ ਰੂਪ ਹੈ। ਆਦਿ ਗੁਰੂ ਦੇ ਸੁਫ਼ਨਿਆਂ ਦਾ ਖਾਲਸਾ, ਸੰਪੂਰਨ ਫਕੀਰ ਅਤੇ ਸੰਪੂਰਨ ਬਾਦਸ਼ਾਹ, ਪ੍ਰਕਾਸ਼ਵਾਨ ਹੋਇਗਾ। ਯਕੀਨਨ।

ਦੋ ਮਹੀਨੇ ਪਹਿਲੋਂ ਦੂਰ ਦੂਰ ਤੀਕ ਹੁਕਮਨਾਮੇ ਭੇਜ ਕੇ ਸੰਗਤਾਂ ਨੂੰ ਕਿਹਾ ਗਿਆ ਕਿ ਆਨੰਦਪੁਰ ਸਾਹਿਬ ਵਿਸਾਖੀ ਦੇ ਦਿਹਾੜੇ ਪੁੱਜਣ। ਸਮਕਾਲੀ ਰਿਪੋਰਟਰ ਖ਼ਾਫੀ ਖਾਂ ਵੀ ਸੰਗਤਾਂ ਦੀ ਗਿਣਤੀ ਅੱਸੀ ਹਜ਼ਾਰ ਲਿਖਦਾ ਹੈ ਤਾਂ ਇਹ ਲੱਖ ਤੋਂ ਵਧੀਕ ਹੋਏਗੀ। ਇਸ ਭਾਰੀ ਇਕੱਠ ਵਿੱਚ ਗੁਰੂ ਜੀ ਦਾ ਸੁਫ਼ਨਾ ਪੂਰਾ ਹੋਇਆ। ਉਨ੍ਹਾਂ ਨੇ ਪੰਜ ਮਣੀਆਂ ਇਸ ਵਿਸ਼ਾਲ ਸਮੁੰਦਰ ਵਿੱਚੋਂ ਕੱਢ ਲਈਆਂ। ਮਹਾਰਾਜ ਨੇ ਪੂਰਨ ਸੰਤੁਸ਼ਟ ਹੋ ਕੇ ਅਕਾਲਪੁਰਖ ਦਾ ਸ਼ੁਕਰਾਨਾ ਕਰਦਿਆਂ ਕਿਹਾ- ਹੇ ਪਿਤਾ, ਤੂੰ ਸਾਡੇ ਉੱਪਰ ਵਧੀਕ ਮਿਹਰਬਾਨ ਹੋਇਆ ਹੈਂ। ਆਦਿ ਗੁਰੂ ਨੂੰ ਸਖ਼ਤ ਤਪੱਸਿਆ ਬਾਅਦ ਇਕ ਸਿੱਖ, ਯੋਗ ਉਤਰਾਧਿਕਾਰੀ ਵਜੋਂ ਭਾਈ ਲਹਿਣਾ ਜੀ ਪ੍ਰਾਪਤ ਹੋਏ। ਹੇ ਪਿਤਾ ਸਾਨੂੰ ਤੂੰ ਪੰਜ ਯੋਗ ਉਤਰਾਧਿਕਾਰੀ ਦਿੱਤੇ। ਹੁਣ ਪੰਥ ਚੱਲੇਗਾ। ਪੂਰੀ ਸ਼ਾਨ ਸ਼ੌਕਤ ਨਾਲ ਇਤਿਹਾਸ ਉੱਪਰ ਆਪਣੀਆਂ ਪੈੜਾਂ ਦੀ ਖ਼ੁਸ਼ਬੂ ਛੱਡੇਗਾ। ਪਾਪ ਦਾ, ਜ਼ੁਲਮ ਦਾ ਨਾਸ਼ ਹੋਣਾ ਹੁਣ ਯਕੀਨੀ ਹੈ। ਰਾਤ ਮੁੱਕ ਗਈ ਹੈ। ਤੇਰਾ ਲੱਖ ਲੱਖ ਸ਼ੁਕਰ ਹੈ ਪਿਤਾ।

ਪੰਜਾਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਜਦੋਂ ਉਨ੍ਹਾਂ ਤੋਂ ਆਪ ਅੰਮ੍ਰਿਤ ਦੀ ਦਾਤ ਹੱਥ ਜੋੜ ਕੇ ਮੰਗੀ ਤਦ ਸਹਿਜ ਸੁਭਾਅ ਹੀ ਇਹ ਐਲਾਨ ਹੋ ਗਿਆ ਕਿ ਗੁਰਿਆਈ ਪੰਥ ਨੂੰ ਸੌਂਪ ਦਿੱਤੀ ਗਈ ਹੈ। ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਹੋਣ ਉਪਰੰਤ ਸ੍ਰੀ ਗੁਰੂ ਜੀ ਸਦਾ ਪੰਥ ਦੇ ਇਕ ਮੈਂਬਰ ਵਾਂਗ ਵਿਚਰੇ। ਉਨ੍ਹਾਂ ਨੇ ਆਪਣੇ ਖ਼ਾਸ ਵਿਸ਼ੇਸ਼ ਅਧਿਕਾਰ ਨਹੀਂ ਰੱਖੇ, ਵਿਸ਼ੇਸ਼ ਰਿਆਇਤਾਂ ਨਹੀਂ ਮੰਗੀਆਂ। ਪੰਥ ਨੂੰ ਗੁਰਿਆਈ 1699 ਈ. ਵਿੱਚ ਮਿਲ ਗਈ ਜਦੋਂ ਕਿ ਗ੍ਰੰਥ ਸਾਹਿਬ ਨੂੰ ਨੌਂ ਸਾਲ ਬਾਅਦ ਗੁਰਿਆਈ 1708 ਈ. ਵਿੱਚ ਮਿਲੀ।

ਇਸ ਇਤਿਹਾਸਕ ਵਿਸਾਖੀ ਤੋਂ ਬਾਅਦ ਗੁਰੂ ਮਹਾਰਾਜ ਨੇ ਜੀਵਨ ਭਰ ਪੰਜ ਸਿੰਘਾਂ ਦਾ ਆਖਾ ਕਦੀ ਨਹੀਂ ਮੋੜਿਆ। ਤਨਖਾਹ ਲੁਆ ਕੇ ਉਹ ਬੇਹੱਦ ਪ੍ਰਸੰਨ ਹੁੰਦੇ ਕਿ ਉਨ੍ਹਾਂ ਦਾ ਖਾਲਸਾ ਆਤਮ-ਵਿਸ਼ਵਾਸ ਪ੍ਰਾਪਤ ਕਰਦਾ ਹੋਇਆ ਲਗਾਤਾਰ ਆਪਣੇ ਕਦਮ ਅਗੇਰੇ ਵਧਾ ਰਿਹਾ ਹੈ। ਖਾਲਸਾ ਜੀ ਨੇ ਮਹਾਰਾਜ ਦਾ ਇਕ ਇਕ ਬੋਲ ਇਵੇਂ ਪ੍ਰਾਪਤ ਕੀਤਾ ਜਿਵੇਂ ਪਿਆਸਾ ਫੁੱਲ ਤ੍ਰੇਲਬੂੰਦ ਨੂੰ ਅਜਾਈ ਨਹੀਂ ਗੁਆਉਂਦਾ। ਇਹ ਘੜੀ, ਖਾਲਸੇ ਦੀ ਸਾਜਨਾ ਦੀ ਘੜੀ, ਇਹੋ ਜਿਹੀ ਨਸੀਬਾਂ ਵਾਲੀ ਸੀ ਕਿ ਜਿਵੇਂ ਨੌਂ ਸਾਲ ਦੀ ਉਮਰ ਵਿੱਚ ਮਹਾਰਾਜ ਨੇ ਆਪਣੇ ਸੰਤ ਪਿਤਾ ਨੂੰ ਮੁਸਕਾਂਦਿਆਂ ਸ਼ਹਾਦਤ ਹਿਤ ਤੋਰਿਆ ਸੀ, ਬਿਲਕੁਲ ਉਵੇਂ ਹੀ ਇਹ ਪਲ ਪਕੜ ਕੇ ਛੋਟੇ ਮਾਸੂਮ ਸਾਹਿਬਜ਼ਾਦਿਆਂ ਨੇ ਮੁਸਕਾਨਾਂ ਖਲੇਰਦਿਆਂ ਸ਼ਹਾਦਤ ਅਪਣਾ ਲਈ। ਕੋਈ ਕੋਈ ਪਲ ਕਰਮਾਂ ਵਾਲਾ ਹੁੰਦਾ ਹੈ ਜਿਹੜਾ ਵਿਰਲਿਆਂ ਨੂੰ ਨਸੀਬ ਹੁੰਦਾ ਹੈ। ਮਹਾਤਮਾ ਬੁੱਧ ਨੇ ਕਿਹਾ ਸੀ:

*ਧੰਨ ਹਨ ਉਹ, ਜਿਨ੍ਹਾਂ ਨੇ ਆਪਣਾ ਪਲ ਫੜ ਲਿਆ, ਸਮੇਂ ਸਿਰ॥*
*ਰੋਣਗੇ ਉਹ ਸਦਾ, ਜਿਨ੍ਹਾਂ ਨੇ ਉਹ ਪਲ ਗੁਆ ਲਿਆ॥*

ਜਿਨ੍ਹਾਂ ਵਿਅਕਤੀਆਂ ਨੇ ਗੁਰਿਆਈ ਦੀ ਪ੍ਰਥਾ ਸਮਾਪਤ ਕਰਨ ਦੇ ਬਹੁਤ ਸਾਰੇ ਕਾਰਨ ਦੱਸੇ ਹਨ, ਉਹ ਠੀਕ ਹੀ ਹੋਣਗੇ। ਪਰ ਮੇਰਾ ਖਿਆਲ ਇਹ ਹੈ ਕਿ ਜਦੋਂ ਜ਼ਮਾਨੇ ਨੇ ਦੇਖ ਲਿਆ ਕਿ ਬਜ਼ੁਰਗਾਂ ਤੋਂ ਲੈ ਕੇ ਮਾਂ ਗੁਜਰੀ ਤੱਕ ਤੇ ਮਾਂ ਗੁਜਰੀ ਤੋਂ ਲੈ ਕੇ ਨਿੱਕੇ ਨਿੱਕੇ ਸਾਹਿਬਜ਼ਾਦੇ ਉਹ ਸਭ ਕੁਝ ਸਿੱਖ ਚੁੱਕੇ ਤੇ ਪ੍ਰਾਪਤ ਕਰ ਚੁੱਕੇ ਹਨ ਜੋ ਸੰਸਾਰ ਦੀ ਅਨੰਤ ਤੇ ਅਮਰ ਪਦਵੀ ਹੈ, ਤਦ ਫਿਰ ਹੋਰ ਕਿਸੇ ਦੇਹਧਾਰੀ ਵਿਅਕਤੀ ਦੀ ਕੀ ਜ਼ਰੂਰਤ ਬਚੀ ? ਜਿਹੜਾ ਹੁਣ ਵੀ ਕਿਸੇ ਦੇਹਧਾਰੀ ਦੇ ਚਰਨੀ ਹੱਥ ਲਾ ਕੇ ਦੀਖਿਆ ਲੈਂਦਾ ਹੈ ਜਾਂ ਤਾਂ ਉਹ ਮੂਰਖ ਹੈ ਜਾਂ ਦੰਭੀ। ਦੀਖਿਆ ਦੇਣ ਵਾਲਾ ਅਤੇ ਲੈਣ ਵਾਲਾ ਦੋਵੇਂ ਅਪਰਾਧੀ ਹਨ। ਖ਼ਾਲਸਾ ਖ਼ੁਦ ਸਮਰੱਥ ਤਾਂ ਹੈ ਹੀ, ਇਹ ਸਮਰੱਥਾ ਪ੍ਰਦਾਨ ਕਰਨ ਵਾਲਾ ਸਰੋਤ ਬਣ ਗਿਆ ਹੈ। ਹੁਕਮ ਹੋਇਆ ਕਿ ਹਰ ਅੰਮ੍ਰਿਤਧਾਰੀ ਵਿਅਕਤੀ ਦੇ ਨਾਮ ਪਿੱਛੇ ਸਿੰਘ ਵਿਸ਼ੇਸ਼ਣ ਲੱਗੇਗਾ ਤੇ ਹਰ ਇਸਤਰੀ ਦੇ ਨਾਮ ਪਿੱਛੇ ਕੌਰ। ਕੌਰ/ਸਿੰਘ ਵਿਸ਼ੇਸ਼ਣ ਪਹਿਲੋਂ ਕੇਵਲ ਬਹਾਦਰ ਰਾਜਪੂਤਾਂ ਲਈ ਰਾਖਵਾਂ ਹੁੰਦਾ ਸੀ। 'ਕੌਰ' ਸ਼ਬਦ 'ਕੁੰਵਰ' ਤੋਂ ਬਣਿਆ ਹੈ ਜਿਸ ਦਾ ਅਰਥ ਹੈ ਰਾਜਕੁਮਾਰ। ਸੋ ਕੌਰ ਦਾ ਅਰਥ ਰਾਜਕੁਮਾਰੀ ਨਹੀਂ, ਰਾਜਕੁਮਾਰ ਹੈ। ਹਰੇਕ ਅੰਮ੍ਰਿਤਧਾਰੀ ਲੜਕੀ/ਔਰਤ ਦਸ਼ਮੇਸ਼ ਪਿਤਾ ਦਾ ਸ਼ਹਿਜ਼ਾਦਾ ਹੈ। ਉਸਦੀ ਸਾਰੀ ਸੰਪਤੀ ਦਾ ਵਾਰਸ।

ਗੁਰੂ ਕਲਗੀਧਰ ਜੀ ਦੇ ਪਰਿਵਾਰ ਦੇ ਜੀਆਂ ਬਾਰੇ ਮੈਂ ਕੁਝ ਨਹੀਂ ਲਿਖਦਾ ਕਿਉਂਕਿ ਅਜਿਹਾ ਕਰਨਾ ਅਜੇ ਮੇਰੀ ਸਮਰੱਥਾ ਵਿੱਚ ਨਹੀਂ ਹੈ। ਪਰ ਮੈਂ ਉਨ੍ਹਾਂ ਦੇ ਸਿੱਖਾਂ ਸੂਰਬੀਰਾਂ ਫਕੀਰਾਂ ਤੇ ਸ਼ਹੀਦਾਂ ਬਾਰੇ ਥੋੜ੍ਹਾ ਕੁ ਲਿਖ ਸਕਦਾ ਹਾਂ। ਸਤਾਰ੍ਹਵੀਂ ਸਦੀ ਦੇ ਅਖ਼ਰੀਲੇ ਸਾਲ ਖਾਲਸਾ ਜੀ ਦਾ ਜਨਮ ਹੋਇਆ ਤੇ ਅਠਾਹਰਵੀਂ ਸਦੀ ਦੇ ਪਹਿਲੇ ਹੀ ਦਹਾਕੇ ਵਿੱਚ, ਖਾਲਸਾ ਪੰਥ ਨੂੰ ਮਿੱਠਾ ਅਤੇ ਅਮਰ ਫਲ ਜੋ ਪ੍ਰਾਪਤ ਹੋਇਆ ਉਹ ਸੀ ਬਾਬਾ ਬੰਦਾ ਸਿੰਘ ਬਹਾਦਰ। ਬਾਬਾ ਜੀ ਦੀ ਜ਼ਿੰਦਗੀ ਇਸ ਗੱਲ ਦਾ ਸਬੂਤ ਹੈ ਕਿ ਸਾਧਾਰਨ ਗਰੀਬ ਪਰਿਵਾਰ ਵਿੱਚ ਪੈਦਾ ਹੋਇਆ ਕੋਈ ਬੱਚਾ ਜੇ ਨੀਲੇ ਦੇ ਸਵਾਰ ਤੋਂ ਮੁਰਾਦਾਂ ਮੰਗੇ ਤਦ ਉਸਨੂੰ ਤਾਜ ਅਤੇ ਤਖ਼ਤ ਪ੍ਰਾਪਤ ਹੁੰਦੇ ਹਨ।

14 ਮਈ, 1710 ਈਸਵੀ ਦੇ ਦਿਨ ਉਨ੍ਹਾਂ ਦੀ ਕਮਾਨ ਹੇਠ ਖਾਲਸਾ ਜੀ ਨੇ ਸਰਹੰਦ ਦੇ ਕਿਲ੍ਹੇ ਉੱਪਰ ਕੇਸਰੀ ਨਿਸ਼ਾਨ ਸਾਹਿਬ ਝੁਲਾ ਦਿੱਤਾ ਸੀ। ਗੁਰੂ ਜੀ ਦਾ ਥਾਪੜਾ ਲੈ ਕੇ ਅਕਤੂਬਰ 1708 ਨੂੰ ਜਦੋਂ ਬਾਬਾ ਜੀ ਨੇ ਪੰਜਾਬ ਵੱਲ, ਏਸ਼ੀਆ ਦੀ ਸਭ ਤੋਂ ਵੱਡੀ ਹਕੂਮਤ ਨਾਲ ਟੱਕਰ ਲੈਣ ਲਈ ਚਾਲੇ ਪਾਏ ਤਦ ਉਨ੍ਹਾਂ ਨਾਲ ਕੇਵਲ 25 ਸਿੰਘ ਸਨ ਤੇ ਇਕ ਕਲਗੀਧਰ ਜੀ ਦੀ ਅਸੀਸ। ਨਾ ਹਥਿਆਰ ਸਨ, ਨਾ ਧਨ। ਗਰੀਬ ਕਿਸਾਨ, ਗੁਲਾਮੀ ਦੇ ਮਾਰੇ ਮਜਦੂਰ, ਜਿਨ੍ਹਾਂ ਨੇ ਕਦੀ ਹਥਿਆਰ ਨਹੀਂ ਚੁੱਕੇ ਸਨ ਬਾਬਾ ਜੀ ਪਾਸ ਇਕੱਠੇ ਹੁੰਦੇ ਗਏ ਤੇ ਅੱਠ ਸਾਲ ਦੇ ਸਮੇਂ ਅੰਦਰ ਉਨ੍ਹਾਂ ਨੇ ਕਰਾਮਾਤਾਂ ਕਰ ਦਿਖਾਈਆਂ। ਚਸ਼ਮਦੀਦ ਗਵਾਹਾਂ ਨੇ ਸਾਨੂੰ ਦੱਸਿਆ ਹੈ ਕਿ ਮੁਗਲ ਹਕੂਮਤ ਦਾ ਕੋਈ

ਖੱਬੀਖਾਨ ਸੂਰਮਾ, ਕੋਈ ਜੰਗਬਾਜ਼ ਅਜਿਹਾ ਨਹੀਂ ਸੀ ਜਿਹੜਾ ਬਾਬਾ ਜੀ ਦੇ ਸਾਹਮਣੇ ਆਇਆ ਹੋਵੇ ਤੇ ਫਿਰ ਜਿਸ ਦੇ ਮੱਥੇ ਤੇ ਸੱਟ ਨਾ ਵੱਜੀ ਹੋਵੇ।

ਬਾਬਾ ਬੰਦਾ ਸਿੰਘ ਜੀ ਦੀ ਸ਼ਖ਼ਸੀਅਤ ਮੈਨੂੰ ਪੰਥ ਖਾਲਸਾ ਦੀ ਅੱਜ ਤੱਕ ਦੀ ਸਭ ਤੋਂ ਵੱਡੀ ਸ਼ਾਨਾਮੱਤੀ ਪ੍ਰਾਪਤੀ ਦਿੱਸੀ ਹੈ। ਇਹ ਸਾਲ 1699 ਦੀ ਵਿਸਾਖੀ ਦੇ ਕੁਝ ਝਲਕਾਰੇ ਮਾਤਰ ਹਨ- ਬਹੁਤ ਸੰਖੇਪ। ਉਸ ਵਿਸਾਖੀ ਦੀ ਪੂਰੀ ਤਾਕਤ ਕੇਵਲ ਗੁਰੂ ਅਕਾਲਪੁਰਖ ਨੂੰ ਪਤਾ ਹੈ। ਇਹ ਤਾਕਤ ਅੱਜ ਤੱਕ ਮੌਜੂਦ ਹੈ ਪਰ ਛੁਪੀ ਹੋਈ ਹੈ ਜਿਵੇਂ ਲੱਕੜੀ ਵਿੱਚ ਅੱਗ ਚੁਪਚਾਪ ਬੈਠੀ ਰਹਿੰਦੀ ਹੈ। ਗੁਰੂ ਗ੍ਰੰਥ ਅਤੇ ਗੁਰੂ ਪੰਥ ਦੀਆਂ ਹੋਰ ਵੀ ਵੱਡੀਆਂ ਬਰਕਤਾਂ ਭਵਿੱਖ ਵਿੱਚ ਅਵੱਸ਼ ਸਾਹਮਣੇ ਆਉਣਗੀਆਂ ਕਿਉਂਕਿ ਅੱਜ ਤੱਕ ਦਾ ਸਿੱਖ ਇਤਿਹਾਸ ਗੁਰੂ ਜੀ ਦੀ ਸਮੁੱਚਤਾ ਦਾ ਨਿੱਕਾ ਜਿਹਾ ਅੰਸ਼ ਹੈ ਕੇਵਲ, ਪਰ ਇਹ ਅੰਸ਼ ਫ਼ਖ਼ਰਕਰਨ ਯੋਗ ਹੈ।



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਮੁਖ ਅਤੇ ਮਨਮੁਖ

ਆਧੁਨਿਕ ਚਿੰਤਨ ਇਸ ਧਾਰਣਾ ਨੂੰ ਸਵੀਕਾਰ ਨਹੀਂ ਕਰਦਾ ਕਿ ਕੋਈ ਮਨੁੱਖ ਪੂਰਨ ਤੌਰ ਤੇ ਬੁਰਾ ਜਾਂ ਪੂਰਨ ਤੌਰ ਤੇ ਭਲਾ ਹੈ। ਹਰੇਕ ਮਨੁੱਖ ਵਿਚ ਕੁਝ ਚੰਗਿਆਈ ਹੈ ਕੁਝ ਬੁਰਾਈ। ਚੰਗਾ ਉਹ ਹੈ ਜਿਸਨੂੰ ਬੁਰਾਈ ਕਰਨ ਤੋਂ ਬਾਅਦ ਪਛਤਾਵਾ ਹੋਵੇ ਤੇ ਉਹ ਲਗਾਤਾਰ ਮੰਦ ਭਾਵਨਾਵਾਂ ਤੋਂ ਬਚਣ ਲਈ ਯਤਨਸ਼ੀਲ ਹੋਵੇ। ਲੌਕਿਕ ਪ੍ਰਾਣੀ ਹੋਣ ਕਾਰਨ ਮਨੁੱਖ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਚੰਮ ਬਿਰਤੀਆਂ ਕਾਰਜਸ਼ੀਲ ਹਨ, ਪਰ ਕਿਉਂਕਿ ਮਨੁੱਖ ਦਾ ਪਿਛੋਕੜ ਰੂਹਾਨੀਅਤ ਦਾ ਹੈ ਇਸ ਕਰਕੇ ਇਸ ਜਗਤ ਵਿਚ ਵਿਚਰਦਿਆਂ ਹੋਇਆਂ ਉਹ ਆਤਮ ਸੰਪੰਨਤਾ ਪ੍ਰਾਪਤ ਕਰਨ ਲਈ ਯਤਨ ਕਰਦਾ ਹੈ। ਭੌਤਿਕ ਤੱਤਾਂ ਦੀ ਖਿੱਚ ਧਰਤੀ ਵੱਲ ਨੂੰ ਹੈ, ਹੇਠਾਂ ਵੱਲ। ਰੂਹ ਦੀ ਉਡਾਣ ਉੱਪਰ ਵੱਲ ਹੈ, ਆਕਾਸ਼ ਵੱਲ। ਜੋ ਮਨੁੱਖ ਨੀਵਾਣ ਵੱਲ ਆਕਰਸ਼ਤ ਹੁੰਦੇ ਗਏ ਉਹ ਮਨਮੁਖ ਕਹੇ ਗਏ ਅਤੇ ਜਿਨ੍ਹਾਂ ਨੇ ਆਪਣੀ ਸੁਰਤਿ ਨੂੰ ਉੱਚੀਆਂ ਮੰਜ਼ਲਾਂ ਦਿਖਾਈਆਂ ਉਨ੍ਹਾਂ ਨੂੰ ਬਾਣੀ ਵਿਚ ਗੁਰਮੁਖ ਕਿਹਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਮੁਖ ਲਈ ਹੋਰ ਪਰਾਇਵਾਚੀ ਸ਼ਬਦ, ਸਚਿਆਰ, ਭਗਤ, ਸੇਵਕ, ਮਹਾਂਮੁਰਖ, ਆਸਕ, ਸਿਖ, ਗੁਰਸਿਖ, ਗਿਆਨੀ, ਬ੍ਰਹਮ ਗਿਆਨੀ, ਸਾਧ, ਸੰਤ, ਜਨ, ਦਾਸ, ਸੂਰਾ, ਸੋਹਾਗਣ, ਮੁਕਤ, ਪੰਚ ਅਤੇ ਜੀਵਨ-ਮੁਕਤ ਆਏ ਹਨ। ਇਨ੍ਹਾਂ ਸ਼ਬਦਾਂ ਵਿਚੋਂ ਭਾਵੇਂ ਵੱਖ-ਵੱਖ ਪ੍ਰਕਾਰ ਦੀਆਂ ਭਾਸ਼ਾਈ ਝਲਕਾਂ ਨਿਖੇੜੀਆਂ ਜਾ ਸਕਦੀਆਂ ਹਨ ਪਰ ਇਨ੍ਹਾਂ ਸਭਨਾਂ ਦੀ ਮੂਲ ਆਭਾ ਇਕੋ ਹੈ। ਇਨ੍ਹਾਂ ਸਭ ਵਿਸ਼ੇਸ਼ਣਾਂ ਵਿਚੋਂ ਅਸੀਂ ਮਨੁੱਖਤਾ ਦੇ ਭਲੇ ਹਿਤ ਲੋੜੀਂਦੇ ਸਦਗੁਣ ਲੱਭ ਸਕਦੇ ਹਾਂ। ਇਹ ਸਭ ਸਦਾਚਾਰਕ ਗੁਣ ਹਨ। ਪਰ ਇਨ੍ਹਾਂ ਗੁਣਾਂ ਦੀ ਸਹਾਇਤਾ ਨਾਲ ਜਦੋਂ ਗੁਰਮੁਖ ਜਨ ਸਮਾਜ ਲਈ ਕਲਿਆਣਕਾਰੀ ਸਾਬਤ ਹੁੰਦੇ ਹਨ ਉੱਥੇ ਉਹ ਦੈਵੀ ਅਨੁਭਵ ਨੂੰ ਵੀ ਮਾਣਦੇ ਹਨ ਅਤੇ ਅਗੰਮ ਤੱਕ ਰਸਾਈ ਰੱਖਦੇ ਹਨ।

ਗੁਰਮੁਖ ਸ਼ਬਦ ਦੇ ਕਈ ਵਿਦਵਾਨਾਂ ਵੱਲੋਂ ਅਰਥ ਕੀਤੇ ਗਏ ਹਨ, 'ਉਹ ਮਨੁੱਖ ਜਿਸਦਾ ਮੂੰਹ ਗੁਰੂ ਵੱਲ ਹੋਵੇ ਗੁਰਮੁਖ ਹੈ। ਮਨਮੁਖ ਆਪਣੀ ਮਨ ਆਈ ਕਰਦਾ ਹੈ।'[1] ਭਾਈ ਕਾਨ੍ਹ ਸਿੰਘ ਨਾਭਾ ਇਹੀ ਅਰਥ ਕਰਦੇ ਹਨ।[2] ਪ੍ਰੋ. ਗੁਰਬਚਨ ਸਿੰਘ ਤਾਲਿਬ ਅਨੁਸਾਰ ਗੁਰਮੁਖ ਰੂਹਾਨੀ ਤਲਾਸ਼ ਵਿਚ ਤੁਰਿਆ ਦਿੱਬ ਦ੍ਰਿਸ਼ਟੀ ਵਾਲਾ ਪਾਂਧੀ ਹੈ।[3]

ਗੁਰੂ ਅਮਰਦਾਸ ਜੀ ਦਾ ਕਥਨ ਹੈ:

*ਨਾਨਕ ਗੁਰਮੁਖਿ ਜਾਨੀਐ ਜਾ ਕਉ ਆਪਿ ਕਰੇ ਪਰਗਾਸੁ॥* [4]

ਸੋ ਗੁਰਮੁਖ ਉਹ ਰੌਸ਼ਨ ਬੁੱਧ ਸ਼ਖ਼ਸ ਹੈ ਜੋ ਸਮਾਜ ਦੀਆਂ ਸ਼ੁਭ ਗਤੀਵਿਧੀਆਂ ਵਿਚ ਸਰਗਰਮ ਭੂਮਿਕਾ ਨਿਭਾਉਂਦਾ ਹੈ। ਗੁਰੂ ਨਾਨਕ ਦੇਵ ਜੀ ਅਜਿਹੇ ਮਨੁੱਖ ਨੂੰ ਪਰਮਾਤਮਾ ਵੀ ਆਖਦੇ ਹਨ:

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥* [5]

ਗੁਰਮੁਖ ਦਾ ਵਿਪਰੀਤਾਰਥਕ ਸ਼ਬਦ ਮਨਮੁਖ ਹੈ। ਵਾਸਤਵ ਵਿਚ ਮਨਮੁਖ ਉਹ ਆਦਮੀ ਹੈ ਜਿਸ ਵਿਚ ਸਦਗੁਣਾਂ ਦੀ ਥੁੜ ਹੈ। ਬੁਰਾਈ ਆਪਣੇ ਆਪ ਵਿਚ ਕੋਈ ਸੁਤੰਤਰ ਸ਼ਕਤੀ ਨਹੀਂ ਕਿਉਂਕਿ ਪਰਮਾਤਮਾ ਨੇ ਬੁਰਾਈ ਪੈਦਾ ਨਹੀਂ ਕੀਤੀ। ਨੇਕੀ ਦਾ ਅਭਾਵ ਹੀ ਬੁਰਾਈ ਪ੍ਰਤੀਤ ਹੁੰਦਾ ਹੈ। ਰੌਸ਼ਨੀ ਦੀ ਹੋਂਦ ਹੈ ਤੇ ਇਹ ਇਕ ਸੁਤੰਤਰ ਸ਼ਕਤੀ ਹੈ। ਹਨੇਰੇ ਦੀ ਆਪਣੀ ਕੋਈ ਹੋਂਦ ਨਹੀਂ, ਰੌਸ਼ਨੀ ਦੀ ਗੈਰਹਾਜ਼ਰੀ ਹਨੇਰਾ ਹੈ। ਸੋ ਮਹੱਤਵਪੂਰਨ ਤਾਂ ਰੌਸ਼ਨੀ ਦੀ ਹੋਂਦ ਜਾਂ ਅਣਹੋਂਦ ਹੈ– ਹਨ੍ਹੇਰੇ ਦੀ ਹੋਂਦ ਅਣਹੋਂਦ ਨਹੀਂ।

ਸੱਚ ਵੱਡਾ ਹੈ। ਉਸਦੀ ਥਾਹ ਪਾਉਣ ਵਾਲਾ ਵੱਡਾ ਹੈ, ਪਰ ਧੰਨ ਹੈ ਉਹ ਮਨੁੱਖ ਜੋ ਆਪਣਾ ਇਖਲਾਕ ਸਵੱਛ ਰੱਖਦਾ ਹੈ। ਸੱਚ ਨੂੰ ਜਾਣ ਲੈਣ ਨਾਲੋਂ ਸੱਚ ਹੋ ਜਾਣਾ ਉੱਚੀ ਮੰਜ਼ਿਲ ਹੈ। ਸਿਧ ਗੋਸਟਿ ਬਾਣੀ ਵਿਚ ਜਿੱਥੇ ਹੋਰ ਕਈ ਵਿਸ਼ਿਆਂ ਉੱਪਰ ਸੰਵਾਦ ਰਚਿਆ ਗਿਆ ਮਿਲਦਾ ਹੈ, ਉੱਥੇ ਗੁਰਮੁਖ ਅਤੇ ਮਨਮੁਖ ਦਾ ਵੀ ਵਿਸ਼ਲੇਸ਼ਣ ਕੀਤਾ ਹੋਇਆ ਹੈ। ਮਨਮੁਖ ਆਵਾਗੌਣ ਵਿਚ ਭਟਕਦਾ ਹੈ ਕਿਉਂਕਿ ਉਸਨੇ ਦੈਵੀ ਗੁਣ ਗੁਆ ਲਏ ਹਨ। ਜੋ ਜਾਲ ਦੂਸਰਿਆਂ ਲਈ ਬੁਣ ਰਿਹਾ ਹੈ ਉਸ ਵਿਚ ਖੁਦ ਫਸ ਗਿਆ ਹੈ।

ਜੋਗੀਆਂ ਵਿਚ ਉੱਚੀ ਅਵਸਥਾ ਪ੍ਰਾਪਤ ਕਰਨ ਵਾਲੇ ਸਾਧੂ ਨੂੰ ਸਿੱਧ ਕਿਹਾ ਜਾਂਦਾ ਹੈ। ਗੁਰਮਤਿ ਵਿਚ ਵੱਡੀ ਤੋਂ ਵੱਡੀ ਉਪਾਧੀ ਗੁਰਮੁਖ ਦੀ ਹੈ। ਇੱਥੇ ਦੋਵਾਂ ਸ਼ਬਦਾਂ ਵਿਚ ਵੱਡਾ ਅੰਤਰ ਦੋਵਾਂ ਪ੍ਰਣਾਲੀਆਂ ਦੇ ਭਿੰਨ ਦਰਸ਼ਨ ਕਰਕੇ ਹੈ। ਸਿੱਧ ਅਨੀਸ਼ਵਰਵਾਦੀ ਸਨ ਜਦੋਂ ਕਿ ਗੁਰਮਤਿ ਦਾ ਅਕਾਲਪੁਰਖ ਕਰਤਾਰ ਰਚਨਾ ਵਿਚ ਸਕ੍ਰਿਯ ਹੈ। ਸਿਧ ਕਰਾਮਾਤਾਂ ਨੂੰ ਵੱਡੀ ਤੋਂ ਵੱਡੀ ਪ੍ਰਾਪਤੀ ਮੰਨਦੇ ਸਨ ਪਰ ਗੁਰੂ ਨਾਨਕ ਦੇਵ ਜੀ ਲਈ ਰਿਧੀਆਂ ਸਿਧੀਆਂ 'ਅਵਰਾ ਸਾਦ'[6] ਹਨ, ਯਾਨੀ ਕਿ ਮਹੱਤਵਪੂਰਨ ਨਹੀਂ। ਗੁਰੂ ਅਮਰਦਾਸ ਜੀ ਕਾ ਕਥਨ ਹੈ ਕਿ ਜੇ ਸਿੱਧਾਂ ਦੇ ਸਰੀਰ ਸਾਧਣ ਦੇ ਢੰਗ ਸਿੱਖ ਲਈਏ ਅਤੇ ਗਿਆਨ ਇੰਦਰੀਆਂ ਨੂੰ ਵਸ ਵਿਚ ਕਰ ਲਈਏ ਤਾਂ ਵੀ ਹੰਕਾਰ ਖਤਮ ਨਹੀਂ ਹੁੰਦਾ :

*ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ॥* [7]

ਭਾਈ ਗੁਰਦਾਸ ਜੀ ਸਿਧ ਪਰੰਪਰਾ ਬਾਰੇ ਲਿਖਦੇ ਹਨ :

*ਬਾਬਾ ਬੋਲੇ ਨਾਥ ਜੀ ਸਬਦੁ ਸੁਨਹੁ ਸਚ ਮੁਖਹੁ ਅਲਾਈ॥*
*ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ॥*
*ਬਸਤਰਿ ਪਹਿਰੌ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ॥*
*ਕਰੌ ਰਸੋਈ ਸਾਰ ਦੀ ਸਗਲੀ ਧਰਤੀ ਨਥ ਚਲਾਈ॥*
*ਏਵਡੁ ਕਰੀ ਵਿਸਥਾਰ ਕਉ ਸਗਲੀ ਧਰਤੀ ਹਕੀ ਜਾਈ॥*
*ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ ਚੜਾਈ॥*
*ਇਹ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ॥*
*ਸਤਿਨਾਮ ਬਿਨੁ ਬਾਦਰਿ ਛਾਈ॥* [8]

ਗੁਰਮੁਖ ਦੀ ਕਰਮ ਭੂਮੀ ਸਮਾਜ ਹੈ ਜਿੱਥੇ ਉਸਦਾ ਵਰਤਾਰਾ ਪਰਖਿਆ ਜਾਣਾ ਹੈ। ਸਮਾਜ ਵਿਚ ਵਿਚਰਦਿਆਂ ਉਸਨੇ ਸਵਾਰਥ ਦੇ ਖਿਲਾਫ਼ ਅਤੇ ਨੇਕੀ ਦੇ ਹੱਕ ਵਿਚ ਸੰਘਰਸ਼ਸ਼ੀਲ ਹੋਣਾ ਹੈ। ਸਿੱਧਾਂ ਨੂੰ ਗੁਰੂ ਜੀ ਨੇ ਇਹੀ ਕਿਹਾ ਸੀ ਕਿ ਤੁਸੀਂ ਆਖਦੇ ਹੋ ਸੰਸਾਰ ਦਾ ਤਿਆਗ ਕਰ ਦਿੱਤਾ ਹੈ, ਵਾਸਤਵ ਵਿਚ ਤੁਸੀਂ ਸੰਸਾਰ ਦੀਆਂ ਜ਼ਿੰਮੇਵਾਰੀਆਂ ਤਿਆਗੀਆਂ ਹਨ। ਉਹ ਲੋਕ ਜੋ ਮਨੁੱਖੀ ਨਸਲ ਨੂੰ ਅੱਗੇ ਤੋਰਦੇ ਹਨ, ਹੱਡ ਭੰਨਵੀ ਮਿਹਨਤ ਕਰਕੇ ਆਪ ਅਤੇ ਆਪਣੇ ਬੱਚਿਆਂ ਨੂੰ ਤਾਂ ਖੁਆਂਦੇ ਹੀ ਹਨ, ਤੁਹਾਨੂੰ ਵੀ ਖਾਣ ਲਈ ਦਿੰਦੇ ਹਨ, ਉਹ ਜੋ ਦਾਤੇ ਹਨ, ਉਨ੍ਹਾਂ ਨੂੰ ਤੁਸੀਂ ਆਖਦੇ ਹੋ ਕਿ ਨਰਕੀਂ ਜਾਣਗੇ ਤੇ ਤੁਸੀਂ, ਜੋ ਉਨ੍ਹਾਂ ਉੱਤੇ ਆਸਰਿਤ ਹੋ, ਮੁਕਤ ਹੋਵੋਗੇ, ਇਹ ਕਿਵੇਂ ਸੰਭਵ ਹੈ ?

*ਗੁਰ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* [9]

ਗੁਰੂ ਜੀ ਦਾ ਸਮਾਜ ਸੰਤ-ਸਮਾਜ ਹੈ। ਭਲੇ ਮਨੁੱਖ ਰਲ ਮਿਲ ਕੇ ਰਹਿੰਦੇ, ਨਾਮ ਜਪਦੇ, ਕਿਰਤ ਕਰਦੇ ਅਤੇ ਵੰਡ ਛਕਦੇ ਹਨ। ਕੋਈ ਜਨਮ ਜਾਤ ਦਾ ਵਿਤਕਰਾ ਨਹੀਂ ਅਤੇ ਕੋਈ ਲਿੰਗਭੇਦ ਨਹੀਂ। ਰਾਜੇ ਲੋਕਾਂ ਦੇ ਸੇਵਕ ਹਨ ਅਤੇ ਨਿਆਂ ਕਰਦੇ ਹਨ। ਅਜਿਹੇ ਸਮਾਜ ਵਿਚ ਗੁਰਮੁਖ ਕੇਵਲ ਆਪਣੇ ਆਪ ਲਈ ਫਿਕਰਮੰਦ ਨਹੀਂ ਉਹ ਹੋਰਨਾਂ ਦਾ ਭਲਾ ਸੋਚਦਾ ਹੈ:

- ਗੁਰਮੁਖਿ ਕੋਟਿ ਤੇਤੀਸ ਉਧਾਰੇ ॥ [10]
- ਗੁਰਮੁਖਿ ਨਿਬਹੈ ਸਪਰਵਾਰਿ। [11]
- ਪੁਤ੍ਰ ਕਲਤ੍ਰ ਵਿਚੇ ਗਤਿ ਪਾਈ। [12]

ਇਹ ਸੰਸਾਰ ਧਰਮਸਾਲ ਹੈ। ਇੱਥੇ ਥੋੜ੍ਹਾ ਸਮਾਂ ਟਿਕਣਾ ਹੈ। ਕਿਉਂ ਨਾ ਚੰਗੇ ਕੰਮ ਕਰਕੇ ਜਾਈਏ। ਇਸ ਧਰਮਸਾਲ ਵਿਚ ਰੱਬ ਵੱਸਦਾ ਹੈ ਇਸ ਕਰਕੇ ਇਸ ਨੂੰ ਸਵੱਛ ਰੱਖੀਏ। ਸਮਾਜ ਵਿਚ ਰਹਿੰਦਿਆਂ ਹੋਇਆਂ ਆਪਣੇ ਆਪ ਨੂੰ ਨਿਰਮਲ ਰੱਖਣਾ ਜੋਗੀ

ਹੋਣ ਨਾਲੋਂ ਔਖਾ ਪੰਧ ਹੈ। ਫਿਰ ਕਿਉਂ ਨਾ ਬਹਾਦਰਾਂ ਵਾਂਗ ਮੁਸ਼ਕਿਲ ਰਸਤਾ ਚੁਣੀਏਃ

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥*
*ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥* [13]

ਉਕਤ ਸਾਰੇ ਸਿਧਾਂਤਾਂ ਨੂੰ ਅਮਲੀ ਰੂਪ ਦੇਣ ਹਿਤ ਗੁਰੂ ਨਾਨਕ ਦੇਵ ਜੀ ਨੇ ਉਮਰ ਦੇ ਅੰਤਲੇ ਵਰ੍ਹਿਆਂ ਵਿਚ ਕਰਤਾਰਪੁਰ ਵਸਾਇਆ, ਹਲ ਵਾਹਿਆ, ਖੇਤੀ ਕੀਤੀ, ਲੰਗਰ ਦੀ ਪ੍ਰਥਾ ਚਲਾਈ ਅਤੇ ਬਾਨੀ ਰਚਣ ਅਤੇ ਗਾਇਨ ਜਾਰੀ ਰੱਖਿਆ। ਇਹ ਸਭ ਕੁਝ 'ਗਲੀ ਜੋਗੁ ਨ ਹੋਈ' ਨੂੰ ਸਾਬਤ ਕਰਦਾ ਸੀ। ਸੰਗਤ ਤੋਂ ਉਗਰਾਹੀ ਕਰਕੇ ਫਿਰ ਲੰਗਰ ਤੋਰਨੇ ਠੀਕ ਹੈ, ਪਰ ਆਪਣੀ ਕਮਾਈ ਵਿਚੋਂ ਲੋੜਵੰਦਾਂ ਨੂੰ ਖਾਣ ਪੀਣ ਲਈ ਦੇਣ ਤੋਂ ਬਾਅਦ ਪਤਾ ਲਗਦਾ ਹੈ ਪੁੰਨ ਦਾਨ ਕੀ ਹੈ।

ਹੁਣ ਅਖੀਰ ਵਿੱਚ, ਅਸੀਂ ਦੇਖਣਾ ਹੈ ਕਿ ਸਿੱਖ ਇਤਿਹਾਸ ਵਿਚ '**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥**' ਕਥਨ ਦੀ ਕਿਵੇਂ ਪ੍ਰੋੜਤਾ ਹੁੰਦੀ ਹੈ। ਇਸ ਪ੍ਰਥਾਇ ਭਾਈ ਦਾਨ ਸਿੰਘ ਦੀ ਸਾਖੀ ਸਿੱਖ ਜਗਤ ਵਿਚ ਪ੍ਰਸਿੱਧ ਹੈ। ਇਸ ਪ੍ਰਸੰਗ ਅਨੁਸਾਰ ਇਕ ਬੰਦੇ ਵੱਲੋਂ ਕੀਤੀ ਨੇਕੀ ਬਹੁਤ ਸਾਰਿਆਂ ਲਈ ਕਲਿਆਣਕਾਰੀ ਹੁੰਦੀ ਹੈ। ਟਿਬੀ ਸਾਹਿਬ ਦੇ ਸਥਾਨ ਤੇ, ਜ਼ਿਲ੍ਹਾ ਬਠਿੰਡਾ ਵਿਚ ਮਾਲਵੇ ਦੇ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਦੀ ਲਗਾਮ ਫੜ ਲਈ ਤੇ ਕਿਹਾ ਕਿ ਉਹ ਕਈ ਮਹੀਨਿਆਂ ਤੋਂ ਬਗੈਰ ਤਨਖਾਹ ਦੇ ਹਨ। ਬਕਾਇਆ ਰਕਮਾਂ ਤਾਰੋ। ਅਜਿਹੇ ਸੰਕਟ ਦੇ ਸਮੇਂ ਪੈਸੇ ਮੰਗਣੇ ਉਚਿਤ ਨਹੀਂ ਸਨ, ਗੁਰੂ ਜੀ ਨੇ ਸਮਝਾਇਆ, ਪਰ ਉਹ ਨਾ ਮੰਨੇ। ਇਸ ਤੇ ਉਨ੍ਹਾਂ ਨੇ ਇਕੱਲੇ ਇਕੱਲੇ ਨੂੰ ਪੁੱਛ ਪੁੱਛ ਕੇ ਪੈਸੇ ਵੰਡਣੇ ਸ਼ੁਰੂ ਕਰ ਦਿੱਤੇ। ਸਭ ਨੇ ਬਕਾਇਆ ਰਕਮਾਂ ਵਸੂਲ ਕਰ ਲਈਆਂ ਪਰ ਇਕ ਸਿੱਖ ਜ਼ਰਾ ਹਟ ਕੇ ਇਹ ਸਭ ਕੁਝ ਦੇਖਦਾ ਰਿਹਾ ਅਤੇ ਤਨਖਾਹ ਲੈਣ ਅੱਗੇ ਨਾ ਆਇਆ। ਗੁਰੂ ਜੀ ਨੇ ਪੁੱਛਿਆ– ਤੇਰਾ ਕੀ ਨਾਮ ਹੈ ਭਾਈ, ਤੇਰੀ ਕਿੰਨੀ ਰਕਮ ਬਾਕੀ ਹੈ ? ਕੀ ਦਿਆਂ ? ਉਸ ਨੇ ਕਿਹਾ– ਜੀ ਮੇਰਾ ਨਾਮ ਦਾਨ ਸਿੰਘ ਹੈ। ਮੈਨੂੰ ਪੈਸੇ ਨਹੀਂ ਸਿੱਖੀ ਦਿਉ। ਗੁਰੂ ਜੀ ਨੇ ਉਸ ਨੂੰ ਗਲ ਨਾਲ ਲਾ ਲਿਆ ਅਤੇ ਫੁਰਮਾਇਆ, 'ਜਿਵੇਂ ਭਾਈ ਮਹਾਂ ਸਿੰਘ ਨੇ ਮਾਝੇ ਦੀ ਟੁੱਟੀ ਗੰਢੀ, ਉਵੇਂ ਹੀ, ਅੱਜ ਮਾਲਵਾ ਜਦੋਂ ਗੁਰੂ ਨਾਨਕ ਦੇ ਦਰ ਤੋਂ ਟੁੱਟਣ ਲੱਗਾ ਸੀ, ਭਾਈ ਦਾਨ ਸਿੰਘ ਨੇ ਟੁੱਟੀ ਗੰਢੀ। ਤੇਰੇ ਕਾਰਨ ਮਾਲਵਾ ਗੁਰੂ ਘਰ ਨਾਲ ਜੁੜਿਆ ਰਹੇਗਾ।'

ਸੁਕਰਾਤ ਉੱਤੇ ਜਦੋਂ ਇਹ ਦੋਸ਼ ਲਾਇਆ ਗਿਆ ਕਿ ਉਹ ਭਲੇ ਬੰਦਿਆਂ ਦੀ ਬੇਇਜ਼ਤੀ ਕਰਦਾ ਹੈ, ਤਾਂ ਉਸ ਨੇ ਕਿਹਾ ਸੀ, "ਮੈਂ ਗਿਆਨ ਦੀ ਤਲਾਸ਼ ਵਿਚ ਥਾਂ ਥਾਂ ਗਿਆ। ਇਹ ਮੰਨ ਕੇ ਗਿਆ ਕਿ ਵਿਦਵਾਨ ਮੇਰੇ ਤੋਂ ਸਿਆਣੇ ਹਨ ਪਰ ਜੋ ਸਿਆਣੇ ਨਹੀਂ ਸਨ ਉਹ ਸਿਆਣੇ ਹੋਣ ਦਾ ਦਿਖਾਵਾ ਕਰ ਰਹੇ ਸਨ। ਮੈਨੂੰ ਅਜਿਹੇ ਲੋਕਾਂ ਦੀ ਬੇਇਜ਼ਤੀ ਕਰਨ ਵਿਚ ਕਦੀ ਸੰਕੋਚ ਨਹੀਂ ਹੋਇਆ ਜੋ ਆਪਣੇ ਆਪ ਨੂੰ ਉਹ ਕੁਝ

ਸਾਬਤ ਕਰ ਰਹੇ ਸਨ ਜੋ ਕੁਝ ਉਹ ਨਹੀਂ ਸਨ।'

ਵੱਡਾ ਦਗੇਬਾਜ਼ ਉਹ ਹੈ ਜੋ ਪਰਮਾਤਮਾ ਹੋਣ ਦਾ ਦਿਖਾਵਾ ਕਰਦਾ ਹੈ ਪਰ ਉਹ ਇਸ ਧਰਮੀ ਲਿਬਾਸ ਵਿਚ ਕੁਕਰਮ ਕਰੇ। ਪਰਚਾਰਕਾਂ, ਪੁਜਾਰੀਆਂ ਅਤੇ ਗ੍ਰੰਥੀਆਂ ਵਿਚ ਜਦੋਂ ਕੋਈ ਬੁਰਾਈ ਦੇਖਦੇ ਹਾਂ ਤਾਂ ਉਸਦੀ ਬੜੀ ਚਰਚਾ ਕਰਦੇ ਹਾਂ ਜਦੋਂ ਕਿ ਆਮ ਆਦਮੀਆਂ ਵਿਚ ਅਜਿਹੇ ਨੁਕਸ ਆਮ ਹੁੰਦੇ ਹਨ। ਉਸ ਦਾ ਕਾਰਨ ਵੀ ਇਹੀ ਹੈ ਕਿ ਅਸੀਂ ਇਹ ਤੈਅ ਕਰ ਚੁੱਕੇ ਹੁੰਦੇ ਹਾਂ ਕਿ ਇਹ ਲੋਕ ਸਾਡੇ ਤੋਂ ਵੱਡੇ ਹਨ ਤੇ ਅਸੀਂ ਇਨ੍ਹਾਂ ਤੋਂ ਸਿੱਖਣਾ ਹੈ। ਪ੍ਰੋ. ਪੂਰਨ ਸਿੰਘ ਦੁਆਰਾ ਵਰਣਿਤ ਦ੍ਰਿਸ਼ਟਾਂਤ ਇੱਥੇ ਦੇਣਾ ਉਚਿਤ ਹੋਵੇਗਾ। ਭੀੜ ਵਿਚ ਜੁਆਨ ਕੁੜੀ ਨੱਚ ਰਹੀ ਗਾ ਰਹੀ ਸੀ। ਲੋਕ ਉਸ ਨੂੰ ਮਜਮੇ ਵਿਚ ਪੈਸੇ ਦੇ ਰਹੇ ਸਨ ਤੇ ਮਜ਼ਾਕ ਕਰ ਰਹੇ ਸਨ। ਗੇਰੂਏ ਵਸਤਰਾਂ ਵਿਚ ਇਕ ਸਾਧੂ ਉਧਰੋਂ ਦੀ ਲੰਘਿਆ। ਉਸਨੂੰ ਇਸ ਬੇਹਯਾਈ ਉੱਤੇ ਕਰੋਧ ਆਇਆ। ਨਚਦੀ ਕੁੜੀ ਨੂੰ ਰੋਕ ਕੇ ਪੁੱਛਿਆ, 'ਕੁੜੀਏ, ਕੌਣ ਹੈਂ ਤੂੰ ?' ਕੁੜੀ ਨੇ ਜਵਾਬ ਦਿੱਤਾ, 'ਮਹਾਤਮਾ ਜੀ ਮੈਂ ਤਾਂ ਉਹੀ ਹਾਂ ਜੋ ਮੈਂ ਦਿਸ ਰਹੀ ਹਾਂ। ਤੁਸੀਂ ਦੱਸੋ ਤੁਸੀਂ ਕੌਣ ਹੋ ?'

**ਹਵਾਲੇ:**


1. ਰਵਿੰਦਰ ਜੀ.ਬੀ. ਸਿੰਘ, ਇੰਡੀਅਨ ਫਿਲਾਸਫੀਕਲ ਟਰੈਡੀਸ਼ਨ ਐਂਡ ਗੁਰੂ ਨਾਨਕ, ਪੰਨਾ 100.
2. ਭਾਈ ਕਾਨ੍ਹ ਸਿੰਘ, ਗੁਰਸ਼ਬਦ ਰਤਨਾਕਰ ਮਹਾਨਕੋਸ਼।
3. ਪ੍ਰੋ. ਗੁਰਬਚਨ ਸਿੰਘ ਤਾਲਿਬ, ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 735.
4. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 517.
5. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 421.
6. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 6.
7. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 559.
8. ਭਾਈ ਗੁਰਦਾਸ, ਵਾਰ ਪਹਿਲੀ, ਪਉੜੀ, 43.
9. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 1245.
10. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 942.
11. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 941.
12. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 661.
13. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 938.



# ਇਸਲਾਮ ਅਨੁਸਾਰ ਪੈਗੰਬਰ ਦਾ ਸਥਾਨ

ਕੁਰਾਨ ਸ਼ਰੀਫ ਵਿਚ ਮੁਹੰਮਦ ਤੋਂ ਪਹਿਲੋਂ ਦੇ ਹੋਏ ਪੈਗੰਬਰਾਂ ਦਾ ਜ਼ਿਕਰ ਬੜੇ ਸਤਿਕਾਰ ਨਾਲ ਕੀਤਾ ਗਿਆ ਹੈ। ਪੈਗੰਬਰ ਰੱਬ ਦੁਆਰਾ ਚੁਣਿਆ ਗਿਆ ਅਜਿਹਾ ਵਿਸ਼ੇਸ਼ ਵਿਅਕਤੀ ਹੁੰਦਾ ਹੈ ਜਿਸ ਰਾਹੀਂ ਉਹ ਆਪਣਾ ਸੰਦੇਸ਼ ਮਨੁੱਖਤਾ ਲਈ ਭੇਜਦਾ ਹੈ। ਕੁਰਾਨ ਦੇ ਸ਼ਬਦ ਹਨ, 'ਦੇਖੋ ਅਬਰਾਹਮ ਅੱਲ੍ਹਾ ਦਾ ਵਫਾਦਾਰ ਅਤੇ ਇਨਸਾਫ਼ ਪਸੰਦ ਇਨਸਾਨ ਸੀ। ਉਹ ਬੁੱਤਪੂਜਾਂ ਵਿਚੋਂ ਨਹੀਂ ਸੀ। ਮਿਹਰਬਾਨੀ ਕਰਕੇ ਰੱਬ ਨੇ ਉਸ ਨੂੰ ਚੁਣਿਆ ਅਤੇ ਉਸ ਨੂੰ ਸਿੱਧਾ ਰਾਹ ਦਿਖਾਇਆ। ਫਿਰ ਪਿੱਛੋ ਅਸੀਂ ਤੈਨੂੰ (ਮੁਹੰਮਦ) ਪ੍ਰੇਰਨਾ ਦਿੱਤੀਃ ਅਬਰਾਹਮ ਦੇ ਸਹੀ ਧਰਮ ਨੂੰ ਸਵੀਕਾਰ ਕਰੋ। ਉਹ ਬੁੱਤਪੂਜ ਨਹੀਂ ਸੀ।' ਕੁਰਾਨ ਅਨੁਸਾਰ ਪੈਗੰਬਰ ਆਮ ਲੋਕਾਂ ਤੋਂ ਉਪਰ ਹੈ ਤੇ ਉਸਦਾ ਖਾਸ ਦਰਜਾ ਹੈ। ਪੈਗੰਬਰਾਂ ਨੂੰ ਧਰਮ ਪੋਥੀ ਦਿੱਤੀ ਅਤੇ ਹਾਕਮ ਬਣਾਇਆ। ਜੋ ਲੋਕ ਧਰਮ ਗ੍ਰੰਥਾਂ ਉੱਤੇ ਭਰੋਸਾ ਨਹੀਂ ਕਰਨਗੇ ਤਾਂ ਇਹ ਗ੍ਰੰਥ ਅਸੀਂ ਉਨ੍ਹਾਂ ਨੂੰ ਦੇ ਦਿਆਂਗੇ ਜੋ ਇਨ੍ਹਾਂ ਵਿਚ ਭਰੋਸਾ ਰੱਖਣਗੇ। ਪੈਗੰਬਰ ਉਚ ਇਖਲਾਕ ਦੇ ਲੋਕ ਹਨ ਤੇ ਉਨ੍ਹਾਂ ਵਿਚ ਵਧੀਆ ਇਨਸਾਨਾਂ ਵਾਲੇ ਗੁਣ ਅਤੇ ਤਾਕਤ ਹੁੰਦੀ ਹੈ। ਇਸ ਤੋਂ ਇਲਾਵਾ ਰੱਬ ਦੀਆਂ ਬਖ਼ਸ਼ਿਸ਼ਾਂ ਉਨ੍ਹਾਂ ਉੱਤੇ ਹਮੇਸ਼ਾਂ ਰਹਿੰਦੀਆਂ ਹਨ। ਕੇਵਲ ਰੱਬ ਨੂੰ ਪਤਾ ਹੈ ਕਿਸ ਨੂੰ ਪੈਗੰਬਰੀ ਦਿੱਤੀ ਜਾਵੇ।

ਡਾ. ਮੁਹੰਮਦ ਇਕਬਾਲ ਲਿਖਦੇ ਹਨ ਕਿ ਧਰਮ ਵਿਭਾਗਾਂ ਵਿਚ ਵੰਡਿਆ ਹੋਇਆ ਗੋਰਖ ਧੰਦਾ ਨਹੀਂ ਹੈ। ਨਾ ਇਹ ਕੇਵਲ ਚਿੰਤਨ ਹੈ, ਨਾ ਕੇਵਲ ਭਾਵਨਾਵਾਂ, ਨਾ ਕੇਵਲ ਸ਼ੁਭ ਕਰਮ। ਧਰਮ, ਮਨੁੱਖ ਦੀ ਸੰਪੂਰਨਤਾ ਦਾ ਪ੍ਰਗਟਾਵਾ ਹੈ। ਇਹ ਮਨੁੱਖੀ ਸ਼ਖ਼ਸੀਅਤ ਦੀ ਸਮੁੱਚਤਾ ਦਾ ਝਲਕਾਰਾ ਹੈ। ਅਸੀਂ ਇਸ ਅਧਿਆਏ ਵਿਚ ਇਹ ਦੇਖਣਾ ਹੈ ਕਿ ਰੱਬ ਪੈਗੰਬਰਾਂ ਰਾਹੀਂ ਮਨੁੱਖ ਨੂੰ ਕਿਵੇਂ ਸੰਪੂਰਨਤਾ ਦੀ ਸੁਗਾਤ ਦਿੰਦਾ ਹੈ।

ਪੈਗੰਬਰ ਦੀ ਸ਼ਕਤੀ ਕਿਸ ਪ੍ਰਕਾਰ ਦੀ ਹੈ, ਇਸ ਬਾਰੇ ਅਬੁਲ ਹਸਨ ਅਲੀ ਨਕਵੀ ਇਸ ਪ੍ਰਸੰਗ ਰਾਹੀਂ ਇਸ ਰਹੱਸ ਨੂੰ ਹੱਲ ਕਰਦਿਆਂ ਲਿਖਦੇ ਹਨ ਕਿ ਪੁਰਾਣੇ ਸਮੇਂ ਵਿਚ ਅਰਬ ਵਾਸੀਆਂ ਵਿਚ ਇਹ ਰਵਾਇਤ ਪ੍ਰਚੱਲਤ ਸੀ ਕਿ ਜਦੋਂ ਕਦੀ ਕੋਈ ਬੰਦਾ ਕਿਸੇ ਪਾਸਿਓਂ ਦੁਸ਼ਮਣ ਦਾ ਖ਼ਤਰਾ ਦੇਖਦਾ ਉਹ ਉੱਚੀ ਥਾਂ ਤੇ ਖਲੋਕੇ ਉੱਚੀ ਆਵਾਜ਼ ਵਿਚ "ਯਾ ਸਬਾਹ, ਯਾ ਸਬਾਹ" ਬੋਲਦਾ। ਯਾ ਸਬਾਹ ਦਾ ਅਰਥ ਹੁੰਦਾ ਹੈ ਖ਼ਤਰਾ। ਉਨ੍ਹਾਂ

ਦਿਨਾਂ ਵਿਚ ਲੋਕ ਕਬੀਲਿਆਂ ਵਿਚ ਰਿਹਾ ਕਰਦੇ ਸਨ। ਇਕ ਕਬੀਲਾ ਦੂਜੇ ਕਬੀਲੇ ਤੇ ਹਮਲਾ ਕਰ ਦਿੰਦਾ ਡਾਕੂਆਂ ਧਾੜਵੀਆਂ ਦੇ ਟੋਲੇ ਫਿਰਦੇ ਹੀ ਰਹਿੰਦੇ ਸਨ ਜੋ ਮਾਲ ਧਨ ਪਸ਼ੂ ਤੇ ਇੱਥੋਂ ਤੀਕ ਕਿ ਔਰਤਾਂ ਖੋਹ ਲਿਜਾਂਦੇ ਸਨ। ਬੰਦਿਆਂ ਨੂੰ ਗੁਲਾਮ ਬਣਾ ਲੈਂਦੇ ਸਨ। ਅਜਿਹੇ ਸਮੇਂ ਕਬੀਲੇ ਦਾ ਕੋਈ ਬੰਦਾ ਅਜਿਹੀ ਘਟਨਾ ਦੀ ਸੂਹ ਲਾ ਲੈਂਦਾ ਤਾਂ ਉਹ ਆਬਾਦੀ ਨੇੜੇ ਉੱਚੀ ਉੱਚੀ ਚਿਲਾਂਦਾ ਯਾ ਸਬਾਹ ਯਾ ਸਬਾਹ। ਲੋਕ ਜਿਸ ਕਿਸੇ ਦੇ ਹੱਥ ਵਿਚ ਜੋ ਵੀ ਹਥਿਆਰ ਆਉਂਦਾ ਚੁੱਕ ਕੇ ਉਸ ਪਾਸੇ ਵੱਲ ਦੌੜਦੇ। ਅੱਖ ਦੇ ਪਲਕਾਰੇ ਵਿਚ ਦੁਸ਼ਮਣ ਨਾਲ ਮੁਕਾਬਲਾ ਕਰਨ ਲਈ ਆ ਖਲੋਂਦੇ। ਦੂਰ ਸੰਚਾਰ ਦਾ ਹੋਰ ਕੋਈ ਸਾਧਨ ਨਹੀਂ ਸੀ ਪਰੰਤੂ ਪੈਗੰਬਰਾਂ ਨੂੰ ਪਤਾ ਹੈ ਕਿ ਇਹੋ ਜਿਹੀ ਸਥਾਨਕ ਮਾਰ ਧਾੜ ਬਹੁਤ ਵੱਡੇ ਅਰਥ ਨਹੀਂ ਰੱਖਦੀ। ਅਸਲ ਖ਼ਤਰਾ ਕਬੀਲਿਆਂ ਦੀਆਂ ਆਪਸੀ ਝੜਪਾਂ ਤੋਂ ਨਹੀਂ ਸਗੋਂ ਮਨੁੱਖ ਦੇ ਅੰਦਰ ਪਲ ਰਹੇ ਪਾਪ ਤੋਂ ਹੈ, ਬਦੀ ਤੋਂ ਹੈ। ਪੈਗੰਬਰ ਦੀ ਦ੍ਰਿਸ਼ਟੀ ਵਿਸ਼ਾਲ ਹੁੰਦੀ ਹੈ। ਮੁਹੰਮਦ ਨੇ ਵਿਸ਼ਾਲ ਦ੍ਰਿਸ਼ਟੀ ਨਾਲ ਦੇਖਿਆ ਕਿ ਅਰਬ ਵਾਸੀਆਂ ਨੂੰ ਬਾਹਰੀ ਖ਼ਤਰਿਆਂ ਤੋਂ ਨਹੀਂ ਅੰਦਰਲੇ ਖ਼ਤਰਿਆਂ ਤੋਂ ਬਚਾਉਣ ਦੀ ਲੋੜ ਹੈ।

ਇੱਕ ਦਿਨ ਪੈਗੰਬਰ ਮੁਹੰਮਦ ਮੱਕੇ ਦੇ ਨੇੜੇ ਇਕ ਪਹਾੜੀ ਦੀ ਟੀਸੀ ਤੇ ਚੜ੍ਹ ਗਏ ਤੇ ਉੱਚੀ-ਉੱਚੀ 'ਯਾ ਸਬਾਹ ਯਾ ਸਬਾਹ' ਆਖਣਾ ਸ਼ੁਰੂ ਕਰ ਦਿੱਤਾ। ਲੋਕ ਹਥਿਆਰਬੰਦ ਹੋ ਕੇ ਵੱਡੀ ਗਿਣਤੀ ਵਿਚ ਆ ਇਕੱਠੇ ਹੋਏ। ਮੁਹੰਮਦ ਨੇ ਕਿਹਾ- 'ਓ ਭਲੇ ਲੋਕੋ ਜੇ ਮੈਂ ਤੁਹਾਨੂੰ ਦੱਸਾਂ ਕਿ ਪਹਾੜੀ ਦੇ ਪਰਲੇ ਪਾਰ ਦੁਸ਼ਮਣ ਘਾਤ ਲਾਈ ਤੁਹਾਡੇ ਤੇ ਹਮਲਾ ਕਰਨ ਲਈ ਬੈਠਾ ਹੈ ਤਾਂ ਕੀ ਤੁਸੀਂ ਮੰਨੋਗੇ ? ਲੋਕਾਂ ਨੂੰ ਪਿਛਲੇ ਸਮੇਂ ਤੋਂ ਪਤਾ ਸੀ ਕਿ ਮੁਹੰਮਦ ਝੂਠ ਨਹੀਂ ਬੋਲਦਾ। ਬੜਾ ਨੇਕ ਇਨਸਾਨ ਹੈ। ਤੇ ਉਨ੍ਹਾਂ ਨੇ ਇਹ ਵੀ ਦੇਖਿਆ ਕਿ ਉਹ ਉੱਚੇ ਸਥਾਨ ਤੇ ਖਲੋਤਾ ਹੈ ਜਿੱਥੋਂ ਪਰਲੇ ਪਾਰ ਉਹ ਤਾਂ ਦੇਖ ਸਕਦਾ ਹੈ ਅਸੀਂ ਨਹੀਂ ਦੇਖ ਸਕਦੇ। ਤੁਰੰਤ ਲੋਕਾਂ ਨੇ ਕਿਹਾ- ਸੱਚ ਮੰਨਾਂਗੇ ਮੁਹੰਮਦ ਸੱਚ ਮੰਨਾਂਗੇ। ਸਾਨੂੰ ਤੇਰੇ ਤੇ ਇਤਬਾਰ ਹੈ। ਹੁਣ ਮੁਹੰਮਦ ਨੇ ਲੋਕਾਂ ਨੂੰ ਰਮਜ਼ ਸਮਝਾਈ। ਉਸ ਨੇ ਦੱਸਿਆ ਕਿ ਜਿਵੇਂ ਤੁਸੀਂ ਪਹਾੜੀ ਤੋਂ ਪਾਰ ਨਹੀਂ ਦੇਖ ਸਕਦੇ, ਮੈਂ ਉਚੇ ਥਾਂ ਤੇ ਖਲੋਤਾ ਦੇਖ ਸਕਦਾ ਹਾਂ, ਤੁਸੀਂ ਕੇਵਲ ਮੇਰੀ ਗੱਲ ਦਾ ਇਤਬਾਰ ਕਰਦੇ ਹੋ, ਉਵੇਂ ਪੈਗੰਬਰਾਂ ਦਾ ਥਾਂ ਬੜਾ ਉੱਚਾ ਹੈ। ਉਹਨਾਂ ਦੀ ਨਿਗਾਹ ਅਸਮਾਨ ਤੋਂ ਪਾਰ ਤੱਕ ਦੇਖ ਸਕਦੀ ਹੈ। ਤੁਹਾਡਾ ਫ਼ਰਜ਼ ਹੈ ਤੁਸੀਂ ਉਨ੍ਹਾਂ ਦੀ ਗੱਲ ਮੰਨੋ। ਪੈਗੰਬਰ ਨੂੰ ਅਸਲੀ ਦੁਸ਼ਮਣ ਦਾ ਅਸਲੀ ਖ਼ਤਰਿਆਂ ਦਾ ਪਤਾ ਹੈ। ਤੁਹਾਨੂੰ ਉਹ ਖ਼ਤਰੇ ਦਿਸਦੇ ਨਹੀਂ ਕਿਉਂਕਿ ਤੁਸੀਂ ਨੀਵੀਂ ਥਾਂ ਤੇ ਖਲੋਤੇ ਹੋ।' ਪੈਗੰਬਰ ਨੇ ਉਚੀ ਆਵਾਜ਼ ਵਿੱਚ ਫੁਰਮਾਇਆ। ਮੈਂ ਤਾਂ ਤੁਹਾਡੇ ਵਰਗਾ ਹੀ ਨਾਸ਼ਵਾਨਪ੍ਰਾਣੀ ਹਾਂ। ਮੇਰੇ ਮਾਲਕ ਨੇ ਮੇਰੇ ਅੰਦਰ ਇਹ ਪ੍ਰੇਰਨਾ ਭੇਜੀ ਕਿ ਤੁਹਾਡਾ ਰੱਬ ਕੇਵਲ ਇਕ ਰੱਬ ਹੈ। ਇਨ੍ਹਾਂ ਗੱਲਾਂ ਤੇ ਸ਼ੱਕ ਨਾ ਕਰੋ। ਮੈਂ ਉਹ ਕੁਝ ਦੇਖ ਰਿਹਾ ਹਾਂ ਜੋ ਤੁਹਾਨੂੰ ਨਹੀਂ ਦਿਸਦਾ। ਹਰੇਕ ਚੀਜ਼ ਤੁਹਾਨੂੰ ਨਹੀਂ ਦਿਸ ਸਕਦੀ। ਵਿਸ਼ਵਾਸ ਕਰੋ।

ਪੈਗੰਬਰ ਨੇ ਕਿਹਾ, ਮੈਂ ਤੁਹਾਨੂੰ ਉਨ੍ਹਾਂ ਖਤਰਿਆਂ ਤੋਂ ਉਨ੍ਹਾਂ ਆਫਤਾਂ ਤੋਂ ਸੁਚੇਤ ਕਰ ਰਿਹਾ ਹਾਂ ਜੋ ਤੁਹਾਡੇ ਉੱਤੇ ਡਿੱਗਣ ਵਾਲੀਆਂ ਹਨ।

ਨਕਵੀ ਦੀ ਉਪਰੋਕਤ ਸਾਖੀ ਇਸਲਾਮ ਵਿਚ ਪੈਗੰਬਰ ਦਾ ਇਹ ਸੰਕਲਪ ਨਿਸ਼ਚਿਤ ਕਰਦੀ ਹੈ:-

1. ਪੈਗੰਬਰ ਦਾ ਸਥਾਨ ਬਹੁਤ ਉੱਚਾ ਹੈ ਤੇ ਉਹ ਦਿਬ ਦ੍ਰਿਸ਼ਟੀ ਵਾਲਾ ਹੈ।
2. ਪੈਗੰਬਰ ਉਹ ਸਭ ਕੁਝ ਦੇਖਦਾ ਹੈ ਜੋ ਸਾਨੂੰ ਨਹੀਂ ਦਿਸਦਾ।
3. ਪੈਗੰਬਰ ਸਾਨੂੰ ਕਿਆਮਤ ਵੇਲੇ ਤੱਕ ਦੇ ਖਤਰਿਆਂ ਤੋਂ ਸੁਚੇਤ ਕਰਦਾ ਹੈ।
4. ਪੈਗੰਬਰ ਦੀਆਂ ਗੱਲਾਂ ਮੰਨਣ ਤੋਂ ਕੇਵਲ ਇਸ ਕਰਕੇ ਇਨਕਾਰ ਕਰਨਾ ਉਚਿਤ ਨਹੀਂ ਕਿ ਜੋ ਕੁਝ ਉਹ ਦੱਸ ਰਿਹਾ ਹੈ ਉਹ ਅਸੀਂ ਦੇਖਿਆ ਨਹੀਂ।
5. ਪੈਗੰਬਰ ਰੱਬ ਦਾ ਚੁਣਿਆ ਹੋਇਆ ਮਨੁੱਖ ਹੈ ਜਿਸ ਰਾਹੀਂ ਉਹ ਆਪਣੀ ਬਾਣੀ ਧਰਤੀ ਤੇ ਭੇਜਦਾ ਹੈ। ਇਸ ਗੁਣ ਤੋਂ ਬਿਨਾਂ ਪੈਗੰਬਰ ਬਾਕੀ ਇਨਸਾਨਾਂ ਵਰਗਾ ਹੀ ਰੱਬ ਦਾ ਇਕ ਬੰਦਾ ਹੈ।
6. ਪੈਗੰਬਰ ਉੱਤੇ ਈਮਾਨ ਲਿਆਉਣ ਨਾਲ ਸਭ ਸੰਕਟ ਕਲੇਸ਼ ਕੱਟੇ ਜਾਂਦੇ ਹਨ। ਪੈਗੰਬਰਾਂ ਦੀ ਮਨੁੱਖਤਾ ਨੂੰ ਲੋੜ ਹੈ।

ਮੁਹੰਮਦ ਨੇ ਦੱਸਿਆ ਕਿ ਸਮੇਂ ਸਮੇਂ ਅੱਲ੍ਹਾ ਮਨੁੱਖਤਾ ਦੀ ਅਗਵਾਈ ਕਰਨ ਲਈ ਪੈਗੰਬਰ ਹਰ ਫਿਰਕੇ ਹਰ ਸਭਿਅਤਾ ਦੇ ਲੋਕਾਂ ਵਿਚ ਭੇਜਦਾ ਹੈ। ਆਦਮ, ਅਬਰਾਹਮ, ਸੁਲੇਮਾਨ, ਮੂਸਾ ਅਤੇ ਯਸੂ ਮਸੀਹ ਨੇ ਰੱਬੀ ਸੁਨੇਹੇ ਲਿਆਂਦੇ ਤੇ ਅਗਵਾਈ ਕੀਤੀ ਪਰ ਹੌਲੀ ਹੌਲੀ ਲੋਕ ਉਹ ਪਵਿੱਤਰ ਸੰਦੇਸ਼ ਗੁਆ ਬੈਠੇ, ਭੁੱਲ ਗਏ। ਉਨ੍ਹਾਂ ਦੇ ਸੰਦੇਸ਼ਾਂ ਵਿਚ ਰਲਾਵਟਾਂ ਪਾ ਦਿੱਤੀਆਂ ਗਈਆਂ ਇਸ ਕਰਕੇ ਰੱਬ ਨੇ ਕੁਰਾਨ ਧਰਤੀ ਉੱਤੇ ਉਤਾਰਨ ਦਾ ਫੈਸਲਾ ਕੀਤਾ ਤਾਂ ਕਿ ਸਹੀ ਇਲਹਾਮ, ਰੱਬ ਦਾ ਸ਼ੁੱਧ ਸੰਦੇਸ਼ ਧਰਤੀ ਤੇ ਉਤਰ ਸਕੇ।

**ਸੰਤ ਅਤੇ ਪੈਗੰਬਰ:** ਇਸਲਾਮ ਵਿਚ ਸਾਧੂਆਂ ਫਕੀਰਾਂ ਲਈ ਸਨਮਾਨ ਹੈ ਪਰ ਉਨ੍ਹਾਂ ਦਾ ਦਰਜਾ ਪੈਗੰਬਰ ਜਿਹਾ ਨਹੀਂ। ਇਵੇਂ ਹੀ ਵਿਦਵਾਨਾਂ ਦੀ ਕਦਰ ਕੀਤੀ ਜਾਂਦੀ ਹੈ ਕਿਉਂਕਿ ਉਹ ਗਿਆਨ ਦੀਆਂ ਵੱਖ-ਵੱਖ ਸ਼ਾਖਾਵਾਂ ਦੇ ਮਾਹਿਰ ਹਨ ਪਰੰਤੂ ਪੈਗੰਬਰ ਰੱਬ ਵੱਲੋਂ ਖ਼ਾਸ ਕਰਕੇ ਚੁਣਿਆ ਹੋਇਆ ਉਹ ਬੰਦਾ ਹੈ ਜਿਸ ਰਾਹੀਂ ਉਹ ਆਪਣਾ ਸ਼ੁਧ ਕਲਾਮ ਭੇਜਦਾ ਹੈ। ਸੰਤ ਅਤੇ ਵਿਦਵਾਨ ਉਸ ਕਲਾਮ ਦੀ ਵਿਆਖਿਆ ਕਰ ਸਕਦੇ ਹਨ, ਵੱਖ-ਵੱਖ ਭਾਸ਼ਾਵਾਂ ਵਿਚ ਉਸ ਦੇ ਅਨੁਵਾਦ ਕਰਕੇ ਲੋਕਾਂ ਦਾ ਭਲਾ ਕਰ ਸਕਦੇ ਹਨ। ਪੈਗੰਬਰਾਂ ਦੇ ਜੀਵਨ ਇਤਿਹਾਸ ਦੀ ਸਿਰਜਣਾ ਅਤੇ ਰਹਿਤਨਾਮਿਆਂ ਤੇ ਆਪਣੀਆਂ ਟਿੱਪਣੀਆਂ ਦੇ ਸਕਦੇ ਹਨ ਪਰੰਤੂ ਉਹ ਪੈਗੰਬਰਾਂ ਦੀਆਂ ਛਾਵਾਂ ਵਿਚ ਬੈਠ ਕੇ ਇਹ ਸਭ ਕੁਝ ਕਰਦੇ ਹਨ। ਗਿਆਨ ਦਾ ਮੂਲ ਸਰੋਤ ਪੈਗੰਬਰ ਹੈ ਕਿਉਂਕਿ ਉਹ

ਆਪ ਕੁਝ ਨਹੀਂ ਕਹਿੰਦਾ। ਜੋ ਉਸ ਨੂੰ ਅੱਲ੍ਹਾ ਨੇ ਸੁਣਾਇਆ ਉਹੀ ਉਸ ਨੇ ਆਪਣੇ ਬੰਦਿਆਂ ਨੂੰ ਦੱਸਿਆ। ਸੰਤ ਅਤੇ ਵਿਦਵਾਨ ਆਪਣੀ ਨਿੱਜੀ ਅਕਲ ਅਤੇ ਵਿੱਦਿਆ ਦਾ ਪ੍ਰਗਟਾਵਾ ਕਰਦੇ ਹਨ ਜਦੋਂ ਕਿ ਪੈਗੰਬਰ ਨੇ ਆਪਣੇ ਦਿਲ ਦਿਮਾਗ ਨੂੰ ਚੰਗੀਆਂ ਲੱਗਣ ਵਾਲੀਆਂ ਗੱਲਾਂ ਨਹੀਂ ਸੁਣਾਈਆਂ ਸਗੋਂ ਉਸ ਨੇ ਤਾਂ ਆਪਣਾ ਕੁਝ ਕਿਹਾ ਹੀ ਨਹੀਂ। ਬਹੁਤੀ ਵਾਰੀ ਵਿਦਵਾਨ ਗਲਤੀਆਂ ਕਰਦੇ ਹਨ। ਕੁਰਾਨ ਦੀ ਆਇਤ ਹੈ,

*'ਤੁਸੀਂ ਦੇਖੇ ਉਹ ਬੰਦੇ ਜੋ ਦਲੀਲਾਂ ਦਿੰਦੇ ਹਨ ਕਿ ਉਨ੍ਹਾਂ ਨੂੰ ਕੁਝ ਗਿਆਨ ਹੈ। ਪਰ ਜਿਨ੍ਹਾਂ ਚੀਜ਼ਾਂ ਦਾ ਤੁਹਾਨੂੰ ਗਿਆਨ ਨਹੀਂ ਉਨ੍ਹਾਂ ਬਾਰੇ ਕਿਉਂ ਚਰਚਾ ਕਰਦੇ ਹੋ ? ਰੱਬ ਸਭ ਕੁਝ ਜਾਣਦਾ ਹੈ। ਤੁਸੀਂ ਨਹੀਂ ਜਾਣਦੇ।'*

ਇਸ ਆਇਤ ਵਿਚ ਇਸ ਤੱਥ ਵੱਲ ਸੰਕੇਤ ਹੈ ਕਿ ਰੱਬ ਜਾਣੀ ਜਾਣ ਹੈ ਤੇ ਉਸ ਦਾ ਗਿਆਨ ਅਸੀਮ ਹੈ ਜਦੋਂ ਕਿ ਬੰਦੇ ਦੀਆਂ ਸੀਮਾਵਾਂ ਹਨ। ਪੈਗੰਬਰ ਅਸੀਮ ਗਿਆਨ ਦੀ ਰੌਸ਼ਨੀ ਦਾ ਪਹਾੜ ਦਿਖਾਉਂਦਾ ਹੈ ਜੋ ਅਮਰ ਹੈ ਅਤੇ ਹਰ ਪ੍ਰਕਾਰ ਦੇ ਹਨ੍ਹੇਰਿਆਂ ਵਿਚ ਮਨੁੱਖਤਾ ਦੀ ਅਗਵਾਈ ਕਰਦਾ ਹੈ। ਜਿਵੇਂ ਕਿਸ਼ਤੀ ਵਿਚ ਸਵਾਰ ਹੋ ਕੇ ਮਨੁੱਖ ਭਿਆਨਕ ਡੂੰਘਾਣਾਂ ਵੀ ਪਾਰ ਕਰ ਲੈਂਦਾ ਹੈ ਉਸੇ ਪ੍ਰਕਾਰ ਜੀਵਨ ਦੇ ਬਿਖੜੇ ਪੈਂਡਿਆਂ ਵਿਚ ਪੈਗੰਬਰ ਦਾ ਸੰਦੇਸ਼ ਮਨੁੱਖ ਨੂੰ ਦੁੱਖਾਂ ਮੁਸੀਬਤਾਂ ਦੇ ਥਪੇੜਿਆਂ ਤੋਂ ਬਚਾਉਂਦਾ ਹੈ।

**ਪੈਗੰਬਰ ਦੀ ਲੋੜ**: ਪੈਗੰਬਰ ਨੇ ਮਨੁੱਖੀ ਔਕੜਾਂ ਨੂੰ ਸਰਲ ਕਰਨਾ ਚਾਹਿਆ, ਸਦਾਚਾਰ ਦੇ ਨਿਯਮ ਬਣਾਏ ਤੇ ਪ੍ਰਚਲਤ ਬੁਰਾਈਆਂ ਨੂੰ ਮਿਟਾਉਣ ਦੀ ਕਾਮਨਾ ਕੀਤੀ। ਜ਼ੁਲਮ ਦਾ ਖਾਤਮਾ ਹੋਵੇ ਤੇ ਨੇਕੀ ਦੀ ਜੈ ਜੈ ਕਾਰ ਹੋਵੇ ਇਹ ਪੈਗੰਬਰਾਂ ਦੀ ਮਨਸ਼ਾ ਰਹੀ ਹੈ। ਫਿਰ ਸਮਾਜ ਸੁਧਾਰਕ ਵਿਚ ਤੇ ਪੈਗੰਬਰ ਵਿਚ ਕੀ ਫਰਕ ਹੋਇਆ ? ਵੱਡਾ ਫਰਕ ਇਹ ਹੈ ਕਿ ਪੈਗੰਬਰ ਦੇ ਦਸੇ ਅਮਲ ਕਰਨ ਨਾਲ ਸਮਾਜ ਇਹ ਸਮਝਦਾ ਹੈ ਕਿ ਇਸ ਦੀ ਨੇਕੀ ਦੋਹਾਂ ਜਹਾਨਾਂ ਵਿਚ ਸ਼ੋਭਾ ਲਿਆਏਗੀ। ਮਨੁੱਖ ਅਣਦੇਖੀਆਂ ਤੇ ਅਣਸੁਣੀਆਂ ਮੁਸੀਬਤਾਂ ਵਿਚ ਵੀ ਪੈਗੰਬਰ ਨੂੰ ਆਪਣੇ ਨਾਲ ਨਾਲ ਹੋਣ ਦਾ ਅਹਿਸਾਸ ਕਰਦਾ ਹੈ। ਉਹ ਮੌਤ ਤੋਂ ਪਿੱਛੋਂ ਵੀ ਸਾਡਾ ਸਾਥੀ ਹੈ।

ਮਨੁੱਖ ਅੰਦਰ ਗੁਨਾਹ ਦਾ ਅਹਿਸਾਸ ਉਸ ਦੇ ਜਨਮ ਦੇ ਨਾਲ ਹੀ ਜੰਮ ਪੈਂਦਾ ਹੈ ਤੇ ਮੌਤ ਤੱਕ ਨਿਭਦਾ ਹੈ। ਇਹ ਕੇਵਲ ਪੈਗੰਬਰ ਹੀ ਹੈ ਜੋ ਐਲਾਨ ਕਰਦਾ ਹੈ ਕਿ ਤੁਸੀਂ ਸੱਚੇ ਦਿਲੋਂ ਆਪਣੇ ਕੀਤੇ ਦਾ ਅਫਸੋਸ ਕਰੋ। ਮੈਂ ਤੁਹਾਡੇ ਗੁਨਾਹ ਬਖ਼ਸ਼ਾ ਦਿਆਂਗਾ। ਮਨੁੱਖ ਇਸ ਵਾਅਦੇ ਉੱਤੇ ਇਤਬਾਰ ਕਰਦਾ ਹੈ ਤਾਂ ਉਸਦਾ ਜੀਵਨ ਸਵੱਛ ਬਣਦਾ ਤੇ ਮਨ ਨਿਰਮਲ ਹੋ ਜਾਂਦਾ ਹੈ। ਜਿਸ ਸਮਾਜ ਨੂੰ ਰੱਬ ਵੱਲੋਂ ਕਿਸੇ ਪੈਗੰਬਰ ਦੀ ਦਾਤ ਨਹੀਂ ਮਿਲੀ ਇਤਿਹਾਸ ਵਿਚ ਅਸੀਂ ਦੇਖਦੇ ਹਾਂ ਕਿ ਉਸ ਸਮਾਜ ਨੂੰ ਮੌਤ ਨੇ ਇਕੋ ਬੁਰਕੀ ਵਿਚ ਲਪੇਟ ਲਿਆ। ਪੈਗੰਬਰ ਮੁਹੰਮਦ ਤੋਂ ਪਹਿਲੋਂ ਦਾ ਅਰਬ ਵਾਸੀਆਂ ਜਾਂ ਬਾਕੀ ਦੇਸ਼ਾਂ ਦਾ ਕੀ ਇਤਿਹਾਸ ਸੀ ? ਸਾਨੂੰ ਨਾ ਕੋਈ ਮਹਾਂ ਕਵੀ ਦਿਸਦਾ ਹੈ ਨਾ ਮਹਾਨ ਸਿਆਸਤਦਾਨ। ਲੋਕ

ਵੱਖ-ਵੱਖ ਕਬੀਲਿਆਂ ਵਿਚ ਰਹਿ ਰਹੇ ਸਨ ਤੇ ਆਪੋ ਵਿਚ ਕਦੀ ਲੜਦੇ ਕਦੀ ਸੁਲਾਹ ਕਰਦੇ ਸਨ- ਸਿਰਫ਼ ਇਹੀ ਉਹਨਾਂ ਦਾ ਇਤਿਹਾਸ ਸੀ। ਜੇ ਕੁਝ ਮਾੜਾ ਮੋਟਾ ਬਿਰਤਾਂਤ ਮੁਹੰਮਦ ਤੋਂ ਪਹਿਲੋਂ ਦਾ ਮਿਲਦਾ ਹੈ ਤਾਂ ਉਹ ਪਹਿਲੋਂ ਹੋਏ ਪੈਗੰਬਰਾਂ ਬਾਰੇ ਹੀ ਹੈ।

ਸਮਾਜ ਕਿਸੇ ਮੁਸੀਬਤ ਵਿਚ ਫਸ ਜਾਵੇ, ਹਾਲਾਤ ਮਾੜੇ ਹੋਣ, ਅਜਿਹੀਆਂ ਵਕਤੀ ਸਮੱਸਿਆਵਾਂ ਹੱਲ ਕਰਨ ਲਈ ਪੈਗੰਬਰ ਦਾ ਪ੍ਰਕਾਸ਼ ਨਹੀਂ ਹੁੰਦਾ। ਪੈਗੰਬਰ ਮੁਢ ਕਦੀਮਾਂ ਦੇ ਭਰਮਾਂ ਗੁਨਾਹਾਂ ਤੋਂ ਮੁਕਤ ਕਰਦਾ ਹੈ ਤੇ ਸਦੀਆਂ ਤੱਕ ਉਸ ਦਾ ਪ੍ਰਕਾਸ਼ ਜੀਵਨ ਦੇ ਹਨ੍ਹੇਰੇ ਰਸਤੇ ਰੁਸ਼ਨਾਉਂਦਾ ਹੈ।

ਪੈਗੰਬਰ ਆਪਣੇ ਪੈਰੋਕਾਰਾਂ ਦਾ ਇਮਤਿਹਾਨ ਨਹੀਂ ਲੈਂਦਾ। ਉਸ ਨੂੰ ਮਨੁੱਖੀ ਸੀਮਾ ਦਾ ਪਤਾ ਹੈ। ਉਹ ਤਾਂ ਉਨ੍ਹਾਂ ਦੀ ਰਾਹਨੁਮਾਈ ਲਈ ਮਨੁੱਖਤਾ ਦੇ ਕਾਫਲੇ ਦਾ ਆਗੂ ਹੈ। ਧਾਰਮਿਕ ਕਠੋਰਤਾ ਦੇ ਉਲਟ ਪੈਗੰਬਰ ਨੇ ਫੁਰਮਾਇਆ, 'ਇਸਲਾਮ ਦਾ ਪ੍ਰਚਾਰ ਦਰਿਆ ਦਿਲੀ ਨਾਲ ਕਰਨਾ। ਸਖ਼ਤ ਨਾ ਹੋਣਾ। ਲੋਕਾਂ ਨੂੰ ਖ਼ੁਸ਼ੀਆਂ ਦੀ ਸਵਾਰੀ ਕਰਨ ਦਿਓ। ਉਹ ਕਿਤੇ ਸੁੰਗੜ ਹੀ ਨਾ ਜਾਣ।'

ਹਜ਼ਰਤ ਮੁਹੰਮਦ ਸਾਹਿਬ ਕੁਝ ਦਿਨਾਂ ਲਈ ਆਪਣੇ ਭਾਸ਼ਣ ਮੁਲਤਵੀ ਕਰ ਦਿਆ ਕਰਦੇ ਸਨ, ਲੋਕ ਥੱਕ ਨਾ ਜਾਣ। ਪੈਗੰਬਰ ਦਾ ਇਕ ਸਾਥੀ ਜਾਬਿਰ ਦਸਦਾ ਹੈ ਕਿ ਮਾਅਜ਼ ਬਿਨ ਜਬਾਲ ਪੈਗੰਬਰ ਦੀ ਸੰਗਤ ਵਿਚ ਨਮਾਜ਼ ਪੜ੍ਹਿਆ ਕਰਦਾ ਸੀ ਤੇ ਫਿਰ ਘਰ ਜਾਣ ਤੋਂ ਪਹਿਲੋਂ ਸਥਾਨਕ ਮਸਜਿਦ ਵਿਚ ਨਮਾਜ਼ ਪੜ੍ਹਨ ਵੇਲੇ ਮੁਸਲਮਾਨਾਂ ਦੀ ਅਗਵਾਈ ਕਰਦਾ ਸੀ। ਇਕ ਦਿਨ ਨਮਾਜ਼ ਪੜ੍ਹ ਰਿਹਾ ਸੀ ਕਿ ਇਕ ਆਦਮੀ ਵਿਚਕਾਰੋਂ ਉੱਠ ਕੇ ਚਲਾ ਗਿਆ ਜਿਸਦਾ ਵਾਅਜ਼ ਨੇ ਬੁਰਾ ਮਨਾਇਆ ਤੇ ਇਹ ਗੱਲ ਪੈਗੰਬਰ ਨੂੰ ਦੱਸੀ। ਪੈਗੰਬਰ ਨੇ ਬਜਾਇ ਇਸ ਦੇ ਕਿ ਚਲੇ ਜਾਣ ਵਾਲੇ ਆਦਮੀ ਨੂੰ ਕੁਝ ਸਮਝਾਉਂਦੇ ਸਗੋਂ ਵਾਅਜ਼ ਨੂੰ ਝਿੜਕਿਆ ਕਿ ਤੂੰ ਨਮਾਜ਼ ਪੜ੍ਹਨ ਵੇਲੇ ਤੇ ਉਪਦੇਸ਼ ਦੇਣ ਵੇਲੇ ਜ਼ਿਆਦਾ ਚਿਰ ਲਾਉਂਦਾ ਹੈ। ਪੈਗੰਬਰ ਨੇ ਕਿਹਾ, 'ਸੁਣੋ ਲੋਕੋ। ਤੁਹਾਡੇ ਵਿਚੋਂ ਕੁਝ ਅਜਿਹੇ ਹਨ ਜਿਹੜੇ ਲੋਕਾਂ ਨੂੰ ਥਕਾ ਅਕਾ ਕੇ ਧਰਮ ਤੋਂ ਦੂਰ ਭਜਾ ਦਿੰਦੇ ਹਨ। ਪ੍ਰਾਰਥਨਾ ਵੇਲੇ ਸੰਖੇਪ ਗੱਲ ਕਰੋ। ਹੋ ਸਕਦਾ ਹੈ ਲੋਕ ਥੱਕੇ ਹੋਣ, ਕਮਜ਼ੋਰ ਹੋਣ, ਬੁੱਢੇ ਹੋਣ ਜਾਂ ਕਾਹਲ ਵਿਚ ਹੋਣ।'

ਪੈਗੰਬਰ ਕਥਨੀ ਅਤੇ ਕਰਨੀ ਦਾ ਆਦਰਸ਼ ਹੈ। ਕੁਰਾਨ ਵਿਚ ਪੈਗੰਬਰ ਨੇ ਕਿਹਾ ਹੈ, 'ਜੋ ਕੁਝ ਕਰਨ ਤੋਂ ਮੈਂ ਤੁਹਾਨੂੰ ਵਰਜਦਾ ਹਾਂ ਮੇਰੀ ਤਮੰਨਾ ਹੈ ਕਿ ਤੁਹਾਡੀ ਪਿੱਠ ਪਿੱਛੇ ਮੈਂ ਉਹ ਨਾ ਕਰਾਂ।'

ਪੈਗੰਬਰ ਬਾਰ ਬਾਰ ਮਨੁੱਖਾਂ ਨੂੰ ਸਹੀ ਰਾਹ ਉੱਤੇ ਚੱਲਣ ਦੀ ਪ੍ਰੇਰਨਾ ਦਿੰਦਾ ਹੈ।

*ਸਾਨੂੰ ਸਹੀ ਰਾਹ ਦਿਖਾਉ।*

*ਜਿਸ ਰਾਹ ਉੱਤੇ ਤੇਰੇ ਬਖ਼ਸ਼ੇ ਲੋਕ ਚਲੇ ਹਨ।*
*ਜਿਨ੍ਹਾਂ ਤੇ ਤੂੰ ਕਰੋਧਵਾਨ ਹੋਇਆ*
*ਜਿਹੜੇ ਕੁਰਾਹੇ ਪੈ ਗਏ*
*ਉਸ ਰਸਤੇ ਤੇ ਅਸੀਂ ਨਾ ਚੱਲੀਏ।* (1:6-7)

ਪੈਗੰਬਰ ਦੀਆਂ ਨੇਕੀਆਂ ਦਾ ਉਸਦੇ ਮੁਰੀਦਾਂ ਉੱਤੇ ਅਸਰ ਹੋਣਾ ਕੁਦਰਤੀ ਹੈ ਪਰ ਮੁਹੰਮਦ ਉੱਤੇ ਈਮਾਨ ਲਿਆਉਣ ਵਾਲਿਆਂ ਨੇ ਆਪਣੇ ਮਾਪਿਆਂ ਅਤੇ ਔਲਾਦ ਤੋਂ ਵੀ ਵਧੀਕ ਮੁਹੰਮਦ ਨੂੰ ਪਿਆਰ ਕੀਤਾ। ਉਨ੍ਹਾਂ ਨੇ ਘਰ ਘਾਟ ਛੱਡ ਦਿੱਤੇ ਪਰ ਦਿਲ ਨਾ ਛੱਡਿਆ। ਇੱਥੋਂ ਤੱਕ ਕਿ ਜਾਨ ਕੀਮਤੀ ਨਹੀਂ ਸਮਝੀ। ਇਕ ਲੜਾਈ ਵਿਚ ਅਬੂ ਬਕਰ ਜ਼ਖ਼ਮੀ ਹੋ ਗਿਆ। ਉਸ ਦੇ ਸਾਰੇ ਜਿਸਮ ਤੇ ਗੰਭੀਰ ਸੱਟਾਂ ਵਜੀਆਂ ਸਨ। ਸਾਥੀਆਂ ਨੇ ਸਮਝਿਆ ਕਿ ਉਸ ਦੀ ਮੌਤ ਹੋ ਚੁਕੀ ਹੈ। ਪਰ ਜਦੋਂ ਉਸ ਨੂੰ ਹੋਸ਼ ਆਈ ਤਾਂ ਅੱਖਾਂ ਖੋਲ੍ਹਦਿਆਂ ਉਸ ਨੇ ਪਹਿਲਾ ਸਵਾਲ ਇਹ ਪੁੱਛਿਆ ਸੀ ਕਿ ਕੀ ਪੈਗੰਬਰ ਠੀਕ ਹੈ। ਉਸ ਨੂੰ ਉਦੋਂ ਚੈਨ ਆਇਆ ਜਦੋਂ ਉਸ ਨੂੰ ਦੱਸਿਆ ਗਿਆ ਕਿ ਪੈਗੰਬਰ ਸਲਾਮਤ ਹੈ। ਪਰ ਜਦੋਂ ਉਸ ਨੂੰ ਕੁਝ ਖਾਣ ਲਈ ਦਿੱਤਾ ਗਿਆ ਤਾਂ ਉਸ ਨੇ ਉੱਤਰ ਦਿੱਤਾ ਕਿ ਜਦੋਂ ਤੱਕ ਮੈਂ ਪੈਗੰਬਰ ਨੂੰ ਦੇਖ ਨਹੀਂ ਲੈਂਦਾ ਕੁਝ ਖਾਵਾਂ ਪੀਵਾਂਗਾ ਨਹੀਂ।

ਅਕਸਾਰ ਨਾਂ ਦੀ ਇਕ ਔਰਤ ਦਾ ਪਿਤਾ, ਪਤੀ ਅਤੇ ਪੁੱਤਰ ਉਹਦ ਦੀ ਲੜਾਈ ਵਿਚ ਮਾਰੇ ਗਏ। ਉਸ ਨੂੰ ਪਰਿਵਾਰ ਦੇ ਇਨ੍ਹਾਂ ਜੀਆਂ ਦੀ ਦੁਖਦਾਈ ਮੌਤ ਬਾਰੇ ਦੱਸਿਆ ਗਿਆ ਤਾਂ ਉਸ ਨੇ ਪੈਗੰਬਰ ਦੀ ਸਲਾਮਤੀ ਬਾਰੇ ਪੁੱਛਿਆ। ਜਦੋਂ ਉਹ ਪੈਗੰਬਰ ਦੇ ਦਰਸ਼ਨ ਕਰਨ ਲਈ ਆਈ ਤਾਂ ਮਿਲਦਿਆਂ ਹੀ ਕਿਹਾ, ਦੁੱਖਾਂ ਦੀ ਕੋਈ ਪਰਵਾਹ ਨਹੀਂ ਜਦੋਂ ਤੱਕ ਤੁਸੀਂ ਸਾਡੇ ਵਿਚਕਾਰ ਹੋ।

ਪੈਗੰਬਰ ਲਈ ਨਬੀ ਸ਼ਬਦ ਦੀ ਵਰਤੋਂ ਵੀ ਕੁਰਾਨ ਵਿਚ ਕੀਤੀ ਮਿਲਦੀ ਹੈ। ਕੁਝ ਅਧਿਆਇਆਂ ਵਿਚ ਨਬੀਆਂ ਦੀ ਲਿਸਟ ਦਿੱਤੀ ਗਈ ਹੈ। ਇਹ ਨਬੀ ਪੁਰਾਣੀ ਅਤੇ ਨਵੀਂ ਬਾਈਬਲ ਵਿਚਲੇ ਯਹੂਦੀਆਂ ਅਤੇ ਮਸੀਹੀਆਂ ਵਾਲੇ ਪੈਗੰਬਰ ਹਨ ਜਿਨ੍ਹਾਂ ਦਾ ਮੁਹੰਮਦ ਸਾਹਿਬ ਸਤਿਕਾਰ ਕਰਦੇ ਸਨ। ਕੁਰਾਨ ਸ਼ਰੀਫ਼ ਅਨੁਸਾਰ ਪੈਗੰਬਰ ਉਨ੍ਹਾਂ ਕੌਮਾਂ ਵਿਚ ਭੇਜੇ ਗਏ ਜਿਹੜੀਆਂ ਅਹਲਿ ਕਿਤਾਬ ਸਨ ਭਾਵ ਕਿ ਜੋ ਰੱਬੀ ਇਲਹਾਮ ਵਿਚ ਵਿਸ਼ਵਾਸ ਰੱਖਦੀਆਂ ਸਨ।

**ਪੈਗੰਬਰਾਂ ਦੇ ਕਰਤੱਵ:**

1. ਪੈਗੰਬਰ ਨੇ ਆਪਣੀ ਕੌਮ ਨੂੰ ਧਰਮ ਦੇ ਰਸਤੇ ਉੱਪਰ ਚਲਾਇਆ। ਅਜਿਹਾ ਸਭ ਧਰਮ ਦੇ ਕਾਨੂੰਨ ਬਣਾ ਕੇ ਕੀਤਾ ਗਿਆ ਤੇ ਇਨ੍ਹਾਂ ਨਿਯਮਾਂ ਦੀ ਸਖ਼ਤਾਈ ਨਾਲ ਪਾਲਣਾ ਕੀਤੀ ਗਈ।

2. ਹਰ ਪੈਗੰਬਰ ਨੇ ਕਿਹਾ ਕਿ ਮੈਂ ਆਪਣੇ ਤੋਂ ਪਹਿਲੇ ਪੈਗੰਬਰਾਂ ਦੇ ਚਲਾਏ ਨਿਯਮਾਂ ਨੂੰ ਪੱਕਿਆਂ ਕਰਨ ਆਇਆ ਹਾਂ, ਨਵਾਂ ਧਰਮ ਚਲਾਉਣ ਨਹੀਂ। ਜੋ ਕੁਝ ਪੈਗੰਬਰਾਂ ਨੇ ਕਰਨ ਨੂੰ ਕਿਹਾ ਸੀ ਕਿਉਂਕਿ ਲੋਕ ਭੁੱਲ ਚੁੱਕੇ ਹਨ, ਉਨ੍ਹਾਂ ਨੂੰ ਦੁਬਾਰਾ ਸ਼ਰਾਅ ਦੇ ਪਾਬੰਦ ਬਣਾਉਣਾ ਹੈ।
3. ਰੱਬੀ ਹੁਕਮ ਨੂੰ ਸ਼ੁੱਧ ਰੂਪ ਵਿਚ ਪ੍ਰਗਟ ਕਰਨਾ।
4. ਭਾਵੇਂ ਪੈਗੰਬਰਾਂ ਦਾ ਸੰਦੇਸ਼ ਹਰੇਕ ਮਨੁੱਖ ਲਈ ਲਾਹੇਵੰਦ ਹੈ ਪਰ ਉਹ ਉਨ੍ਹਾਂ ਮਨੁੱਖਾਂ ਪ੍ਰਤੀ ਵਧੇਰੇ ਦਿਆਲੂ ਰਹੇ ਹਨ ਜਿਨ੍ਹਾਂ ਨੇ ਉਨ੍ਹਾਂ ਉੱਤੇ ਈਮਾਨ ਲਿਆਂਦਾ। ਪੈਗੰਬਰ ਨੇ ਆਪਣੇ ਲੋਕਾਂ ਵਿਚ ਸਵੈਮਾਨ ਲਿਆਉਣ ਲਈ ਉਨ੍ਹਾਂ ਨੂੰ ਦੇਸ਼ਾਂ ਦੇ ਹੁਕਮਰਾਨ ਬਣਨ ਲਈ ਤਿਆਰ ਕੀਤਾ ਅਤੇ ਸੰਘਰਸ਼ ਵਿਚ ਸਭ ਤੋਂ ਅੱਗੇ ਰਹੇ। ਇਸਲਾਮੀ ਸੱਭਿਅਤਾ ਵਿਚ ਮੁਹੰਮਦ ਵਾਸਤੇ ਬਹੁਤ ਵਾਰੀ ਸ਼ਬਦ ‘ਕਬੂਲ ਅੱਲ੍ਹਾ’ ਵਰਤਿਆ ਗਿਆ ਹੈ। ਮੁਹੰਮਦ ਸਮੇਤ ਪਹਿਲੇ ਪੈਗੰਬਰ ਆਪਣੇ ਆਪ ਨੂੰ ਅਬਰਾਹਮ ਦੀ ਸੰਤਾਨ ਅਖਵਾਉਣ ਵਿਚ ਫ਼ਖਰ ਕਰਦੇ ਰਹੇ ਹਨ। ਮੱਕਾ, ਮੁਹੰਮਦ ਸਦਕਾ ਪਵਿੱਤਰ ਅਖਵਾਉਣ ਲੱਗਿਆ ਕਿਉਂਕਿ ਇਹ ਅਬਰਾਹਮ ਦਾ ਘਰ ਸੀ।

ਮੁਹੰਮਦ ਸੰਬੰਧੀ ਇਹ ਵਾਕਿਆਤ ਧਿਆਨ ਦੇਣ ਯੋਗ ਹਨਃ

1. ਮੁਹੰਮਦ ਨੂੰ ਪੈਗੰਬਰ ਬਣਨ ਦੀ ਕੋਈ ਇੱਛਾ ਨਹੀਂ ਸੀ। ਉਸ ਨੂੰ ਤਾਂ ਰੱਬ ਨੇ ਅਜਿਹਾ ਕਰਨ ਲਈ ਆਪਣੀ ਕੌਮ ਵਿਚੋਂ ਆਪ ਚੁਣਿਆ।
2. ਮੁਹੰਮਦ ਫਰਿਸ਼ਤਾ ਨਹੀਂ ਸੀ। ਫਰਿਸ਼ਤੇ ਨਾ ਮਨੁੱਖ ਹੁੰਦੇ ਹਨ, ਨਾ ਰੂਹਾਂ। ਮੁਹੰਮਦ ਇਕ ਆਮ ਮਨੁੱਖ ਸੀ ਜਿਸ ਨੂੰ ਰੱਬ ਨੇ ਸੰਦੇਸ਼ਵਾਹਕ ਵਜੋਂ ਚੁਣਿਆ।
3. ਉਸ ਨੂੰ ਚੁਣਨ ਵਾਲੇ ਲੋਕ ਦੋ ਵਰਗਾਂ ਵਿਚ ਵੰਡੇ ਗਏ। ਇਕ ਉਹ ਹਨ ਜਿਨ੍ਹਾਂ ਨੂੰ ਉਸ ਉੱਤੇ ਇਤਬਾਰ ਸੀ। ਉਹ ਮੋਮਿਨ ਸਨ। ਦੂਜੇ ਉਹ ਸਨ ਜੋ ਆਖਦੇ ਹਨ ਕਿ ਮੁਹੰਮਦ ਨੂੰ ਕੋਈ ਇਲਹਾਮ ਨਹੀਂ ਹੋਇਆ, ਉਹ ਝੂਠ ਆਖਦਾ ਹੈ। ਇਨ੍ਹਾਂ ਨੂੰ ਕਾਫ਼ਰ ਕਿਹਾ ਗਿਆ ਯਾਨੀ ਕਿ ਸ਼ੈਤਾਨ ਦੇ ਚੇਲੇ।
4. ਮੁਹੰਮਦ ਦਾ ਮਹੱਤਵਪੂਰਨ ਕਰਤੱਵ ਕਿਆਮਤ ਦੇ ਦਿਨ ਮੋਮਿਨਾਂ ਨੂੰ ਬਚਾਉਣਾ ਤੇ ਕਾਫ਼ਰਾਂ ਨੂੰ ਸਜ਼ਾ ਦਿਵਾਉਣੀ ਹੈ।
5. ਮੁਹੰਮਦ ਨੇ ਉਨ੍ਹਾਂ ਲੋਕਾਂ ਨੂੰ ਖ਼ਤਮ ਕਰਨਾ ਹੈ ਜਿਹੜੇ ਰੱਬ ਦੇ ਸ਼ਰੀਕ ਬਣੇ ਹੋਏ ਹਨ ਕਿਉਂਕਿ ਰੱਬ ਲਾ ਸ਼ਰੀਕ ਹੈ।
6. ਉਸ ਵਿਚ ਬੇਮਿਸਾਲ ਸ਼ੁਭ ਇਨਸਾਨੀ ਗੁਣ ਹਨ। ਧੀਰਜ, ਹਮਦਰਦੀ, ਮੁਹੱਬਤ, ਰੱਬ ਵਿਚ ਵਿਸ਼ਵਾਸ ਅਤੇ ਆਪਣੇ ਮੁਰੀਦਾਂ ਦੀ ਰੱਖਿਆ ਆਦਿ

ਸਿਫਤਾਂ ਦਾ ਉਹ ਮਾਲਕ ਹੈ।

7. ਉਸ ਵਿਚ ਸ਼ਰਧਾ ਰੱਖਣੀ ਰੱਬ ਵਿਚ ਸ਼ਰਧਾ ਰੱਖਣ ਤੋਂ ਭਿੰਨ ਨਹੀਂ ਹੈ। ਪੈਗੰਬਰ ਵਿਚ ਵਿਸ਼ਵਾਸ ਰੱਖਣਾ ਕਿਤਾਬ ਕੁਰਾਨ ਵਿੱਚ, ਫਰਿਸ਼ਤਿਆਂ ਵਿੱਚ, ਕਿਆਮਤ ਦੇ ਦਿਨ ਵਿਚ ਵਿਸ਼ਵਾਸ ਰੱਖਣਾ ਹੀ ਹੈ।

**ਪੈਗੰਬਰੀ ਦਾ ਖਾਤਮਾ**: ਮੁਹੰਮਦ ਦੇ ਅਕਾਲ ਚਲਾਣੇ ਤੋਂ ਬਾਅਦ ਇਹ ਵਿਸ਼ਵਾਸ ਮੁਸਲਮਾਨਾਂ ਵਿਚ ਜ਼ੋਰ ਫੜਨ ਲੱਗਾ ਕਿ ਮੁਹੰਮਦ ਆਖਰੀ ਪੈਗੰਬਰ ਹਨ। ਰੱਬ ਨੇ ਆਦਮ ਨੂੰ ਪਹਿਲਾ ਪੈਗੰਬਰ ਥਾਪਿਆ ਤੇ ਪੈਗੰਬਰ ਦੀ ਇਹ ਲੜੀ ਅਬਰਾਹਮ ਰਾਹੀਂ ਹੁੰਦੀ ਹੋਈ ਮੁਹੰਮਦ ਤੱਕ ਅਪੱੜੀ ਤੇ ਇੱਥੇ ਆ ਕੇ ਖ਼ਤਮ ਹੋ ਗਈ ਕਿਉਂਕਿ ਮੁਹੰਮਦ ਇਸ ਮਾਲਾ ਦਾ ਆਖਰੀ ਮਣਕਾ ਸੀ। ਮੁਹੰਮਦ ਨੂੰ ਇਸੇ ਕਰਕੇ ਖ਼ਤਮ ਅਲ-ਅੰਬੀਆ ਕਿਹਾ ਜਾਂਦਾ ਹੈ।

ਇੱਥੇ ਇਹ ਗੱਲ ਵੀ ਧਿਆਨ ਦੇਣ ਯੋਗ ਹੈ ਕਿ ਇਸਲਾਮੀ ਪਰੰਪਰਾ ਆਪਣੇ ਤੋਂ ਪਹਿਲੇ ਪੈਗੰਬਰਾਂ ਨੂੰ ਇਸਲਾਮ ਦੇ ਹੀ ਪੈਗੰਬਰ ਮੰਨਦੀ ਹੈ, ਭਾਵ ਕਿ ਵਾਸਤਵ ਵਿਚ ਯਹੂਦੀ ਤੇ ਇਸਾਈ ਵੀ ਮੁਸਲਮਾਨ ਹੀ ਹਨ ਪਰ ਉਹ ਸਹੀ ਮਾਰਗ ਤੋਂ ਇਧਰ ਉਧਰ ਹੋ ਗਏ ਸਨ। ਉਨ੍ਹਾਂ ਲਈ ਯੋਗ ਇਹ ਹੈ ਕਿ ਜਾਂ ਤਾਂ ਉਹ ਇਸਲਾਮ ਵਿਚ ਮੁੜ ਪਰਵੇਸ਼ ਕਰਨ ਤੇ ਜਾਂ ਅਸੁਰੱਖਿਅਤ ਘੱਟ ਗਿਣਤੀ ਕੌਮਾਂ ਰਹਿ ਜਾਣ।

ਪੈਗੰਬਰੀ ਦਾ ਦਾਅਵਾ ਕਰਨਾ ਜ਼ੋਖ਼ਮ ਭਰਿਆ ਕੰਮ ਸੀ। ਯਸੂ ਮਸੀਹ ਦਾ ਹਸ਼ਰ ਦੁਨੀਆ ਦੇਖ ਚੁਕੀ ਸੀ। ਜੇ ਕਿਤੇ ਮੁਹੰਮਦ ਨੇ ਆਪਣੀ ਫੌਜੀ ਸ਼ਕਤੀ ਨਾ ਬਣਾਈ ਹੁੰਦੀ ਅਤੇ ਜੇ ਉਸ ਵਿਚ ਪ੍ਰਸ਼ਾਸਨਿਕ ਅਤੇ ਰਾਜਸੀ ਦਾਨਸ਼ਵਰੀ ਨਾ ਹੁੰਦੀ ਤਾਂ ਉਸ ਨਾਲ ਵੀ ਅਰਬ ਵਾਸੀਆਂ ਨੇ ਬੁਰੀ ਕਰਨੀ ਸੀ। ਅਬੂਤਾਲਿਬ ਪਾਸ ਅਕਸਰ ਅਜਿਹੀਆਂ ਧਮਕੀਆਂ ਆਉਂਦੀਆਂ ਰਹਿੰਦੀਆਂ ਸਨ ਕਿ ਜਾਂ ਤਾਂ ਮੁਹੰਮਦ ਨੂੰ ਸਮਝਾ ਜਾਂ ਉਸ ਨੂੰ ਬੇਦਾਵਾ ਲਿਖਦੇ। ਦੋਹਾਂ ਵਿਚੋਂ ਜੇ ਇਕ ਵੀ ਗੱਲ ਨਾ ਮੰਨੀ ਗਈ ਤਾਂ ਮੁਹੰਮਦ ਨਾਲ ਅਬੂਤਾਲਬ ਨੂੰ ਵੀ ਸਬਕ ਸਿਖਾਉਣ ਦੀ ਤਾੜਨਾ ਕੀਤੀ ਗਈ ਹੁੰਦੀ। ਅਜਿਹੀਆਂ ਧਮਕੀਆਂ ਯਹੂਦੀਆਂ ਵੱਲੋਂ ਨਹੀਂ ਸਗੋਂ ਉਨ੍ਹਾਂ ਦੇ ਆਪਣੇ ਕੁਰੈਸ਼ ਕਬੀਲੇ ਦੇ ਮੈਂਬਰਾਂ ਵੱਲੋਂ ਵੀ ਆਉਂਦੀਆਂ।

ਮੁਹੰਮਦ ਤੋਂ ਬਾਅਦ ਇਸਲਾਮ ਵਿਚ ਕਿਸੇ ਦੀ ਜੁਰਅਤ ਨਹੀਂ ਪਈ ਕਿ ਪੈਗੰਬਰ ਹੋਣ ਦਾ ਦਾਅਵਾ ਜਤਾ ਸਕੇ। ਅਜਿਹਾ ਕਰਨਾ ਤਸੀਹਿਆਂ ਭਰੀ ਮੌਤ ਨੂੰ ਸੱਦਾ ਦੇਣਾ ਸੀ। ਮੁਹੰਮਦ ਦੀ ਮੌਤ ਤੋਂ ਇਕ ਸਦੀ ਬਾਅਦ ਸੂਫ਼ੀ ਮੱਤ ਪ੍ਰਚੱਲਿਤ ਹੋਇਆ ਜੋ ਇਸਲਾਮ ਦਾ ਹੀ ਰਹੱਸਮਈ ਪ੍ਰਗਟਾਵਾ ਸੀ। ਬਹੁਤ ਸਾਰੇ ਸੂਫ਼ੀ ਫਕੀਰਾਂ ਦਾ ਹਾਲ ਬੁਰਾ ਹੋਇਆ ਜਿਨ੍ਹਾਂ ਨੇ ਇਹ ਕਿਹਾ ਕਿ ਉਹ ਰੱਬ ਨਾਲ ਅਭੇਦ ਹਨ। ਫਾਰਸੀ ਸੂਫੀ ਫਕੀਰ

ਅਬੂ ਯਜ਼ੀਦ ਨੇ ਰੱਬੀ ਅਨੁਭਵਾਂ ਦਾ ਜ਼ਿਕਰ ਕਰਨਾ ਸ਼ੁਰੂ ਕੀਤਾ ਤਾਂ ਉਸ ਨੂੰ ਤਾੜਨਾ ਕੀਤੀ ਗਈ ਤੇ ਅਜਿਹਾ ਕਰਨ ਤੋਂ ਵਰਜਿਆ ਗਿਆ। ਭਾਵੇਂ 875 ਈ. ਵਿਚ ਮੌਤ ਉਪਰੰਤ ਉਸਦੀ ਕਬਰ ਦਾ ਸਤਿਕਾਰ ਕੀਤਾ ਜਾਣ ਲੱਗਾ ਪਰ ਉਸਦੇ ਜੀਵਨ ਵਿਚ ਕਠਿਆਈਆਂ ਰਹੀਆਂ। ਮਨਸੂਰ ਨੂੰ ਤਾਂ 928 ਈਸਵੀ ਵਿਚ ਤਸੀਹੇ ਦੇ ਕੇ ਕਤਲ ਕਰ ਦਿੱਤਾ ਗਿਆ ਸੀ। ਅਜਿਹਾ ਮਸੀਹੀਆਂ ਵਿਚ ਵੀ ਹੁੰਦਾ ਰਿਹਾ ਹੈ। ਜੌਨ ਆਫ ਆਰਕ ਨੂੰ ਕਤਲ ਕਰਨਾ ਉਸ ਦੇ ਪੈਗੰਬਰੀ ਅਨੁਭਵ ਦੇ ਦਾਅਵੇ ਤੋਂ ਚਿੜ ਜਾਣ ਕਾਰਨ ਹੋਇਆ। ਉਸ ਨੂੰ ਜਿਉਂਦਿਆਂ ਅੱਗ ਵਿਚ ਸਾੜ ਦਿੱਤਾ ਗਿਆ ਸੀ।

ਇਜ਼ਰਾਈਲ ਵਿਚ ਆਮ ਤੌਰ ਤੇ ਇਉਂ ਹੁੰਦਾ ਰਿਹਾ ਹੈ ਕਿ ਜੇ ਇਕ ਬੰਦੇ ਨੂੰ ਕਿਸੇ ਇਕ ਕਬੀਲੇ ਦੇ ਲੋਕਾਂ ਨੇ ਆਪਣਾ ਪੈਗੰਬਰ ਮੰਨ ਲਿਆ ਤਾਂ ਬਾਕੀ ਦੇ ਲੋਕਾਂ ਨੂੰ ਇਹ ਨਾ ਚਾਹੁੰਦਿਆਂ ਹੋਇਆਂ ਵੀ ਬਰਦਾਸ਼ਤ ਕਰਨਾ ਪੈਂਦਾ ਸੀ। ਇਤਿਹਾਸ ਤੇ ਨਜ਼ਰ ਮਾਰਿਆਂ ਪਤਾ ਚੱਲਦਾ ਹੈ ਕਿ ਆਮ ਤੌਰ ਤੇ ਪੈਗੰਬਰ ਦਾ ਵਿਹਾਰ ਰਾਜ ਦਰਬਾਰ ਨਾਲ ਤੇ ਧਰਮ ਕੇਂਦਰਾਂ ਨਾਲ ਚੰਗਾ ਹੁੰਦਾ ਸੀ ਅਤੇ ਅਜਿਹਾ ਹੋਣ ਕਾਰਨ ਉਸਦਾ ਸਤਿਕਾਰ ਕੀਤਾ ਜਾਂਦਾ ਸੀ। ਪੈਗੰਬਰ ਨੂੰ ਆਪਣੀ ਮਰਜ਼ੀ ਦੇ ਕਥਨ ਕਰਨ ਦੀ ਆਜ਼ਾਦੀ ਹੁੰਦੀ ਸੀ ਕਿਉਂਕਿ ਇਹ ਮੰਨ ਲਿਆ ਜਾਂਦਾ ਸੀ ਕਿ ਉਹ ਆਪਣੀ ਗੱਲ ਨਹੀਂ ਕਹਿ ਰਿਹਾ ਸਗੋਂ ਰੱਬ ਉਸ ਰਾਹੀਂ ਆਪਣੇ ਸੰਦੇਸ਼ ਭੇਜ ਰਿਹਾ ਹੈ। ਪਰ ਬਾਦਸ਼ਾਹ ਜਾਂ ਧਰਮ ਖਿਲਾਫ਼ ਬੋਲਣ ਵਾਲਿਆਂ ਨਾਲ ਨਫ਼ਰਤ ਹੁੰਦੀ ਸੀ ਤੇ ਕਤਲ ਕੀਤਾ ਜਾਣਾ ਆਮ ਗੱਲ ਸੀ। ਜੇ ਕਿਤੇ ਕੋਈ ਪੈਗੰਬਰ ਸਮਕਾਲੀ ਧਾਰਮਿਕ ਰਵਾਇਤਾਂ ਜਾਂ ਸਰਕਾਰ ਦੇ ਵਿਰੁੱਧ ਜ਼ਿਆਦਾ ਮੂੰਹ ਫਟ ਹੋ ਜਾਂਦਾ ਤਾਂ ਉਸ ਨੂੰ "ਝੂਠਾ ਪੈਗੰਬਰ" ਆਖ ਕੇ ਦੰਡ ਦਿੱਤਾ ਜਾਂਦਾ ਤੇ ਇਹ ਦੰਡ ਆਮ ਤੌਰ ਤੇ ਮੌਤ ਹੋਇਆ ਕਰਦਾ। ਇਸੇ ਕਰਕੇ ਸਾਨੂੰ ਵਧੇਰੇ ਪੈਗੰਬਰ ਅਜਿਹੇ ਮਿਲਦੇ ਹਨ ਜਿਨ੍ਹਾਂ ਦਾ ਸਰਕਾਰ ਨਾਲ ਚੰਗਾ ਸੰਪਰਕ ਸੀ। ਸਰਕਾਰ ਅਤੇ ਧਰਮ ਇਕ ਦੂਜੇ ਦੀ ਸਹਾਇਤਾ ਕਰਦੇ ਸਨ ਤੇ ਇਕ ਦੂਜੇ ਤੇ ਨਿਰਭਰ ਸਨ। ਕਦੀ ਬਾਦਸ਼ਾਹ ਪੈਗੰਬਰਾਂ ਨੂੰ ਵਰਤ ਲੈਂਦਾ ਸੀ ਕਦੀ ਪੈਗੰਬਰ ਇੰਨਾ ਤਾਕਤਵਰ ਹੋ ਜਾਂਦਾ ਸੀ ਕਿ ਬਾਦਸ਼ਾਹੀਆਂ ਬਦਲ ਦਿੰਦਾ। ਇਜ਼ਰਾਇਲ ਦੇ ਬਾਦਸ਼ਾਹ ਸਾਲ ਨਾਲ ਸ਼ੁਰੂ ਵਿਚ ਪੈਗੰਬਰ ਸੈਮੂਅਲ ਦੇ ਚੰਗੇ ਸੰਬੰਧ ਸਨ ਪਰ ਪਿੱਛੋਂ ਜਾ ਕੇ ਇਹ ਵਿਗੜ ਗਏ ਜਿਸ ਤੋਂ ਆਪਣੇ ਮੁਰੀਦਾਂ ਦੀ ਮਦਦ ਨਾਲ ਸੈਮੂਅਲ ਨੇ ਸਾਲ ਤੋਂ ਬਾਦਸ਼ਾਹਤ ਖੋਹ ਕੇ ਡੈਵਿਡ ਨੂੰ ਦੇ ਦਿੱਤੀ। ਡੈਵਿਡ ਨੇ ਪੈਗੰਬਰ ਦਾ ਸਤਿਕਾਰ ਕੀਤਾ ਤੇ ਪੈਗੰਬਰ ਨੇ ਡੈਵਿਡ ਦੇ ਨਾਮ ਇਕ ਹੁਕਮਨਾਮਾ ਜਾਰੀ ਕੀਤਾ ਜਿਸ ਵਿਚ ਉਸ ਨੂੰ ਜੇਰੂਸਲਮ ਦੀ ਸਦੀਵੀ ਬਾਦਸ਼ਾਹਤ ਬਖ਼ਸ਼ੀ ਅਤੇ ਕਿਹਾ ਕਿ ਜੇਰੂਸਲਮ ਹਮੇਸ਼ਾਂ ਹਮੇਸ਼ਾਂ ਪਵਿੱਤਰ ਧਰਮ ਸਥਾਨ ਰਹੇਗਾ। ।

ਮੁਸਲਮਾਨਾਂ ਨੇ ਮੌਖਿਕ ਪਰਮਾਣ (Oral evidence) ਨੂੰ ਪੈਗੰਬਰ ਦੇ ਫੁਰਮਾਨਾਂ ਦਾ ਆਧਾਰ ਬਣਾਇਆ ਹੈ। ਅਜਿਹੇ ਕਿਸੇ ਕਥਨ ਉੱਤੇ ਵਿਸ਼ਵਾਸ ਨਹੀਂ ਕੀਤਾ ਜਾਂਦਾ

ਜੋ ਸਾਬਤ ਨਾ ਹੋ ਸਕੇ ਕਿ ਪੈਗੰਬਰ ਨੇ ਕਿਸੇ ਨੂੰ ਕਿਹਾ ਸੀ। ਸੀਨਾ ਬਸੀਨਾ ਵਰਤੀਆਂ ਜਾ ਰਹੀਆਂ ਜ਼ਬਾਨੀ ਮਨੌਤਾਂ ਤੇ ਪਰੰਪਰਾਵਾਂ ਸਿਧੀਆਂ ਪੈਗੰਬਰ ਨਾਲ ਜੁੜੀਆਂ ਹੋਣੀਆਂ ਜ਼ਰੂਰੀ ਹਨ। ਜੇ ਸਾਨੂੰ 'ੳ' ਕੋਈ ਗੱਲ ਸੁਣਾ ਰਿਹਾ ਹੈ ਤੇ ਆਖਦਾ ਹੈ ਕਿ ਇਹ ਪੈਗੰਬਰ ਦਾ ਕਥਨ ਹੈ ਤਾਂ ਇਹ ਗੱਲ ਤਦ ਸਚ ਮੰਨੀ ਜਾਵੇਗੀ ਜੇ ਸਾਬਤ ਹੋਵੇਗਾ ਕਿ ਇਹ ਗੱਲ 'ੲ' ਨੇ 'ਅ' ਤੋਂ, 'ਅ' ਨੇ 'ੳ ' ਤੋਂ ਤੇ 'ੳ' ਨੇ ਪੈਗੰਬਰ ਤੋਂ ਸੁਣੀ ਸੀ। ਜੇ ਇਹ ਲੜੀ ਕਿਤੋਂ ਟੁੱਟੀ ਹੋਈ ਹੈ ਤਾਂ ਕਥਨ ਪ੍ਰਮਾਣਿਕ ਨਹੀਂ ਮੰਨਿਆ ਜਾਂਦਾ। ਮੁਹੰਮਦ ਵੇਲੇ ਅਰਬ ਸਮਾਜ ਵਧੇਰੇ ਅਨਪੜ੍ਹ ਸੀ। ਪੈਗੰਬਰ ਖ਼ੁਦ ਪੜ੍ਹੇ ਲਿਖੇ ਨਹੀਂ ਹਨ ਇਸ ਕਰਕੇ ਜ਼ੁਬਾਨੀ ਗੱਲਾਂ ਤੇ ਇਤਬਾਰ ਕਰਨ ਬਗੈਰ ਗੁਜ਼ਾਰਾ ਨਹੀਂ ਸੀ ਪਰ ਅਜਿਹਾ ਪੂਰੀ ਤਰ੍ਹਾਂ ਪੁਣ ਛਾਣ ਕੇ ਕੀਤਾ ਜਾਂਦਾ ਸੀ।

ਇਸਲਾਮ ਦੀ ਕਲਪਨਾ ਪੈਗੰਬਰ ਦੀ ਗ਼ੈਰ-ਹਾਜ਼ਰੀ ਵਿਚ ਮੁਮਕਿਨ ਨਹੀਂ। ਜਨਮ ਤੋਂ ਮੌਤ ਤੱਕ ਮੁਸਲਮਾਨ ਪੈਗੰਬਰ ਦਾ ਸ਼ੁਕਰਗੁਜ਼ਾਰ ਹੈ ਅਤੇ ਮੌਤ ਉਪਰੰਤ ਕਿਆਮਤ ਦੇ ਦਿਨ ਉਹੀ ਪੈਗੰਬਰ ਮੋਮਿਨਾ ਦੇ ਗੁਨਾਹਾਂ ਨੂੰ ਮੁਆਫ਼ ਕਰਵਾਏਗਾ। ਅੱਲ੍ਹਾ ਦੀ ਮਰਜ਼ੀ ਪੈਗੰਬਰ ਦੀ ਮਰਜ਼ੀ ਤੋਂ ਬਾਹਰ ਨਹੀਂ ਕਿਉਂਕਿ ਪੈਗੰਬਰ ਨੇ ਜੋ ਕਿਹਾ ਅੱਲ੍ਹਾ ਨੇ ਹੀ ਅਖਵਾਇਆ।

ਇੱਥੇ ਇਹ ਤੱਥ ਧਿਆਨ ਦੇਣ ਯੋਗ ਹੈ ਕਿ ਹਰ ਵਕਤ ਪੈਗੰਬਰ ਜੋ ਕੁਝ ਆਖਦਾ ਹੁੰਦਾ ਸੀ ਉਹ ਇਲਹਾਮ ਨਹੀਂ ਹੁੰਦਾ ਸੀ। ਇਲਹਾਮ (revelation) ਤਾਂ ਖ਼ਾਸ ਖ਼ਾਸ ਮੌਕਿਆਂ ਉੱਤੇ ਹੁੰਦਾ ਸੀ। ਅੱਗੋਂ ਪਿੱਛੋਂ ਪੈਗੰਬਰ ਸਾਧਾਰਨ ਮਨੁੱਖ ਹੀ ਹੁੰਦਾ ਸੀ ਤੇ ਜ਼ਰੂਰੀ ਨਹੀਂ ਹੁੰਦਾ ਸੀ ਕਿ ਦੁਨੀਆਦਾਰੀ ਦੀਆਂ ਗੱਲਾਂ ਵਿਚ ਵੀ ਪੈਗੰਬਰ ਨੇ ਹੁਕਮ ਦਿੱਤੇ ਹੋਣ। ਮੁਹੰਮਦ ਸਾਹਿਬ ਖ਼ੁਦ ਆਖਿਆ ਕਰਦੇ ਸਨ ਕਿ ਮੈਂ ਸਿਆਣਾ ਦੁਨੀਆਦਾਰ ਨਹੀਂ ਹਾਂ, ਸਗੋਂ ਕਈ ਵਾਰ ਮੈਂ ਆਪਣੇ ਮਸਲਿਆਂ ਵਿਚ ਸਿਆਣਿਆਂ ਦੀ ਖ਼ੁਦ ਸਲਾਹ ਲੈਂਦਾ ਹਾਂ। ਹਾਂ ਇਲਹਾਮ ਵਿਚ ਕਿਸੇ ਨੂੰ ਕਦੀ ਕਿੰਤੂ ਪ੍ਰੰਤੂ ਨਹੀਂ ਹੋਣਾ ਚਾਹੀਦਾ।



# ਸ਼ਹੀਦ ਬਾਬਾ ਦੀਪ ਸਿੰਘ ਜੀ

ਬਾਬਾ ਦੀਪ ਸਿੰਘ ਦੇ ਜੀਵਨ ਦਾ ਮਿੱਥ ਬਣ ਜਾਣਾ ਸਾਬਤ ਕਰਦਾ ਹੈ ਉਹ ਵੱਡੀਆਂ ਰੂਹਾਨੀ ਦੌਲਤਾਂ ਦੇ ਧਨੀ ਸਨ। ਜਿਹੜੇ ਬੰਦੇ ਕਰਾਮਾਤਾਂ ਨੂੰ ਕਲਪਿਤ ਘਟਨਾਵਾਂ ਆਖਕੇ ਰੱਦ ਕਰ ਦਿੰਦੇ ਹਨ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਕਰਾਮਾਤ ਦੀ ਪਰੰਪਰਾ ਹਰੇਕ ਬੰਦੇ ਦੇ ਨਾਮ ਨਾਲ ਨਹੀਂ ਜੁੜਦੀ। ਸਮਾਜ ਵਿਗਿਆਨੀਆਂ ਨੇ ਜਾਣ ਲਿਆ ਹੈ ਕਿ ਇਤਿਹਾਸ ਨੇ ਮਨੁੱਖਤਾ ਨੂੰ ਏਨਾ ਪ੍ਰਭਾਵਿਤ ਨਹੀਂ ਕੀਤਾ ਜਿੰਨਾ ਮਿਥਿਹਾਸ ਨੇ। ਇਹ ਗੱਲ ਵਿਵਾਦ-ਮੁਕਤ ਹੈ ਕਿ ਪੱਛਮ ਨੇ ਚਕਾਚੌਂਧ ਕਰ ਦੇਣ ਵਾਲੀ ਵਿਗਿਆਨ ਦੀ ਸਿਰਜਣਾ ਕੀਤੀ ਹੈ। ਚਿੰਤਨ ਦੇ ਖੇਤਰ ਵਿੱਚ ਯਹੂਦੀਆਂ ਦੀ ਗਿਣਤੀ ਜੇ ਨੋਬਲ-ਪ੍ਰਾਈਜ਼ ਐਵਾਰਡਾਂ ਤੋਂ ਲਾਈਏ ਤਾਂ ਦੁਨੀਆ ਵਿੱਚ ਇੱਕ ਨੰਬਰ ਤੇ ਹਨ। ਇਸ ਦੇ ਬਾਵਜੂਦ ਮਸੀਹੀ ਅਤੇ ਯਹੂਦੀ ਨਵੀਂ ਪੁਰਾਣੀ ਬਾਈਬਲ ਵਿਚਲੀਆਂ ਮਿੱਥਾਂ, ਕਰਾਮਾਤਾਂ ਨੂੰ ਰੱਦਦੇ ਨਹੀਂ। ਬਾਬਾ ਦੀਪ ਸਿੰਘ ਅਤੇ ਬਾਬਾ ਬੰਦਾ ਸਿੰਘ ਦੇ ਜੀਵਨ ਕਾਲ ਵਿੱਚ ਹੀ ਉਨ੍ਹਾਂ ਬਾਬਤ ਸਾਖੀਆਂ ਤੁਰ ਪਈਆਂ ਸਨ।

ਆਪ ਦਾ ਜਨਮ ਜਨਵਰੀ 11, 1682 ਈ. (14 ਮਾਘ, 1739 ਬਿ.), ਮਾਝੇ ਦੇ ਪਿੰਡ ਪਹੂਵਿੰਡ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੋਇਆ। ਪਿਤਾ ਦਾ ਨਾਮ ਭਾਈ ਭਗਤਾ ਸੀ ਅਤੇ ਮਾਤਾ ਦਾ ਨਾਮ ਬੀਬੀ ਜਿਉਣੀ। ਗੁਰੂ ਘਰ ਦਾ ਸ਼ਰਧਾਲੂ ਇਹ ਪਰਿਵਾਰ ਸਮਾਂ ਕੱਢ ਕੇ ਦਸਮ-ਪਾਤਸ਼ਾਹ ਦੇ ਦਰਸ਼ਨ ਕਰਨ ਆਨੰਦਪੁਰ ਸਾਹਿਬ ਜਾਇਆ ਕਰਦਾ ਸੀ। ਧਨ ਅਤੇ ਜ਼ਮੀਨ ਦੀ ਤੰਗੀ ਨਹੀਂ ਸੀ। ਚੰਗਾ ਰਕਬਾ ਖੇਤੀ ਹੇਠ ਸੀ ਤੇ ਨੌਕਰ ਚਾਕਰ ਕੰਮ ਕਾਜ ਵਿੱਚ ਹੱਥ ਵਟਾਉਂਦੇ। ਕੋਈ ਕਮੀ ਨਾ ਹੋਣ ਦੇ ਬਾਵਜੂਦ ਇੱਕ ਘਾਟ ਚਿੰਤਾ ਦਾ ਕਾਰਨ ਬਣੀ ਰਹਿੰਦੀ ਕਿ ਵਿਆਹ ਦੇ 15 ਸਾਲ ਬਾਅਦ ਤੱਕ ਔਲਾਦ ਨਹੀਂ ਹੋਈ।

ਪੁਰਾਣੇ ਗ੍ਰੰਥਾਂ ਵਿੱਚ ਇੱਕ ਘਟਨਾ ਦਾ ਜ਼ਿਕਰ ਅਕਸਰ ਆਇਆ ਹੈ ਜੋ ਬਾਬਾ ਦੀਪ ਸਿੰਘ ਦੇ ਜਨਮ ਨਾਲ ਸੰਬੰਧਤ ਹੈ। ਕਮਾਦ ਪੀੜਨ ਦੀ ਤਿਆਰੀ ਸੀ ਪਰ ਨੌਕਰ ਨਹੀਂ ਆਏ। ਮਾਤਾ ਜੀ ਰੋਟੀ ਲੈ ਕੇ ਪੁੱਜੇ ਤਾਂ ਪਿਤਾ ਨੇ ਕਿਹਾ- ਰੋਟੀ ਖਾਣ ਤੋਂ ਪਹਿਲੋਂ ਰਤਾ ਕੰਮ ਨਬੇੜ ਲਈਏ ਤਾਂ ਠੀਕ ਰਹੇਗਾ। ਨੌਕਰ ਕਦ ਆਏ ਕੀ ਪਤਾ- ਤੁਸੀਂ ਵੇਲਣੇ ਵਿੱਚ ਗੰਨੇ ਦਿਉ ਮੈਂ ਬਲਦ ਹਕਦਾ ਹਾਂ। ਅਜਿਹਾ ਕੰਮ ਕਾਜ ਚੱਲ ਰਿਹਾ ਸੀ ਤਾਂ ਕੋਈ

ਭਲਾ ਗੁਰਮੁਖ ਮੁਸਾਫ਼ਰ ਉਧਰੋਂ ਲੰਘਿਆ, ਰੁਕਿਆ ਤੇ ਪੁੱਛਿਆ– ਭਾਈ ਦੋਵੇਂ ਜੀਅ ਕੰਮ ਕਰ ਰਹੇ ਹੋ, ਘਰ ਵਿੱਚ ਹੋਰ ਕੋਈ ਬਾਲ ਨਹੀਂ ਜੋ ਹੱਥ ਵਟਾਏ ? ਦੋਵਾਂ ਨੇ ਨੀਵੀਂ ਪਾ ਲਈ ਤੇ ਫੁਲਕਾ ਛਕਣ ਦੀ ਬੇਨਤੀ ਕੀਤੀ।

ਜਿਹੜਾ ਲੰਗਰ ਪ੍ਰਸ਼ਾਦਾ ਸਾਗ ਰੋਟੀ ਮੱਖਣ ਲੱਸੀ ਭਾਈ ਭਗਤੂ ਵਾਸਤੇ ਲਿਆਂਦਾ ਸੀ ਉਹ ਮੁਸਾਫ਼ਰ ਨੂੰ ਛਕਾ ਦਿੱਤਾ। ਮੁਸਾਫਰ ਨੇ ਅਨੰਦਿਤ ਹੋ ਕੇ ਅਸੀਸ ਦਿੱਤੀ– ਵਾਹਿਗੁਰੂ ਕਿਰਪਾ ਕਰਨਗੇ। ਤੁਹਾਡੇ ਘਰ ਸੂਰਬੀਰ ਪੁੱਤਰ ਜਨਮ ਲਏਗਾ ਜੋ ਤੁਹਾਡੇ ਘਰ ਦਾ ਦੀਪ ਹੋਵੇਗਾ। ਦੁਨੀਆ ਨੂੰ ਰੌਸ਼ਨ ਕਰੇਗਾ। ਅਰਦਾਸ ਸੁਣੀ ਗਈ। ਸਮਾਂ ਪਾ ਕੇ ਬੇਟੇ ਦਾ ਜਨਮ ਹੋਇਆ, ਨਾਮ ਦੀਪ ਰੱਖਿਆ ਗਿਆ।

ਸਿੱਖੀ ਦੇ ਮਾਹੌਲ ਵਿੱਚ ਬਾਲਕ ਦਾ ਪਾਲਣ ਪੋਸ਼ਣ ਹੋਇਆ। ਮਾਪਿਆਂ ਨੇ ਗੁਰਬਾਣੀ ਕੰਠ ਕਰਵਾਈ ਤੇ ਗੁਰਮੁਖੀ ਲਿਖਣੀ ਪੜ੍ਹਨੀ ਸਿਖਾਈ। ਵਿਸਾਖੀ 1699 ਨੂੰ ਬੀਤਿਆਂ ਇੱਕ ਸਾਲ ਹੋ ਚੱਲਿਆ ਸੀ। ਪਿੰਡ ਤੇ ਆਲੇ ਦੁਆਲੇ ਦੀ ਸੰਗਤ ਗੁਰੂ ਦਸ਼ਮੇਸ਼ ਪਿਤਾ ਦੇ ਦਰਸ਼ਨ ਕਰਨ ਦੀ ਤਿਆਰੀ ਕਰ ਰਹੀ ਸੀ। ਇਸ ਸਾਲ 1700 ਈ. ਵਿੱਚ ਦੀਪ ਦੀ ਉਮਰ 18 ਸਾਲ ਦੀ ਹੋ ਗਈ। ਮਾਪਿਆਂ ਪਾਸ ਉਸਨੇ ਅਰਜ ਕੀਤੀ ਕਿ ਕਿਉਂ ਨਾ ਜਥੇ ਨਾਲ ਮਿਲ ਕੇ ਆਨੰਦਪੁਰ ਗੁਰੂ ਮਹਾਰਾਜ ਦੇ ਦਰਸ਼ਨ ਕਰੀਏ ? ਮਾਪੇ ਰਜ਼ਾਮੰਦ ਹੋ ਗਏ। ਸੁਨੇਹੇ ਪੁਚਾਏ ਗਏ ਸਨ ਕਿ ਸਾਰੀ ਸੰਗਤ ਝਬਾਲ ਇਕੱਤਰ ਹੋਵੇਗੀ ਜਿੱਥੋਂ ਕਾਫਲਾ ਆਨੰਦਪੁਰ ਸਾਹਿਬ ਨੂੰ ਰਵਾਨਾ ਹੋਏਗਾ। ਖਾਣ ਪੀਣ ਪਹਿਨਣ ਦੀਆਂ ਰਸਦਾਂ ਸਮੇਤ ਇਹ ਪਰਿਵਾਰ ਵੀ ਝਬਾਲ ਪੁੱਜ ਗਿਆ। ਪੈਦਲ, ਘੋੜ ਸਵਾਰ ਅਤੇ ਗੱਡਿਆਂ ਦਾ ਕਾਫਲਾ ਵਿਸਾਖੀ ਤੋਂ ਦਸ ਦਿਨ ਪਹਿਲਾਂ ਅਨੰਦਪੁਰ ਵਾਸਤੇ ਰਵਾਨਾ ਹੋਇਆ।

ਮਾਤਾ ਪਿਤਾ ਸਮੇਤ ਭਾਈ ਸਾਹਿਬ ਨੇ ਵਿਸਾਖੀ ਨੂੰ ਅੰਮ੍ਰਿਤ ਪਾਨ ਕਰਕੇ ਦੀਪ ਸਿੰਘ ਨਾਮ ਪ੍ਰਾਪਤ ਕੀਤਾ। ਫਸਲਾਂ ਪੱਕ ਗਈਆਂ ਹੋਣ ਕਾਰਨ ਮਾਪਿਆਂ ਨੇ ਵਾਪਸ ਜਾਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅਸੀਸ ਲੈ ਕੇ ਜਾਣ ਲੱਗੇ ਤਾਂ ਮਹਾਰਾਜ ਨੇ ਫੁਰਮਾਇਆ– ਤੁਸੀਂ ਵੀ ਚੱਲੇ ਹੋ ਭਾਈ ਦੀਪ ਸਿੰਘ ? ਭਾਈ ਸਾਹਿਬ ਨੇ ਹੱਥ ਜੋੜ ਕੇ ਕਿਹਾ– ਮਹਾਰਾਜ ਦਿਲ ਤਾਂ ਤੁਹਾਡੇ ਚਰਨਾਂ ਨਜ਼ਦੀਕ ਰਹਿਣ ਨੂੰ ਕਰਦਾ ਹੈ। ਆਗਿਆ ਮਿਲੇ ਤਾਂ ਰਹਿ ਜਾਵਾਂ ?

ਆਗਿਆ ਮਿਲਣ ਉਪਰੰਤ ਮਾਪੇ ਵਾਪਸ ਪਿੰਡ ਵੱਲ ਚੱਲ ਪਏ ਤੇ ਭਾਈ ਦੀਪ ਸਿੰਘ ਨੇ ਆਨੰਦਪੁਰ ਟਿਕਾਣਾ ਕੀਤਾ। ਗੁਰੂ ਜੀ ਨੇ ਦੇਖ ਲਿਆ ਕਿ ਇਸ ਜੁਆਨ ਦੀ ਬਿਰਤੀ ਲਿਖਣ ਪੜ੍ਹਨ ਵੱਲ ਹੈ। ਭਾਈ ਮਨੀ ਸਿੰਘ ਜੀ ਵੀ ਉੱਥੇ ਰਹਿ ਰਹੇ ਸਨ। ਗੁਰੂ ਜੀ ਦੀ ਨਿਗਰਾਨੀ ਵਿੱਚ ਦੋਵਾਂ ਨੇ ਸੰਸਕ੍ਰਿਤ ਅਤੇ ਫਾਰਸੀ ਸਿੱਖਣੀ ਸ਼ੁਰੂ ਕੀਤੀ। ਦੋਵਾਂ

ਨੇ ਵਿਦਵਤਾ ਦੇ ਖੇਤਰ ਵਿੱਚ ਤਾਂ ਨਾਮ ਖੱਟਿਆ ਹੀ, ਇਨ੍ਹਾਂ ਦੀਆਂ ਕੁਰਬਾਨੀਆਂ ਵੀ ਬੇਮਿਸਾਲ ਸਾਬਤ ਹੋਈਆਂ।

ਗੁਰੂ ਜੀ ਨੇ ਹੁਕਮ ਕੀਤਾ ਕਿ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਗੁਰਮਤਿ ਦਾ ਪ੍ਰਚਾਰ ਕਰੋ। ਆਪ ਆਪਣੇ ਪਿੰਡ ਮਾਪਿਆਂ ਪਾਸ ਪੁੱਜ ਗਏ, ਬਾਣੀ ਅਤੇ ਗੁਰ-ਇਤਿਹਾਸ ਪ੍ਰਚਾਰਨ ਦੀ ਸੇਵਾ ਆਰੰਭ ਕਰ ਦਿੱਤੀ।

ਮੁਗਲਾਂ ਨੇ ਆਨੰਦਪੁਰ ਤੇ ਹੱਲਾ ਕੀਤਾ, ਗੁਰੂ ਜੀ ਦਾ ਪਰਿਵਾਰ ਸ਼ਹੀਦ ਹੋ ਗਿਆ ਤੇ 1705 ਈ. ਵਿੱਚ ਗੁਰੂ ਜੀ ਤਲਵੰਡੀ ਸਾਬੋ ਪੁੱਜ ਗਏ। ਭਾਈ ਮਨੀ ਸਿੰਘ ਆਪ ਦੇ ਨਾਲ ਸਨ। ਇੱਥੇ ਟਿਕਾਣਾ ਕਰਕੇ ਗੁਰੂ ਜੀ ਨੇ ਗੁਰੂ ਗ੍ਰੰਥ ਦਾ ਸਰੂਪ ਮੁਕੰਮਲ ਕਰਨਾ ਸੀ। ਭਾਈ ਦੀਪ ਸਿੰਘ ਨੂੰ ਸੁਨੇਹਾ ਭੇਜਿਆ ਗਿਆ ਕਿ ਤਲਵੰਡੀ ਪੁੱਜੋ। ਆਪ ਜੀ ਮਾਝੇ ਦੀ ਸੰਗਤ ਸਮੇਤ ਤਲਵੰਡੀ ਵਿਖੇ ਗੁਰੂ ਦਰਬਾਰ ਵਿੱਚ ਹਾਜ਼ਰ ਹੋ ਗਏ। ਆਪ ਬੀੜ ਦੀ ਲਿਖਾਈ ਵਕਤ ਭਾਈ ਮਨੀ ਸਿੰਘ ਜੀ ਦੀ ਸਹਾਇਤਾ ਲਈ ਹਾਜ਼ਰ ਰਹਿੰਦੇ। ਹਰ ਸ਼ਾਮ ਗੁਰੂ ਜੀ ਤੋਂ ਕਥਾ ਸੁਣਦੇ।

ਬੀੜ ਸੰਪੂਰਨ ਹੋਈ ਤਾਂ ਔਰੰਗਜ਼ੇਬ ਨੂੰ ਮਿਲਣ ਵਾਸਤੇ ਗੁਰੂ ਜੀ ਤਲਵੰਡੀ ਸਾਬੋ ਤੋਂ ਦੱਖਣ ਵੱਲ ਰਵਾਨਾ ਹੋ ਗਏ। ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਨੂੰ ਹੁਕਮ ਕਰਕੇ ਗਏ ਕਿ ਤਲਵੰਡੀ ਰਹੋ ਤੇ ਬੀੜ ਦੇ ਉਤਾਰੇ ਕਰ ਕਰ ਕੇ ਸੰਗਤਾਂ ਤੱਕ ਪੁਚਾਓ। ਆਪ ਜੀ ਬੀੜਾਂ ਦਾ ਉਤਾਰਾ ਕਰਨ ਦੇ ਨਾਲ ਨਾਲ ਦਸਮ ਗ੍ਰੰਥ ਦੀਆਂ ਥਾਂ ਥਾਂ ਬਿਖਰੀਆਂ ਹੋਈਆਂ ਬਾਣੀਆਂ ਵੀ ਇਕੱਤਰ ਕਰਦੇ। ਤਖ਼ਤ ਹਜ਼ੂਰ ਸਾਹਿਬ, ਤਖ਼ਤ ਪਟਨਾ ਸਾਹਿਬ, ਤਖ਼ਤ ਆਨੰਦਪੁਰ ਸਾਹਿਬ ਅਤੇ ਸ਼੍ਰੀ ਅਕਾਲ ਤਖ਼ਤ ਅੰਮ੍ਰਿਤਸਰ ਵਿਖੇ ਜੋ ਚਾਰੇ ਬੀੜਾਂ ਪੁਜਦੀਆਂ ਕੀਤੀਆਂ ਗਈਆਂ ਉਹ ਬਾਬਾ ਦੀਪ ਸਿੰਘ ਲਿਖਤ ਹਨ। ਸਵੇਰ ਸ਼ਾਮ ਕਥਾ ਕਰਨ ਦਾ ਕਾਰਜ ਗੁਰੂ ਜੀ ਤੋਂ ਬਾਅਦ ਇਨ੍ਹਾਂ ਦੋਹਾਂ ਸਿੰਘਾਂ ਨੇ ਸੰਭਾਲਿਆ।

ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵਿਖੇ 1708 ਈ. ਵਿੱਚ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਗਏ। ਰੂਹ ਗੁਰੂ ਗ੍ਰੰਥ ਅਤੇ ਸਰੀਰ ਖਾਲਸਾ ਪੰਥ ਹੋ ਗਿਆ। ਬਾਬਾ ਬੰਦਾ ਸਿੰਘ ਨੇ ਜਦੋਂ ਗੁਰੂ ਜੀ ਦੀ ਅਸੀਸ ਲੈ ਕੇ ਪੰਜਾਬ ਵੱਲ ਚਾਲੇ ਪਾਏ ਤਦ ਬਾਬਾ ਦੀਪ ਸਿੰਘ ਆਪਣੇ ਜੱਥੇ ਨੂੰ ਨਾਲ ਲੈ ਕੇ ਉਨ੍ਹਾਂ ਦੀ ਸੈਨਾ ਵਿੱਚ ਸ਼ਾਮਲ ਹੋਏ। ਆਪ ਤੇਗ, ਖੰਡੇ, ਤੀਰੰਦਾਜ਼ੀ ਅਤੇ ਨੇਜੇਬਾਜ਼ੀ ਵਿੱਚ ਨਿਪੁੰਨ ਸਨ। ਅਮਨ ਜਾਂ ਯੁੱਧ ਵਿੱਚ ਆਪਦੇ ਚਿਹਰੇ ਉੱਪਰ ਫਿਕਰ, ਬੇਚੈਨੀ ਆਦਿਕ ਦੇ ਕਦੀ ਪ੍ਰਭਾਵ ਨਹੀਂ ਆਉਂਦੇ ਸਨ। ਯੁੱਧ ਵਿੱਚ ਜਿਸ ਨਿਡਰਤਾ ਨਾਲ ਦੁਸ਼ਮਣ ਨੂੰ ਵੰਗਾਰਦੇ ਸਨ, ਉਹ ਦੇਖਦਿਆਂ ਖਾਲਸਾ ਪੰਥ ਨੇ ਆਪ ਨੂੰ ਸ਼ਹੀਦ ਦੀ ਉਪਾਧੀ ਜਿਉਂਦੇ ਜੀਅ 1710 ਈ. ਵਿੱਚ ਪ੍ਰਦਾਨ ਕਰ ਦਿੱਤੀ ਜਦੋਂ ਸਰਹਿੰਦ ਫਤਹਿ ਹੋਈ ਸੀ।

ਬਾਬਾ ਬੰਦਾ ਸਿੰਘ ਨੇ ਗੁਰੂ ਆਸ਼ੇ ਅਨੁਸਾਰ ਸੈਨਾ ਇਕੱਤਰ ਕਰਨ ਲਈ ਦੂਰ ਦੁਰਾਡੇ ਦੀਆਂ ਸੰਗਤਾਂ ਤੱਕ ਹੁਕਮਨਾਮੇ ਭੇਜੇ। ਤਲਵੰਡੀ ਸਾਬੋ ਕੀ ਵਿਖੇ ਪੱਤਰ ਆਇਆ ਤਾਂ ਬਾਬਾ ਦੀਪ ਸਿੰਘ 500 ਸਿੰਘਾਂ ਦੇ ਜਥੇ ਸਮੇਤ ਚੱਲ ਪਏ। ਇਸ ਗੱਲ ਦੀ ਪੱਕੀ ਸੰਭਾਵਨਾ ਲਗਦੀ ਹੈ ਕਿ 1710 ਵਿੱਚ ਜਿਹੜਾ ਮਾਝੇ ਦਾ ਜਥਾ ਬਾਬਾ ਬੰਦਾ ਸਿੰਘ ਦੇ ਜਥੇ ਵਿੱਚ ਸ਼ਾਮਲ ਹੋਣ ਲਈ ਬਨੂੜ ਵੱਲ ਤੁਰਿਆ ਸੀ, ਬਾਕੀਆਂ ਤੋਂ ਇਲਾਵਾ ਉਸ ਵਿੱਚ ਬਾਬਾ ਦੀਪ ਸਿੰਘ ਜੀ ਦਾ ਜਥਾ ਵੀ ਹੋਵੇ। ਸਤਲੁਜ ਕਿਨਾਰੇ ਇਸ ਜਥੇ ਦੀ ਪਹਿਲੀ ਟੱਕਰ ਕੀਰਤਪੁਰ ਸਾਹਿਬ ਵਾਲੇ ਪਾਸੇ ਸਤਲੁਜ ਪਾਰ ਕਰਨ ਉਪਰੰਤ ਸ਼ੇਰ ਮੁਹੰਮਦ ਖਾਨ ਮਲੇਰਕੋਟਲੇ ਵਾਲੇ ਨਾਲ ਹੋਈ ਸੀ। ਮਲੇਰਕੋਟਲੇ ਦੇ ਇਸ ਜਰਨੈਲ ਨੂੰ ਹਰਾਉਣ ਪਿੱਛੋਂ ਇਹ ਜਥਾ ਬਨੂੜ ਬਾਬਾ ਬੰਦਾ ਸਿੰਘ ਨੂੰ ਮਿਲਿਆ ਤੇ ਇਕੱਠਿਆਂ ਸਰਹੰਦ ਉੱਪਰ ਚੜ੍ਹਾਈ ਕੀਤੀ ਜਿਸ ਵਿੱਚ ਵਜ਼ੀਰ ਖਾਨ ਤੇ ਸ਼ੇਰ ਮੁਹੰਮਦ ਖਾਨ ਮਾਰੇ ਗਏ ਤੇ ਖਾਲਸੇ ਦੀ ਫਤਿਹ ਹੋਈ। 14 ਮਈ, 1710 ਨੂੰ ਸਰਹੰਦ ਦੇ ਕਿਲ੍ਹੇ ਉੱਪਰ ਨਿਸ਼ਾਨ ਸਾਹਿਬ ਲਹਿਰਾਇਆ ਗਿਆ।

ਬਾਬਾ ਬੰਦਾ ਸਿੰਘ ਦੇ ਪੰਥਕ ਕਾਰਜਕਾਲ (1708-1716) ਦੌਰਾਨ ਬਾਬਾ ਦੀਪ ਸਿੰਘ ਦੀ ਕਿਸੇ ਥਾਂ ਕੋਈ ਅਹਿਮ ਰਾਜਸੀ ਭੂਮਿਕਾ ਦਾ ਜ਼ਿਕਰ ਨਹੀਂ ਮਿਲਦਾ। ਐਨ ਸੰਭਵ ਹੈ ਕਿ ਉਨ੍ਹਾਂ ਦਿਨਾਂ ਵਿੱਚ ਆਪ ਧਰਮ ਪਰਚਾਰ ਦਾ ਕਾਰਜ ਨਿਭਾਉਂਦੇ ਰਹੇ ਹੋਣ। ਜਦੋਂ ਤੱਤ ਖਾਲਸਾ ਅਤੇ ਬੰਦਈ ਖਾਲਸਾ ਦੋ ਧਿਰਾਂ ਵਿੱਚ ਪੰਥ ਵੰਡਿਆ ਗਿਆ ਤਾਂ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਇਨ੍ਹਾਂ ਨੂੰ ਸ਼ਾਂਤ ਕਰਦੇ ਅਤੇ ਪੰਥਕ ਮਰਿਆਦਾ ਅਨੁਸਾਰ ਫੈਸਲੇ ਲੈਂਦੇ। ਬੇਸ਼ਕ ਰਾਜਨੀਤਿਕ ਤੌਰ ਤੇ ਬਾਬਾ ਬੰਦਾ ਸਿੰਘ ਦੀ ਪੂਰੀ ਚੜ੍ਹਤ ਰਹੀ ਪਰ ਧਰਮ ਦੇ ਖੇਤਰ ਵਿੱਚ ਉਦੋਂ ਵੀ ਤੇ ਬਾਅਦ ਵਿੱਚ ਵੀ ਇਨ੍ਹਾਂ ਸ਼੍ਰੋਮਣੀ ਵਿਦਵਾਨਾਂ ਦੇ ਕੀਤੇ ਫੈਸਲੇ ਸਾਰੀਆਂ ਧਿਰਾਂ ਮੰਨਦੀਆਂ ਕਿਉਂਕਿ ਇਹ ਸਰਬ ਪ੍ਰਵਾਣਤ ਨਿਰਵਿਵਾਦ ਸ਼ਖ਼ਸੀਅਤਾਂ ਸਨ।

ਬਾਬਾ ਬੰਦਾ ਸਿੰਘ ਦੀ ਸ਼ਹਾਦਤ ਉਪਰੰਤ ਜਿਹੜੀਆਂ ਪਹਿਲੀਆਂ 12 ਮਿਸਲਾਂ ਕਾਇਮ ਹੋਈਆਂ ਬਾਬਾ ਦੀਪ ਸਿੰਘ ਜੀ ਦੀ ਮਿਸਲ ਦਾ ਨਾਮ ਮਿਸਲ ਸ਼ਹੀਦਾਂ ਚਾਹੀਦਾ ਹੀ ਸੀ। ਬਾਬਾ ਜੀ ਤਲਵੰਡੀ ਰਹਿ ਕੇ ਧਰਮ ਖੇਤਰ ਵਿੱਚ ਕਾਰਜਸ਼ੀਲ ਰਹੇ ਤੇ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਨੂੰ ਦਰਬਾਰ ਸਾਹਿਬ ਦਾ ਗ੍ਰੰਥੀ ਥਾਪ ਦਿੱਤਾ ਜਿੱਥੇ ਉਹ ਕਾਰਸੇਵਾ ਦੀ ਜ਼ਿੰਮੇਵਾਰੀ ਵੀ ਨਿਭਾਉਂਦੇ ਤੇ ਦਸਮ ਗ੍ਰੰਥ ਦੇ ਪਾਠ ਦੇ ਪ੍ਰਾਪਤ ਪੰਨੇ ਮਾਤਾ ਜੀ ਪਾਸ ਦਿਲੀ ਪਹੁੰਚਾਉਂਦੇ।

ਬਹਾਦਰਸ਼ਾਹ ਦੀ ਮੌਤ ਬਾਅਦ ਉਸਦਾ ਪੁੱਤਰ ਜਹਾਨ ਖਾਨ ਗੱਦੀ ਤੇ ਬੈਠਾ ਪਰ ਇੱਕ ਸਾਲ ਦੇ ਅਰਸੇ ਅੰਦਰ ਹੀ ਬਹਾਦਰਸ਼ਾਹ ਦੇ ਭਤੀਜੇ ਫਰੁਖ਼ਸੀਅਰ ਨੇ ਉਸ ਨੂੰ ਕਤਲ ਕਰਕੇ ਹਕੂਮਤ ਸੰਭਾਲ ਲਈ। ਉਹ ਬਹੁਤ ਵਹਿਸ਼ੀ ਕਿਸਮ ਦਾ ਆਦਮੀ ਸੀ।

ਉਸਨੇ ਸਿੱਖਾਂ ਦੀ ਨਸਲਕੁਸ਼ੀ ਕਰਨ ਦਾ ਫੈਸਲਾ ਕੀਤਾ। ਅਬਦੁਲ ਸਮਦ ਖਾਨ ਨੂੰ ਪੰਜਾਬ ਦਾ ਗਵਰਨਰ ਥਾਪਿਆ ਜਿਸਨੇ ਬਾਬਾ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਭੇਜਿਆ।

ਬੰਦਾ ਸਿੰਘ ਦੀ ਸ਼ਹਾਦਤ ਬਾਅਦ ਸਖਤੀਆਂ ਦਾ ਜੋ ਦੌਰ ਚੱਲਿਆ ਉਹ ਦਿਲ ਕੰਬਾਊ ਹੈ। ਸਿੱਖਾਂ ਦੀ ਅਰਦਾਸ ਵਿਚਲੇ ਬੋਲ ਇਸੇ ਦੌਰ ਦੇ ਹਨ। ਅਬਦੁਲ ਸਮਦ ਖਾਨ ਬਾਅਦ ਉਸਦਾ ਪੁੱਤਰ ਜ਼ਕਰੀਆ ਖਾਨ ਪੰਜਾਬ ਦਾ ਸੂਬੇਦਾਰ ਨਿਯੁਕਤ ਹੋਇਆ ਜਿਸਨੇ 1726 ਤੋਂ 1744 ਈ. ਤੱਕ ਜੁਲਮ ਦੀ ਹਨੇਰੀ ਵਗਾਈ। ਉਸ ਦੇ ਸ਼ਾਸਨਕਾਲ ਦੌਰਾਨ ਹੀ ਭਾਈ ਮਨੀ ਸਿੰਘ, ਭਾਈ ਬੋਤਾ ਸਿੰਘ, ਭਾਈ ਮਹਿਤਾਬ ਸਿੰਘ ਮੀਰਾਂਕੋਟੀਆ, ਭਾਈ ਤਾਰੂ ਸਿੰਘ, ਭਾਈ ਸ਼ੁਬੇਗ ਸਿੰਘ ਤੇ ਉਸਦੇ ਪੁੱਤਰ ਸ਼ਾਹਬਾਜ਼ ਸਿੰਘ ਨੂੰ ਬੇਰਹਿਮੀ ਨਾਲ ਸ਼ਹੀਦ ਕੀਤਾ।

1727 ਈ. ਤੋਂ ਲੈ ਕੇ 1759 ਈ. ਤੱਕ ਬਾਬਾ ਦੀਪ ਸਿੰਘ ਦਾ ਕੇਂਦਰ ਦਮਦਮਾ ਸਾਹਿਬ ਰਿਹਾ ਪਰ ਸਾਰੇ ਮਾਲਵੇ ਵਿੱਚ ਉਨ੍ਹਾਂ ਦਾ ਪ੍ਰਭਾਵ ਗਹਿਰਾ ਸੀ। ਉਹ ਮਾਲਵੇ ਦੇ ਸਿੱਖਾਂ ਨੂੰ ਮਝੈਲਾਂ ਵਰਗੇ ਸੂਰਬੀਰ ਜੰਗਬਾਜ਼ ਬਣਾਉਣ ਵਾਸਤੇ ਯਤਨਸ਼ੀਲ ਰਹੇ। ਧਰਮ ਪ੍ਰਚਾਰ ਦੇ ਨਾਲ ਨਾਲ ਸ਼ਸਤਰ ਵਿਦਿਆ ਦੀ ਸਿਖਲਾਈ ਦਾ ਕੰਮ ਖੁਦ ਕਰਦੇ। ਅਨੁਮਾਨ ਹੈ ਕਿ ਪੰਜ ਹਜ਼ਾਰ ਪੈਦਲ ਜੁਆਨ ਅਤੇ ਦੋ ਹਜ਼ਾਰ ਘੋੜ ਸਵਾਰ ਆਪਦੀ ਮਿਸਲ ਵਿੱਚ ਸ਼ਾਮਲ ਸਨ। ਜ਼ਰੂਰੀ ਨਹੀਂ ਕਿ ਸਾਰੀ ਸੈਨਾ ਹਰ ਵਕਤ ਤਲਵੰਡੀ ਸਾਬੋ ਟਿਕਾਣਾ ਕਰਦੀ। ਬਾਬਾ ਜੀ ਦਾ ਸੁਨੇਹਾ ਮਿਲਦਿਆਂ ਇਕੱਠੇ ਹੋ ਜਾਂਦੇ ਤੇ ਦਰਪੇਸ਼ ਮੁਸ਼ਕਲ ਦਾ ਟਾਕਰਾ ਕਰਦੇ। ਜਿਹੜੇ ਮੁਗਲ ਜਗੀਰਦਾਰ ਹਿੰਦੂ ਸਿੱਖਾਂ ਨੂੰ ਤੰਗ ਕਰਦੇ ਉਨ੍ਹਾਂ ਨੂੰ ਸੋਧ ਦਿੰਦੇ ਸਨ। ਬੰਦੀ ਬਣਾਈਆਂ ਔਰਤਾਂ ਛੁਡਾਉਣ ਦੇ ਬਹੁਤ ਸਾਰੇ ਪ੍ਰਸੰਗ ਮਿਲਦੇ ਹਨ।

ਅਹਿਮਦਸ਼ਾਹ ਅਬਦਾਲੀ ਅਪ੍ਰੈਲ 1757 ਈ. ਨੂੰ ਦਿੱਲੀ ਦੀ ਲੁੱਟਮਾਰ ਕਰਨ ਉਪਰੰਤ ਕਾਬਲ ਵਾਪਸੀ ਲਈ ਤੁਰਿਆ। ਧਨ ਦੌਲਤ ਤੋਂ ਇਲਾਵਾ ਉਸ ਦੀ ਲੁੱਟ ਵਿੱਚ ਹਜ਼ਾਰਾਂ ਬੰਦੀ ਮੁੰਡੇ ਕੁੜੀਆਂ ਵੀ ਸਨ। ਸ. ਜੱਸਾ ਸਿੰਘ ਆਹਲੂਵਾਲੀਆ ਦਲ-ਖਾਲਸਾ ਦੇ ਮੁਖੀ ਸਨ। ਉਨ੍ਹਾਂ ਨੇ ਅਬਦਾਲੀ ਉੱਪਰ ਹੱਲੇ ਬੋਲਣ ਦਾ ਫੈਸਲਾ ਕੀਤਾ। ਸਾਰੀਆਂ ਮਿਸਲਾਂ ਇਕੱਠੀਆਂ ਹੋ ਗਈਆਂ। ਥਾਨੇਸਰ ਦੇ ਸਥਾਨ ਤੇ ਬਾਬਾ ਦੀਪ ਸਿੰਘ ਆਪਣੇ ਜਥੇ ਸਮੇਤ ਘਾਤ ਲਾ ਕੇ ਬੈਠ ਗਏ। ਅਬਦਾਲੀ ਦੇ ਕਾਫਲੇ ਉੱਪਰ ਪਹਿਲਾ ਹੱਲਾ ਥਾਨੇਸਰ ਹੀ ਬੋਲਿਆ ਗਿਆ। ਇਸ ਪਿੱਛੋਂ ਮਾਰਕੰਡਾ ਦਰਿਆ ਪਾਰ ਕਰਨ ਵੇਲੇ ਤੇ ਫਿਰ ਅੰਬਾਲੇ ਗੁਰੀਲਾ ਹੱਲੇ ਬੋਲੇ ਗਏ। ਬਹੁਤ ਸਾਰੇ ਮਰਦ ਔਰਤਾਂ ਅਤੇ ਧਨ ਖੋਹਿਆ ਗਿਆ। ਲਾਹੌਰ ਪੁੱਜ ਕੇ ਅਬਦਾਲੀ ਨੇ ਸੁੱਖ ਦਾ ਸਾਹ ਲਿਆ।

ਅਬਦਾਲੀ ਨੇ ਆਪਣੇ ਪੁੱਤਰ ਤੈਮੂਰ ਨੂੰ ਲਾਹੌਰ ਦਾ ਗਵਰਨਰ ਤੇ ਜਹਾਨ ਖਾਨ

ਨੂੰ ਉਸਦਾ ਸੈਨਾਪਤੀ ਥਾਪਿਆ, ਕਿਹਾ– ਸਿੱਖਾਂ ਦੀ ਜਾਨਮਾਲ ਤੇ ਧਰਮ ਸਥਾਨ ਤਬਾਹ ਕਰਨੇ ਹਨ। ਇਸੇ ਮਕਸਦ ਲਈ ਮੈਂ ਤੁਹਾਨੂੰ ਇੱਥੇ ਛੱਡ ਕੇ ਚੱਲਿਆ ਹਾਂ। ਜਹਾਨ ਖਾਨ ਨੇ ਪਹਿਲਾ ਕੰਮ ਦਰਬਾਰ ਸਾਹਿਬ ਨੂੰ ਢਾਹੁਣ ਦਾ ਅਤੇ ਸਰੋਵਰ ਨੂੰ ਪੂਰਨ ਦਾ ਕੀਤਾ। ਇੱਥੇ ਭਾਈ ਗੁਰਬਖ਼ਸ਼ ਸਿੰਘ ਆਪਣੇ ਕਈ ਸਾਥੀਆਂ ਸਮੇਤ ਲੜਦਿਆਂ ਸ਼ਹੀਦੀਆਂ ਪਾ ਗਏ।

ਇਹ ਖਬਰ ਭਾਗ ਸਿੰਘ ਨਿਹੰਗ ਨੇ ਅੰਮ੍ਰਿਤਸਰੋਂ ਚੱਲ ਕੇ ਤਲਵੰਡੀ ਸਾਬੋ ਵਿਖੇ ਬਾਬਾ ਦੀਪ ਸਿੰਘ ਨੂੰ ਸੁਣਾਈ। ਸਾਰਾ ਬਿਰਤਾਂਤ ਸੁਣਨ ਉਪਰੰਤ ਬਾਬਾ ਜੀ ਧਿਆਨ ਵਿੱਚ ਵਿਲੀਨ ਹੋ ਗਏ। ਫਿਰ ਕੁਝ ਦੇਰ ਬਾਅਦ ਜੈਕਾਰਾ ਬੁਲਾਇਆ ਤੇ ਕਿਹਾ– ਮਿਲ ਗਿਆ। ਹੁਕਮ ਮਿਲ ਗਿਆ। ਆਲੇ ਦੁਆਲੇ ਦੇ ਸਿੰਘਾਂ ਨੂੰ ਸੁਨੇਹੇ ਭੇਜੇ ਗਏ ਕਿ ਸ਼ਸਤਰਾਂ, ਘੋੜਿਆਂ ਸਮੇਤ ਦਮਦਮਾ ਸਾਹਿਬ ਪੁੱਜੋ। ਸਾਰੀ ਸੰਗਤ ਇਕੱਠੀ ਹੋਈ ਤਾਂ ਬਾਬਾ ਜੀ ਨੇ ਦਰਬਾਰ ਸਾਹਿਬ ਦੀ ਹੋਈ ਬੇਅਦਬੀ ਦੀ ਵਾਰਤਾ ਸੁਣਾਈ ਤੇ ਕਿਹਾ– ਇਹ ਹੱਦ ਹੈ। ਦਰਬਾਰ ਸਾਹਿਬ ਸਾਰੀ ਦੁਨੀਆ ਦਾ ਕਲਿਆਣ ਕਰਨ ਵਾਲਾ ਕੇਂਦਰ ਹੈ। ਮੱਥਾ ਟੇਕਣ ਵਾਲੀ ਥਾਂ ਦੀ ਏਨੀ ਬੇਅਦਬੀ ਹੋਈ ਹੈ ਤਾਂ ਅਸੀਂ ਜਿਊਂਦਿਆਂ ਰਹਿ ਕੇ ਕੀ ਕਰਨਾ ਹੈ ? ਅਸੀਂ ਸ਼ਹੀਦ ਹੋਣ ਦਾ ਫੈਸਲਾ ਕਰ ਲਿਆ ਹੈ। ਮੈਂ ਹਰੇਕ ਨੂੰ ਆਪਣੇ ਨਾਲ ਚੱਲਣ ਲਈ ਮਜਬੂਰ ਨਹੀਂ ਕਰਦਾ। ਖੰਡੇ ਨਾਲ ਲਕੀਰ ਵਾਹ ਕੇ ਉਨ੍ਹਾਂ ਕਿਹਾ– ਜਿਹੜੇ ਸਾਡੇ ਨਾਲ ਜਾਣਾ ਚਾਹੁਣ, ਉਹ ਲਕੀਰ ਪਾਰ ਕਰ ਲੈਣ। ਜਿਹੜੇ ਇੱਥੇ ਰਹਿਣ ਉਹ ਦਮਦਮਾ ਸਾਹਿਬ ਦੀ ਸੇਵਾ ਜਾਰੀ ਰੱਖਣ।

ਵੱਡੀ ਗਿਣਤੀ ਲਕੀਰ ਪਾਰ ਕਰਨ ਵਾਲਿਆਂ ਦੀ ਸੀ। ਬਾਬਾ ਜੀ ਨੇ ਤੁਰਨ ਤੋਂ ਪਹਿਲੋਂ ਅਰਦਾਸ ਕੀਤੀ– ਮਹਾਰਾਜ ਆਪ ਦੇ ਦਰਬਾਰ ਸਾਹਿਬ ਵਿੱਚ ਮੱਥਾ ਟੇਕਣ ਦੀ ਅਰਜ਼ ਨਾਲ ਚੱਲਿਆਂ। ਸਾਡੀ ਬੇਨਤੀ ਪ੍ਰਵਾਨ ਕਰਨੀ। ਮੱਥਾ ਟੇਕਣ ਤੱਕ ਸਲਾਮਤ ਰੱਖਣਾ ਜੀ।

ਸ਼ਹੀਦੀ ਕਾਫਲਾ ਤਲਵੰਡੀਓਂ ਤੁਰ ਕੇ ਤਰਨਤਾਰਨ ਪੁੱਜਾ ਤੇ ਉੱਥੇ ਆਪਣੇ ਘੋੜਿਆਂ ਨੂੰ ਤਾਜ਼ਾ ਦਮ ਕੀਤਾ, ਦਾਣਾ ਚਾਰਾ ਖੁਆਇਆ ਤੇ ਸ਼ਸਤਰ ਦੁਬਾਰਾ ਸਾਣ ਤੇ ਲਾਏ। ਲਾਹੌਰ ਕਿਲੇ ਵਿੱਚ ਇਹ ਖਬਰਾਂ ਅਪੜੀਆਂ ਤਾਂ ਜਹਾਨ ਖਾਨ ਆਪਣੇ ਲਸ਼ਕਰ ਸਮੇਤ ਅੰਮ੍ਰਿਤਸਰ ਵੱਲ ਚੱਲ ਪਿਆ। ਹਾਜੀ ਅੱਤਾ ਖਾਨ ਅਤੇ ਪੱਟੀ ਦੇ ਹਾਕਮ ਕਾਸਮ ਖਾਨ ਨੂੰ ਸੈਨਾ ਸਮੇਤ ਸ਼ਾਮਲ ਹੋਣ ਲਈ ਕਿਹਾ ਗਿਆ। ਹਾਜੀ ਅੱਤਾ ਖਾਨ ਨਹੀਂ ਆਇਆ। ਪਹਿਲੀ ਟੱਕਰ ਚੱਬੇ ਪਿੰਡ ਦੇ ਬਾਹਰਵਾਰ ਹੋਈ। ਤਹਿਮਸ ਖਾਨ ਮਸਕੀਨ ਇਸ ਲੜਾਈ ਦਾ ਚਸ਼ਮਦੀਦ ਗਵਾਹ ਹੈ। ਦਸਦਾ ਹੈ ਕਿ ਬਹੁਤ ਖਤਰਨਾਕ ਯੁੱਧ ਹੋਇਆ। ਮਾਲਵੇ ਦੇ ਯੋਧੇ ਜੱਸਾ ਸਿੰਘ ਨੇ ਕਾਸਮ ਖਾਨ ਦਾ ਸਿਰ ਉਡਾ ਦਿੱਤਾ। ਜਹਾਨ ਖਾਨ ਹੱਥੋਂ ਇੱਥੇ ਬਾਬਾ ਨੌਧ ਸਿੰਘ ਸ਼ਹੀਦ ਹੋਏ।

ਦਿਨ ਢਲੇ ਹਾਜੀ ਅੱਤਾ ਖਾਨ ਤਾਜ਼ਾਦਮ ਫੌਜ ਲੈ ਕੇ ਆ ਗਿਆ। ਅੱਤਾ ਖਾਨ ਦੀ ਫੌਜ ਨਾਲ ਯੁੱਧ ਕਰਦਿਆਂ ਬਾਬਾ ਦੀਪ ਸਿੰਘ ਦਾ ਸੀਸ ਧੜ ਤੋਂ ਵੱਖ ਹੋਇਆ। ਸੀਸ ਅਤੇ ਧੜ ਜ਼ਮੀਨ ਤੇ ਡਿੱਗੇ। ਬਾਬਾ ਜੀ ਨੇ ਆਪਣਾ ਸੀਸ ਚੁੱਕਿਆ ਅਤੇ ਅੰਮ੍ਰਿਤਸਰ ਵੱਲ ਖੰਡਾ ਵਾਹੁੰਦੇ ਚੱਲ ਪਏ। ਇਹ ਘਟਨਾ 11 ਨਵੰਬਰ, 1757 ਦੀ ਹੈ, ਦੀਵਾਲੀ ਦਾ ਦਿਨ। ਦੀਵਾਲੀ ਮਨਾਉਣ ਦੇ ਸਿਲਸਿਲੇ ਵਿੱਚ ਹੀ ਭਾਈ ਮਨੀ ਸਿੰਘ ਦੀ ਸ਼ਹਾਦਤ ਹੋਈ ਸੀ। ਡਾ. ਰਾਇ ਜਸਬੀਰ ਸਿੰਘ 23 ਅਪ੍ਰੈਲ ਦਾ ਦਿਨ ਮੰਨਦੇ ਹਨ। ਬਾਬਾ ਦੀਪ ਸਿੰਘ ਜੀ ਨੇ ਆਪਣਾ ਸੀਸ ਪਰਿਕਰਮਾ ਵਿੱਚ ਪੁਚਾ ਦਿੱਤਾ। ਜਿੱਥੇ ਧੜ ਰਹਿ ਗਿਆ ਸੀ, ਉੱਥੇ ਹੁਣ ਗੁ. ਸ਼ਹੀਦ ਗੰਜ ਬਾਬਾ ਦੀਪ ਸਿੰਘ ਹੈ। ਪਰਿਕਰਮਾ ਵਿੱਚ ਸੀਸ ਪੁੱਜਣ ਦੀ ਥਾਂ ਦੀ ਵੀ ਨਿਸ਼ਾਨੀ ਰੱਖੀ ਗਈ ਹੈ।

ਬਾਬਾ ਜੀ ਦੀ ਸ਼ਹਾਦਤ ਤੋਂ ਪ੍ਰੇਰਨਾ ਲੈ ਕੇ ਕਿੰਨੇ ਹਜ਼ਾਰ ਸਿੰਘ ਸ਼ਹੀਦ ਹੋਏ ਇਸਦੀ ਕੋਈ ਗਿਣਤੀ ਨਹੀਂ। ਹੁਣ ਤੱਕ ਉਹ ਯੋਧਿਆਂ ਲਈ ਮਹਾਂਨਾਇਕ ਹਨ। ਉਨ੍ਹਾਂ ਦੀ ਵਿਦਵਤਾ ਦੇ ਚਸ਼ਮੇ ਵਿੱਚੋਂ ਤਿੰਨ ਟਕਸਾਲਾਂ ਦਾ ਪ੍ਰਕਾਸ਼ ਹੋਇਆ ਜਿਹੜੀਆਂ ਹੁਣ ਤੱਕ ਗੁਰਮਤਿ ਦਾ ਪ੍ਰਵਾਹ ਚਲਾ ਰਹੀਆਂ ਹਨ:

1. **ਟਕਸਾਲ ਭਿੰਡਰਾਂ**: ਗਿਆਨੀ ਮੋਹਨ ਸਿੰਘ ਜੀ ਦੀ ਨਿਗਰਾਨੀ ਹੇਠ ਇਹ ਟਕਸਾਲ ਨਿਰੰਤਰ ਪ੍ਰਚਾਰ ਸੇਵਾ ਨਿਭਾ ਰਹੀ ਹੈ।
2. **ਚੌਂਕ ਮਹਿਤਾ ਟਕਸਾਲ**: ਇਸ ਟਕਸਾਲ ਨੇ ਧਰਮ ਪ੍ਰਚਾਰ ਦੇਸ ਵਿਦੇਸ ਵਿੱਚ ਕੀਤਾ ਅਤੇ ਕਰ ਰਹੀ ਹੈ। ਹੁਣ ਇਸ ਦੇ ਮੁਖੀ ਬਾਬਾ ਹਰਨਾਮ ਸਿੰਘ ਜੀ ਹਨ।
3. **ਅੰਮ੍ਰਿਤਸਰ ਵਾਲੀ ਟਕਸਾਲ**: ਇਸ ਟਕਸਾਲ ਦੀ ਸੇਵਾ ਗਿਆਨੀ ਅਮੀਰ ਸਿੰਘ ਕਰਵਾ ਰਹੇ ਹਨ।



# ਬੋਧ ਸੰਘ ਅਤੇ ਖਾਲਸਾ ਪੰਥ

ਪੁਰਾਤਨ ਭਾਰਤ ਵਿੱਚ ਦੋ ਪ੍ਰਮੁੱਖ ਧਾਰਮਿਕ ਪਰੰਪਰਾਵਾਂ ਸਮਾਨੰਤਰ ਚਲਦੀਆਂ ਰਹੀਆਂ ਹਨਃ ਪਹਿਲੀ ਸ਼ਰੱਮਣਾਂ ਦੀ ਅਨੀਸ਼ਰਵਾਦੀ ਪਰੰਪਰਾ ਤੇ ਦੂਜੀ ਆਰੀਆ ਦੀ ਵੈਦਿਕ ਪਰੰਪਰਾ। ਸ਼ਰੱਮਣ ਲੋਕਾਂ ਦੇ ਗੁਰੂ ਜੰਗਲਾਂ ਵਿੱਚ ਸਮਾਧੀਆਂ ਲਾ ਕੇ ਤਪ ਕਰਦੇ ਤਿਆਗੀ ਸਾਧੂ ਹੁੰਦੇ ਸਨ ਪਰ ਆਰੀਆ ਲੋਕਾਂ ਦੇ ਰਿਸ਼ੀ ਪਰਿਵਾਰਾਂ ਵਿੱਚ ਵਸਦੇ ਰਸਦੇ ਗ੍ਰਿਹਸਥੀ ਹੁੰਦੇ ਸਨ ਜੋ ਕਾਰੋਬਾਰ ਤੇ ਮੰਤਰ ਉਚਾਰਣ ਵੀ ਕਰਦੇ।

ਧਰਮ, ਅਚਾਨਕ ਖਲਾਅ ਵਿਚੋਂ ਪੈਦਾ ਹੋਈ ਸ਼ਕਤੀ ਨਹੀਂ। ਪੂਰਬਲੇ ਸੰਸਕਾਰ, ਸਮਾਜਿਕ ਰਵਾਇਤਾਂ ਕਿਸੇ ਨਾ ਕਿਸੇ ਰੂਪ ਵਿੱਚ ਨਵੇਂ ਧਰਮਾਂ ਨੂੰ ਪ੍ਰਭਾਵਿਤ ਵੀ ਕਰਦੀਆਂ ਹਨ ਤੇ ਉਨ੍ਹਾਂ ਵਿੱਚ ਰੂਪ ਵਟਾ ਕੇ ਸ਼ਾਮਲ ਵੀ ਹੋ ਜਾਂਦੀਆਂ ਹਨ। ਸਿੰਧ ਘਾਟੀ ਦੀ ਸੱਭਿਅਤਾ ਦੇ ਵਸਨੀਕਾਂ ਉੱਤੇ ਆਰੀਆਂ ਨੇ ਬਹੁਤ ਪ੍ਰਭਾਵ ਪਾਏ ਤੇ ਨਾਲ ਹੀ ਬਹੁਤ ਸਾਰੇ ਪ੍ਰਭਾਵ ਗ੍ਰਹਿਣ ਵੀ ਕੀਤੇ। ਆਰੀਆਂ ਵਿੱਚ ਹਠ, ਤਪ, ਤਿਆਗ ਅਤੇ ਇਕਾਂਤਵਾਸ ਦੀ ਪਰੰਪਰਾ ਨਹੀਂ ਸੀ ਪਰ ਪਿਛਲੇਰੇ ਵੈਦਿਕ ਪੰਡਿਤਾਂ ਨੇ ਆਸ਼ਰਮ ਪ੍ਰਥਾ ਸਿਰਜ ਕੇ ਦੋ ਪੜਾਅ ਬਾਣਪ੍ਰਸਥ ਆਸ਼ਰਮ ਤੇ ਸੰਨਿਆਸ ਆਸ਼ਰਮ ਕਾਇਮ ਕੀਤੇ ਜਿਹੜੇ ਤਿਆਗ ਵੱਲ ਪ੍ਰੇਰਨ ਵਾਲੇ ਸਿਸਟਮ ਹਨ। ਇਵੇਂ ਹੀ ਈਸ਼ਵਰ ਦੀ ਹੋਂਦ ਤੋਂ ਇਨਕਾਰੀ ਸ਼ਰਮਣਾਂ ਤੋਂ ਪ੍ਰਭਾਵ ਗ੍ਰਹਿਣ ਕਰਕੇ ਆਰੀਆ ਨੇ ਸਾਂਖ-ਸ਼ਾਸਤਰ ਦੀ ਰਚਨਾ ਕੀਤੀ। ਸ਼ਿਵ ਸ਼ਰਮਣਾਂ ਦਾ ਸ਼ਕਤੀਸ਼ਾਲੀ ਦੇਵਤਾ ਸੀ ਤੇ ਵੈਦਿਕ ਦੇਵ ਨਹੀਂ ਸੀ, ਪਿੱਛੋਂ ਜਾ ਕੇ ਆਰੀਆਂ ਨੇ ਉਸਨੂੰ ਆਪਣਾ ਲਿਆ। ਵੈਦਿਕ ਪੁਜਾਰੀ ਯੱਗਾਂ ਵਿੱਚ ਪਸ਼ੂ ਬਲੀ ਦਿੰਦੇ ਸਨ ਜਿਸਨੂੰ ਸ਼ਰਮਣਾਂ ਨੇ ਸਖਤ ਘਿਰਣਾ ਕੀਤੀ ਤਾਂ ਆਰੀਆਂ ਨੇ ਯੱਗ ਪ੍ਰਥਾ ਜਾਰੀ ਰੱਖ ਕੇ ਪਸ਼ੂਬਲੀ ਰੱਦ ਕਰ ਦਿੱਤੀ।

**ਸੰਗਤ ਅਤੇ ਪੰਥ**: ਮਹਾਨਕੋਸ਼ ਨੇ ਸੰਗਤ ਦਾ ਅਰਥ ਮਜਲਿਸ, ਸਭਾ, ਸਮੁਦਾਇ, ਗ੍ਰੋਹ, ਸਾਧੂਆਂ ਦਾ ਇਕ ਟੋਲਾ ਕੀਤੇ ਹਨ ਤੇ ਸੰਘ ਦੇ ਅਰਥ ਵੀ ਸੰਗਤ ਕੀਤੇ ਹਨ। ਸੋ, ਸੰਘ ਅਤੇ ਸੰਗਤ ਪਰਾਇਵਾਚੀ ਸ਼ਬਦ ਹੋਏ।

ਸੰਗਤ ਅਤੇ ਪੰਥ ਇਨ੍ਹਾਂ ਦੋਹਾਂ ਸ਼ਬਦਾਂ ਦੀ ਉੱਪਰ ਲਿਖਿਤ ਸ਼ਰਮਣ ਤੇ ਆਰੀਆ ਪਰੰਪਰਾਵਾਂ ਨਾਲ ਭਾਸ਼ਾਈ ਅਤੇ ਇਤਿਹਾਸਕ ਸਾਂਝ ਹੈ। ਬੋਧ ਸੰਘ ਅਨੁਸ਼ਾਸਤ ਸੰਗਤ

ਨੂੰ ਕਿਹਾ ਜਾਂਦਾ ਸੀ। ਬੁੱਧ ਨੇ ਸੰਘ ਦੀ ਸਥਾਪਨਾ ਕਰਕੇ ਭਿੱਖੂਆਂ ਨੂੰ ਗ੍ਰਹਿਸਥੀ ਸਮਾਜ ਨਾਲੋਂ ਤੋੜਨਾ ਸੀ। ਜੇ ਕਿਤੇ ਇਕੱਲਾ-ਇਕੱਲਾ ਭਿੱਖੂ ਇਕਾਂਤਵਾਸੀ ਹੋ ਕੇ ਤਪੱਸਿਆ ਕਰਦਾ, ਜੰਗਲਾਂ ਵਿੱਚ ਵਸਦਾ ਤਾਂ ਬੁੱਧ ਮੱਤ ਦੀ ਰੂਪ ਰੇਖਾ ਕੁਝ ਹੋਰ ਹੁੰਦੀ। ਪਰ ਹੋਇਆ ਇਹ ਕਿ ਬੋਧ ਭਿੱਖੂਆਂ ਨੇ ਆਸ਼ਰਮ ਸਥਾਪਤ ਕਰ ਲਏ ਜਿਨ੍ਹਾਂ ਨੂੰ ਬੋਧ ਵਿਹਾਰ ਕਿਹਾ ਜਾਂਦਾ ਸੀ। ਇਉਂ ਭਿੱਖੂ ਗ੍ਰਹਿਸਥੀ ਸਮਾਜ ਨਾਲੋਂ ਤਾਂ ਵੱਖ ਹੋ ਗਏ ਪਰ ਉਨ੍ਹਾਂ ਨੇ ਆਪਣਾ ਸਮਾਜ ਵੱਖਰਾ ਸਿਰਜ ਲਿਆ ਤੇ ਇਕ ਵੱਡੇ ਪਰਿਵਾਰ ਵਾਂਗ ਆਪਣੀ ਦਿਨਚਰਿਆ ਰਲ ਮਿਲ ਕੇ ਨਿਭਾਉਂਦੇ ਰਹੇ।

**ਸਿੱਖ ਸੰਗਤ**: ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਵਿੱਚ ਧਰਮ ਪਰਚਾਰ ਤਾਂ ਸੀ ਹੀ ਪਰ ਉਨ੍ਹਾਂ ਦੀ ਇੱਛਾ ਇਹ ਰਹੀ ਕਿ ਜਿਹੜੇ ਲੋਕ ਗੁਰਮਤਿ ਦਾ ਪ੍ਰਭਾਵ ਗ੍ਰਹਿਣ ਕਰ ਗਏ ਉਨ੍ਹਾਂ ਦੀ ਆਪਸ ਵਿੱਚ ਸਾਂਝ ਬਣੀ ਰਹੇ ਤੇ ਉਹ ਧਰਮ ਦੇ ਕੇਂਦਰੀ ਸਰੋਤ ਨਾਲ ਵੀ ਸੰਪਰਕ ਬਣਾਈ ਰੱਖਣ। ਗੁਰਮਤਿ ਧਰਮ ਕੇਂਦਰ ਉਦੋਂ ਕੋਈ ਨਿਸਚਿਤ ਸਥਾਨ ਨਹੀਂ ਸੀ। ਗੁਰੂ, ਕੇਂਦਰ ਸੀ- ਜਿੱਥੇ ਗੁਰੂ ਉਹੀ ਗੁਰਮਤਿ ਦੀ ਰਾਜਧਾਨੀ ਹੁੰਦੀ। ਗੁਰੂ ਨਾਨਕ ਦੇਵ ਜੀ ਜਿੱਥੇ ਜਾਂਦੇ ਉੱਥੇ-ਉੱਥੇ ਸੰਗਤਾਂ ਦੀ ਸਥਾਪਨਾ ਕਰਦੇ ਜਾਂਦੇ।

**ਮਸੰਦ**: ਭਾਈ ਕਾਨ੍ਹ ਸਿੰਘ ਨੇ ਮਸੰਦ ਦੇ ਅਰਥ ਇਹ ਕੀਤੇ ਹਨ, ...ਮਸਨਦ (ਗੱਦੀ) ਨਾਲ ਸੰਬੰਧਿਤ, ਜੋ ਲੋਕ ਸਿੱਖਾਂ ਤੋਂ ਕਾਰ-ਭੇਟਾ ਤੇ ਦਸਵੰਧ ਉਗਰਾਹੁੰਦੇ ਹੁੰਦੇ ਤੇ ਸਿੱਖੀ ਦਾ ਪ੍ਰਚਾਰ ਕਰਦੇ ਉਹ ਮਸੰਦ ਕਹਾਉਂਦੇ ਸਨ। ਚੌਥੇ ਗੁਰੂ ਜੀ ਤੋਂ ਲੈ ਕੇ ਸੰਮਤ 1755 (ਈਸਵੀ 1699) ਤੱਕ ਇਹ ਸਿਲਸਿਲਾ ਚੱਲਿਆ ਜੋ ਦਸਮ ਪਾਤਸ਼ਾਹ ਨੇ ਬੰਦ ਕਰ ਦਿੱਤਾ। ਅੰਮ੍ਰਿਤ ਸੰਚਾਰ ਵੇਲੇ ਉਪਦੇਸ਼ ਦਿੱਤਾ ਕਿ ਇਨ੍ਹਾਂ ਨਾਲ ਨਹੀਂ ਵਰਤਣਾ, 'ਤਜ ਮਸੰਦ ਪ੍ਰਭੂ ਏਕ ਜਪ ਯਹ ਬਿਬੇਕ ਤਹਿ ਕੀਨਾ॥ ਜੋ ਕਰ ਸੇਵ ਮਸੰਦਨ ਕੀ ਕਰੈ ਆਨਿ ਪ੍ਰਸਾਦਿ ਸਬੈ ਮੁਹਿ ਦੀਜੈ।' ਦਬਿਸਤਾਨ ਮਜ਼ਾਹਬ ਦਾ ਕਰਤਾ ਲਿਖਦਾ ਹੈ ਕਿ ਮਸੰਦਾਂ ਨੂੰ 'ਰਾਮਦਾਸੀਏ' ਵੀ ਆਖਦੇ ਹਨ। ਸ਼ਾਇਦ ਗੁਰੂ ਰਾਮਦਾਸ ਜੀ ਦੇ ਨਾਮ ਤੇ ਇਨ੍ਹਾਂ ਨੂੰ ਰਾਮਦਾਸੀਏ ਕਿਹਾ ਜਾਂਦਾ ਹੋਵੇ ਜਿਵੇਂ ਭਗਤ ਰਵੀਦਾਸ ਜੀ ਦੇ ਉਪਾਸ਼ਕਾਂ ਨੂੰ ਰਵਿਦਾਸੀਏ ਕਹਿੰਦੇ ਸਨ।

ਇਹ ਲੋਕ ਆਪਣੇ ਕਾਰ-ਵਿਹਾਰ ਵੀ ਕਰਦੇ ਤੇ ਸਤਿਗੁਰੂ ਦੀ ਕਾਰ ਭੇਟ ਉਗਰਾਹੁੰਦੇ। ਵਰ੍ਹੇ ਦੀ ਇਕੱਠੀ ਹੋਈ ਪੂਜਾ ਵੈਸਾਖੀ ਤੇ ਸਤਿਗੁਰਾਂ ਪਾਸ ਲੈ ਜਾਂਦੇ। ਕੁਝ ਸਮਾਂ ਮਸੰਦਾਂ ਨੇ ਮਿਸ਼ਨਰੀਆਂ ਦੀ ਸਪਿਰਟ ਨਾਲ ਗੁਰੂ ਆਸ਼ੇ ਨੂੰ ਅੱਗੇ ਤੋਰਿਆ। ਸਥਾਨਿਕ ਸੰਗਤ ਇਕੱਠੀ ਹੁੰਦੀ, ਬਾਣੀ ਦਾ ਪਾਠ ਹੁੰਦਾ, ਗੁਰਮਤਿ ਵਿਚਾਰ-ਵਟਾਂਦਰਾ ਹੁੰਦਾ, ਸਿੱਖ ਭਾਈਚਾਰੇ ਨੂੰ ਦਰਪੇਸ਼ ਆਉਂਦੀਆਂ ਤਤਕਾਲੀ ਸਮੱਸਿਆਵਾਂ ਦੇ ਹੱਲ ਢੂੰਡੇ ਜਾਂਦੇ ਤੇ ਇਕੱਤਰ ਹੋਈ ਮਾਇਆ ਗੁਰੂ-ਸਾਹਿਬਾਨ ਤੀਕ ਅੱਪੜਦੀ ਕੀਤੀ ਜਾਂਦੀ।

ਪ੍ਰਿੰਸੀਪਲ ਤੇਜਾ ਸਿੰਘ ਅਨੁਸਾਰ ਸੰਗਤਾਂ ਵਿੱਚ ਮਸੰਦ ਪ੍ਰਥਾ ਤੋਂ ਇਲਾਵਾ ਗੁਰੂ ਹਰਗੋਬਿੰਦ ਸਾਹਿਬ ਵੇਲੇ 'ਧੂਣੇ' ਅਤੇ 'ਬਖ਼ਸ਼ੀਸ਼' ਦੀਆਂ ਰਵਾਇਤਾਂ ਵੀ ਪ੍ਰਚਲਿਤ ਹੋਈਆਂ ਜਿਨ੍ਹਾਂ ਦੀ ਸੇਵਾ-ਸੰਭਾਲ ਦਾ ਕੰਮ ਉਦਾਸੀਆਂ ਦਾ ਸੀ। ਬਾਬਾ ਸ੍ਰੀ ਚੰਦ ਨੇ ਜਦੋਂ ਛੇਵੇਂ ਪਾਤਸ਼ਾਹ ਦੇ ਜੇਠੇ ਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਗੋਦ ਲੈ ਲਿਆ ਤੇ ਆਪਣਾ ਉਤਰ-ਅਧਿਕਾਰੀ ਥਾਪ ਦਿੱਤਾ ਤਦ ਉਦਾਸੀ ਸੰਪਰਦਾ ਗੁਰੂ ਅਸਥਾਨਾਂ ਦੀ ਸੇਵਾ ਵਾਸਤੇ ਸਕ੍ਰਿਯ ਹੋ ਗਈ। ਇਸ ਦਾ ਵੱਡਾ ਲਾਭ ਪਿੱਛੋਂ ਜਾ ਕੇ ਇਹ ਹੋਇਆ ਕਿ ਜਦੋਂ ਖਾਲਸਾ ਪੰਥ ਸੰਗਰਾਮ ਵਿੱਚ ਕੁੱਦ ਪਿਆ ਤਾਂ ਗੁਰਦੁਆਰਿਆਂ ਦੀ ਸੇਵਾ ਤੇ ਬਾਣੀ ਦੀ ਸੰਭਾਲ, ਪਾਠ ਦਾ ਸਿਲਸਿਲਾ ਨਿਰੰਤਰ ਬਰਕਰਾਰ ਰਿਹਾ।

**ਖਾਲਸਾ**: ਸੰਗਤਾਂ ਮਸੰਦਾਂ ਦੀ ਵਿਚੋਲਗੀ ਰਾਹੀਂ ਗੁਰੂ ਜੀ ਨਾਲ ਸੰਪਰਕ ਰੱਖਦੀਆਂ ਪਰ ਖਾਲਸਾ ਉਹ ਸੰਗਤ ਹੁੰਦੀ ਸੀ ਜਿਸਦਾ ਰਾਬਤਾ ਸਿੱਧਾ ਗੁਰੂ ਜੀ ਨਾਲ ਹੁੰਦਾ ਸੀ। ਦਸਮ ਪਾਤਸ਼ਾਹ ਵੱਲੋਂ ਵਿਸਾਖੀ 1699 ਵਿੱਚ ਖਾਲਸਾ ਪੰਥ ਦੀ ਸਿਰਜਣਾ ਤੋਂ ਪਹਿਲਾਂ ਵੀ ਸਿੱਖਾਂ ਵਿੱਚ ਖਾਲਸਾ ਸ਼ਬਦ ਕਾਫ਼ੀ ਪ੍ਰਚਲਿਤ ਹੋ ਚੁੱਕਾ ਸੀ। ਗੰਡਾ ਸਿੰਘ (ਡਾ.) ਵੱਲੋਂ ਸੰਪਾਦਿਤ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਤ ਪੁਸਤਕ ਹੁਕਮਨਾਮੇ ਇਸ ਸੰਬੰਧੀ ਮਹੱਵਪੂਰਨ ਸੂਚਨਾਵਾਂ ਦਿੰਦੀ ਹੈ। ਪਟਨਾ ਸ਼ਹਿਰ ਵਿਖੇ ਸ੍ਰੀ ਹਰਮਿੰਦਰ ਸਾਹਿਬ ਵਿਖੇ ਛੇਵੇਂ ਪਾਤਸ਼ਾਹ ਦਾ ਹੁਕਮਨਾਮਾ ਇਸ ਤੱਥ ਦਾ ਸਬੂਤ ਹੈ ਜਿਸ ਵਿੱਚ ਗੁਰੂ ਜੀ ਵੱਲੋਂ ਲਿਖਿਆ ਹੈ:

– *ਪੂਰਬ ਕੀ ਸੰਗਤਿ ਗੁਰੂ ਕਾ ਖਾਲਸਾ ਹੈ।*
  *ਤੁਸਾਂ ਸਬਨਾਂ ਰਲ ਕੇ ਗੁਰਪੁਰਬ ਦੀ ਕਾਰ ਕਰਣੀ।*

ਇਸੇ ਪ੍ਰਕਾਰ ਗੁਰੂ ਤੇਗ ਬਹਾਦਰ ਸਾਹਿਬ ਦਾ ਹੁਕਮਨਾਮਾ ਪਾਕ-ਪਟਨ ਦੀ ਸੰਗਤਿ ਦੇ ਨਾਮ ਲਿਖਿਆ ਮਿਲਦਾ ਹੈ:

– *ਸਰਬਤਿ ਸੰਗਤਿ ਦੀਵਾਲੀ ਨੋ ਦਰਸਨਿ ਆਵਣਾ*
  *ਪਟਣ ਦੀ ਸੰਗਤਿ ਸ੍ਰੀ ਗੁਰੂ ਜੀ ਦਾ ਖਾਲਸਾ ਹੈ।*

ਗੁਰੂ ਗੋਬਿੰਦ ਸਿੰਘ ਜੀ ਵੱਲੋਂ 12 ਮਾਰਚ, 1699 ਨੂੰ ਲਿਖਿਆ ਗਿਆ ਇਕ ਹੋਰ ਹੁਕਮ-ਨਾਮਾ ਹੈ। ਚੇਤੇ ਰਹੇ ਕਿ 1699 ਦੀ ਖਾਲਸਾ ਪੰਥ ਸਾਜਨ ਦੀ ਵਿਸਾਖੀ ਉਸ ਸਾਲ 31 ਮਾਰਚ ਨੂੰ ਆਈ ਸੀ। ਉਕਤ 12 ਮਾਰਚ ਦੇ ਹੁਕਮਨਾਮੇ ਵਿੱਚ ਲਿਖਿਆ ਹੈ:

*ਗੋਲਕ ਦਸਵੰਧ ਮੰਨਤ ਸੋ ਹਜੂਰ ਆਪ ਲੈ ਆਵਣਾ*
*ਮਸੰਦਾ ਨੋ ਮੰਨਣਾ ਨਾਹੀ। ਪੰਨਾ 67*

ਇਸ ਹੁਕਮਨਾਮੇ ਤੋਂ ਪਰਤੱਖ ਹੈ ਕਿ ਮਸੰਦ ਪ੍ਰਥਾ ਦਾ ਸਫਾਇਆ ਖਾਲਸਾ ਪੰਥ ਦੀ ਸਾਜਨਾ ਤੋਂ ਪਹਿਲਾਂ ਆਰੰਭਿਆ ਜਾ ਚੁੱਕਾ ਸੀ। ਪਹਿਲਾਂ ਤੋਂ ਹੀ ਮਸੰਦਾਂ ਦੀਆਂ

ਕਰਤੂਤਾਂ ਦੀਆਂ ਸ਼ਿਕਾਇਤਾਂ ਪੁੱਜਣ ਕਰਕੇ ਇਸ ਸੰਸਥਾ ਦਾ ਭੋਗ ਪੈ ਗਿਆ।

**ਬੋਧ ਸੰਘ:** ਸੰਸਾਰ ਵਿੱਚ ਪਹਿਲੀ ਵਾਰ ਪੂਰੀ ਰਹਿਤ-ਮਰਿਆਦਾ ਤੇ ਅਨੁਸ਼ਾਸਨ ਨਾਲ ਜੇ ਕੋਈ ਧਰਮ ਜਥੇਬੰਦ ਹੋਇਆ ਤਾਂ ਉਹ ਬੁੱਧਮੱਤ ਸੀ। ਚੇਤੇ ਰਹੇ ਕਿ ਜਿੱਥੋਂ ਤੱਕ ਧਰਮ ਦੇ ਮੂਲ ਸਿਧਾਂਤਾਂ ਦਾ ਸੰਬੰਧ ਹੈ ਜੈਨ ਮੱਤ ਅਤੇ ਬੁੱਧ ਮੱਤ ਤੋਂ ਗੁਰਮਤਿ ਉਸੇ ਥਾਂ ਤੁਰੰਤ ਵੱਖ ਹੋ ਜਾਂਦੀ ਹੈ ਜਦੋਂ ਈਸ਼ਵਰ ਦੀ ਹੋਂਦ ਦਾ ਪ੍ਰਸ਼ਨ ਉਠਦਾ ਹੈ। ਪਹਿਲੇ ਦੋਵੇਂ ਮੱਤ ਈਸ਼ਵਰੀ ਹੋਂਦ ਤੋਂ ਮੁਨਕਰਿ ਹਨ ਤੇ ਗੁਰਮਤਿ ਵਿੱਚ ਕਣ ਕਣ, ਅਕਾਲ ਪੁਰਖ ਦੀ ਪ੍ਰਗਟ ਤੇ ਗੁਪਤ ਜੋਤ ਨਾਲ ਪੁਰਨੂਰ ਹੈ। ਇਸ ਨਿਬੰਧ ਵਿੱਚ ਬੋਧੀ ਸੰਘ ਉੱਤੇ ਇਕ ਨਜ਼ਰ ਮਾਰਨੀ ਇਸ ਲਈ ਮਹੱਤਵਪੂਰਨ ਸਮਝੀ ਗਈ ਹੈ ਤਾਂ ਕਿ ਦੇਖ ਸਕੀਏ ਕਿ ਖਾਲਸਾ ਪੰਥ ਦੀ ਵਿਗਿਆਨਕ ਲੀਹਾਂ ਤੇ ਸਿਰਜਣਾ ਹੋਣ ਤੋਂ ਪਹਿਲਾਂ ਇਹੋ ਜਿਹਾ ਇਕ ਯਤਨ ਮਹਾਤਮਾ ਬੁੱਧ ਨੇ ਵੀ ਕੀਤਾ ਸੀ। ਪਰ ਬੋਧ ਸੰਘ ਕੁਝ ਵੱਡੀਆਂ ਇਤਿਹਾਸਕ ਖਾਮੀਆਂ ਰਹਿ ਜਾਣ ਕਾਰਨ ਭਾਰਤ ਵਿੱਚੋਂ ਲਗਭਗ ਅਲੋਪ ਹੀ ਹੋ ਗਿਆ ਸੀ। ਸੰਘ ਸ਼ਬਦ ਸੰਸਕ੍ਰਿਤ ਅਤੇ ਪਾਲੀ ਸਮੇਤ ਬਹੁਤ ਸਾਰੀਆਂ ਪ੍ਰਾਕ੍ਰਿਤਾਂ ਵਿੱਚ ਮੌਜੂਦ ਹੈ। ਇਸਦੇ ਅਰਥ 'ਸੰਗਤ' ਹਨ। ਜੈਨੀ ਸਾਹਿਤ ਵਿੱਚ ਵੀ ਇਹ ਸ਼ਬਦ ਇਸਤੇਮਾਲ ਕੀਤਾ ਗਿਆ ਹੈ।

ਬੁੱਧ ਮੱਤ ਵਿੱਚ 'ਸੰਘ' ਸ਼ਬਦ ਵਿਸ਼ੇਸ਼ ਸੰਕਲਪ ਵਜੋਂ ਪ੍ਰਸਤੁਤ ਹੋਇਆ ਹੈ। ਸੰਘ ਦੇ ਚਾਰ ਅੰਗ ਹਨ:

1. ਭਿੱਖੂ
2. ਭਿੱਖਣੀਆਂ
3. ਉਪਾਸ਼ਕ
4. ਉਪਾਸ਼ਕਾਵਾਂ

ਜੈਨ ਸੰਘ ਵੀ ਚਾਰ ਅੰਗਾਂ ਦਾ ਸਮੂਹ ਹੈ ਅਤੇ ਇਹ ਅੰਗ ਉੱਪਰ ਲਿਖਿਤ ਬੋਧੀ ਸੰਘ ਵਾਲੇ ਹਨ ਸਿਰਫ਼ ਸ਼ਬਦ ਉਪਾਸਕ ਦੀ ਥਾਂ ਸ੍ਰਾਵਿਕ ਅਤੇ ਉਪਾਸ਼ਕਾਵਾਂ ਦੀ ਥਾਂ ਸ੍ਰਾਵਿਕਾਵਾਂ ਵਰਤੇ ਹਨ। ਅਰਥ ਉਹੀ ਹਨ।

ਵਾਰਾਨਸੀ ਲਾਗੇ ਸਾਰਨਾਥ ਵਿੱਚ ਜਦੋਂ ਬੁੱਧ ਨੇ ਪੰਜ ਪਹਿਲੇ ਚੇਲਿਆਂ ਨੂੰ ਉਪਦੇਸ਼ ਦਿੱਤਾ ਉਹ ਸੰਘ ਦਾ ਮੁੱਢ ਸੀ। ਬੁੱਧ ਨੇ ਆਪੇ ਸੰਘ ਦੀ ਵਿਉਂਤਬੰਦੀ ਅਤੇ ਅਨੁਸ਼ਾਸਨ ਦੀ ਰੂਪ-ਰੇਖਾ ਉਲੀਕੀ। ਸੰਘ ਦਾ ਪਹਿਲਾ ਤੇ ਸਭ ਤੋਂ ਮਹੱਤਵਪੂਰਨ ਹਿੱਸਾ 'ਵਿਨਾਯਪਿਟਕ' (ਸਾਧੂਆਂ ਦੇ ਅਨੁਸ਼ਾਸਨ ਦੀ ਨੇਮਾਵਲੀ) ਹੈ। ਵਿਨਾਯਪਿਟਕ ਦੇ ਅੱਗੇ ਤਿੰਨ ਹਿੱਸੇ ਹਨ... ਵਿਭੰਗ, ਸਕੰਧ ਅਤੇ ਪਰਿਵਾਰ। ਮੰਨਿਆ ਜਾਂਦਾ ਹੈ ਕਿ ਸੰਘ ਪਰਿਵਾਰ ਦੀ ਇਹ ਨੇਮਾਵਲੀ ਗੌਤਮ ਬੁੱਧ ਨੇ ਆਪ ਤਿਆਰ ਕਰਵਾਈ ਸੀ। ਵਿਨਾਯਸਕੰਧ ਵਿੱਚ ਪੂਰੇ-ਪੂਰੇ ਵਿਸਥਾਰ ਨਾਲ ਇਕ-ਇਕ ਨਿਯਮ ਦੀ ਜਾਣਕਾਰੀ

ਦਿੰਦਿਆਂ ਇਹ ਵੀ ਦੱਸਿਆ ਗਿਆ ਹੈ ਕਿ ਬੁੱਧ ਨੇ ਕਿਸ ਸੰਦਰਭ ਵਿੱਚ ਕਿਸ ਵਿਅਕਤੀ ਨੂੰ ਵਿਸ਼ੇਸ਼ ਹਦਾਇਤ ਦਿੱਤੀ ਸੀ। ਸਕੰਧ ਵਿੱਚ ਭਿੱਖੂਆਂ, ਭਿੱਖਣੀਆਂ ਦੀ ਰਹਿਤ ਸੰਬੰਧੀ ਨਿਯਮ ਹਨ:- ਸੰਘ ਵਿੱਚ ਕਿਵੇਂ ਪ੍ਰਵੇਸ਼ ਹੋਵੇ, ਸੰਘ ਪ੍ਰਤੀ ਕੀ ਫ਼ਰਜ਼ ਹਨ, ਆਪਣੇ ਪਾਪਾਂ ਦਾ ਪ੍ਰਾਸ਼ਚਿਤ ਇਕਬਾਲੀਆ ਬਿਆਨ ਦੇ ਕੇ ਕਿਵੇਂ ਕਰਨਾ ਹੈ, ਕੀ ਖਾਣਾ-ਪੀਣਾ ਹੈ, ਕੀ-ਕੀ ਸਾਮਾਨ ਆਪਣੇ ਪਾਸ ਰੱਖਣਾ ਹੈ ਤੇ ਕਿਹੜੀਆਂ ਕਿਹੜੀਆਂ ਦਵਾਈਆਂ ਦਾ ਇਸਤੇਮਾਲ ਕਰਨਾ ਹੈ ਆਦਿਕ। ਪਰਿਵਾਰ ਭਾਗ ਵਿੱਚ ਵਿਨਾਯ ਵਿਭੰਗ ਅਤੇ ਸਕੰਧ ਦੇ ਸੂਤਰਾਂ ਦੀ ਹੀ ਵਿਸਥਾਰਪੂਰਵਕ ਪੁਨਰ ਵਿਆਖਿਆ ਤੇ ਵਿਸ਼ਲੇਸ਼ਣ ਹੈ।

ਮਹਾਤਮਾ ਬੁੱਧ ਦੇ ਜੀਵਨ ਕਾਲ ਦੌਰਾਨ ਸੰਘ ਵਿੱਚ ਦਾਖਲ ਹੋਣ ਦੇ ਖ਼ਾਸ ਨਿਯਮ ਨਹੀਂ ਸਨ। ਜਿਹੜਾ ਵੀ ਬੁੱਧ ਦੀ ਸ਼ਰਣ ਵਿੱਚ ਆ ਗਿਆ ਉਹ ਬੋਧੀ ਹੋ ਗਿਆ ਹੋਇਆ ਮੰਨ ਲਿਆ ਜਾਂਦਾ ਸੀ। ਬਾਦ ਵਿੱਚ ਇਹ ਰਸਮ ਕੁਝ ਖ਼ਾਸ ਅਸੂਲਾਂ ਤਹਿਤ ਕੀਤੀ ਜਾਣ ਲੱਗ ਪਈ। ਪਹਿਲੋਂ ਸਾਧਾਰਨ ਆਦਮੀ ਉਪਾਸਕ, ਸੰਘ ਦੇ ਜ਼ਿੰਮੇਵਾਰ ਵਿਅਕਤੀਆਂ ਪਾਸ ਆ ਕੇ ਬੋਧੀ ਬਣਨ ਦੀ ਜ਼ਬਾਨੀ ਇੱਛਾ ਪ੍ਰਗਟ ਕਰਦਾ ਸੀ। ਦੂਜੇ ਪੜਾਅ ਵਿੱਚ ਉਸ ਨੂੰ ਸੰਘ ਦੇ ਪੂਰਨ ਮੈਂਬਰ ਵਜੋਂ ਮਾਨਤਾ ਦਿੱਤੀ ਜਾਂਦੀ ਸੀ। ਅੱਠ ਸਾਲ ਤੋਂ ਵਧੀਕ ਉਮਰ ਵਾਲੇ ਬੱਚੇ ਸੰਘ ਵਿੱਚ ਦਾਖ਼ਲੇ ਦੇ ਅਭਿਲਾਖੀ ਹੋ ਸਕਦੇ ਸਨ ਪਰ ਵੀਹ ਸਾਲ ਦੀ ਉਮਰ ਤੱਕ ਉਹ ਵੱਡਿਆਂ ਦੀ ਨਿਗਰਾਨੀ ਵਿੱਚ ਰਹਿੰਦੇ। ਉਪਰੰਤ ਉਨ੍ਹਾਂ ਨੂੰ ਬਤੌਰ ਭਿੱਖੂ ਸ਼ਾਮਿਲ ਕਰ ਲਿਆ ਜਾਂਦਾ ਸੀ। ਉਪਾਸਕ ਵਾਸਤੇ ਸੰਘ ਦੀਆਂ ਦਸ ਰਹਿਤਾਂ ਮੰਨਣ ਦੀ ਪਾਬੰਦੀ ਸੀ ਪਰ ਭਿੱਖੂਆਂ ਦਾ ਜੀਵਨ ਕਾਫ਼ੀ ਸਖਤ ਰਹਿਤ-ਮਰਿਆਦਾ ਵਾਲਾ ਸੀ। ਜਿਨ੍ਹਾਂ ਕੁਰਹਿਤਾਂ ਤੋਂ ਵਿਸ਼ੇਸ਼ ਤੌਰ 'ਤੇ ਬਚਣਾ ਜ਼ਰੂਰੀ ਸੀ ਉਹ ਸਨ:-

1. ਲਿੰਗ ਸੰਬੰਧ
2. ਚੋਰੀ
3. ਕਤਲ
4. ਕਰਾਮਾਤਾਂ ਗ੍ਰਹਿਣ ਕਰਨ ਦਾ ਝੂਠਾ ਐਲਾਨ

ਇਹ ਚਾਰ ਬੱਜਰ ਕੁਰਹਿਤਾਂ ਸਨ। ਇਨ੍ਹਾਂ ਵਿੱਚੋਂ ਇਕ ਵਿੱਚ ਸ਼ਾਮਲ ਹੋਣ ਦਾ ਅਰਥ ਸੰਘ ਵਿੱਚੋਂ ਛੇਕ ਦੇਣਾ ਹੁੰਦਾ ਸੀ। ਨਿੱਕੀਆਂ-ਮੋਟੀਆਂ ਭੁੱਲਾਂ ਦਾ ਇਕਬਾਲ ਕਰ ਲਿਆ ਜਾਂਦਾ ਤਾਂ ਮਾਫ਼ ਕਰ ਦਿੱਤਾ ਜਾਂਦਾ। ਜੇ ਕੋਈ ਵੱਡਾ ਮਸਲਾ ਸਾਹਮਣੇ ਆ ਜਾਂਦਾ ਤਾਂ ਉਸਦਾ ਸਰਬ-ਸੰਮਤੀ ਨਾਲ ਹੱਲ ਕਰਨਾ ਜ਼ਰੂਰੀ ਹੁੰਦਾ ਸੀ। ਪਰ ਛੋਟੇ-ਮੋਟੇ ਮਸਲੇ ਬਹੁ-ਗਿਣਤੀ ਵੋਟ ਦੇ ਆਧਾਰ 'ਤੇ ਨਜਿੱਠੇ ਜਾਂਦੇ। ਬੁਨਿਆਦੀ ਅਸੂਲਾਂ ਵਿਰੁੱਧ ਜਿਹੜਾ ਭਿੱਖੂ ਵੋਟ ਪੁਆਉਂਦਾ ਉਸ ਨੂੰ ਸੰਘ ਭੇਦਕ (ਫੁੱਟ ਪਾਉਣ ਵਾਲਾ) ਕਿਹਾ ਜਾਂਦਾ। ਪਹਿਲੀ ਵਾਰ ਗੌਤਮ ਦੇ ਚਚੇਰੇ ਭਰਾ ਦੇਵਦੱਤ ਨੇ ਅਜਿਹੀ ਫੁੱਟ ਪਾਉਣ ਦਾ

ਯਤਨ ਕੀਤਾ ਸੀ ਜਿਸਨੇ ਆਪਣੇ-ਆਪ ਨੂੰ ਬੋਧ ਸੰਘ ਦਾ ਮੁਖੀ ਹੋਣ ਦਾ ਐਲਾਨ ਕਰ ਦਿੱਤਾ ਸੀ। ਪਰ ਉਸਦਾ ਇਹ ਯਤਨ ਸਿਰੇ ਨਾ ਚੜ੍ਹ ਸਕਿਆ। ਦੂਜਾ ਖਤਰਾ ਉਦੋਂ ਪੈਦਾ ਹੋਇਆ ਜਦੋਂ ਭਿਖਣੀਆਂ ਨੇ ਆਪਣਾ ਵੱਖਰਾ ਸੰਘ ਸਥਾਪਿਤ ਕਰ ਲਿਆ। ਪਰ ਇਹ ਖਤਰਾ ਵੀ ਟੱਲ ਗਿਆ ਜਦੋਂ ਭਿਖਣੀਆਂ ਦਾ ਸੰਘ ਬੋਧ ਸੰਘ ਦੀ ਇਕ ਸ਼ਾਖਾ ਵਜੋਂ ਪ੍ਰਵਾਨ ਕਰ ਲਿਆ ਗਿਆ ਤੇ ਇਸ ਨੂੰ ਮਹਾਂ ਸੰਘ ਦੇ ਅਧੀਨ ਹੀ ਰੱਖਿਆ ਗਿਆ।

ਆਰੰਭ ਵਿੱਚ ਸੰਘ ਦੀ ਕੋਈ ਨਿਸ਼ਚਿਤ ਆਮਦਨ ਨਹੀਂ ਸੀ। ਭਿੱਖੂ ਮੰਗ ਕੇ ਖਾਂਦੇ ਅਤੇ ਆਸ਼ਰਮ ਵਿੱਚ ਆ ਕੇ ਭੁੰਜੇ ਸੌਂ ਰਹਿੰਦੇ। ਉਨ੍ਹਾਂ ਦੀਆਂ ਲੋੜਾਂ ਬਹੁਤ ਸੀਮਤ ਸਨ। ਉਨ੍ਹਾਂ ਨੂੰ ਏਨੀ ਕੁ ਖੁੱਲ੍ਹ ਸੀ ਕਿ ਕੋਈ ਗ੍ਰਹਿਸਥੀ ਜੇ ਖਾਣੇ ਦਾ ਸੱਦਾ ਦਿੰਦਾ ਤਾਂ ਉਹ ਉਸਦੇ ਘਰ ਜਾ ਕੇ ਵੀ ਭੋਜਨ ਕਰ ਸਕਦੇ ਸਨ ਪਰ ਦੁਪਹਿਰ ਤੋਂ ਬਾਅਦ ਖਾਣੇ ਦੀ ਮਨਾਹੀ ਸੀ। ਹੌਲੀ ਹੌਲੀ ਅਮੀਰਾਂ ਨੇ ਆਸ਼ਰਮ ਨੂੰ ਦਾਨ ਅਤੇ ਰਾਜਿਆਂ ਨੇ ਜਗੀਰਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਆਸ਼ਰਮਾਂ ਦੇ ਰਹਿਣ-ਸਹਿਣ ਵਿੱਚ ਫਰਕ ਆ ਗਿਆ। ਫਿਰ ਵੀ ਭਿੱਖੂਆਂ ਤੇ ਕਰੜੀ ਨਿਗਾਹ ਰੱਖੀ ਜਾਂਦੀ ਕਿ ਉਹ ਆਰਾਮ-ਪ੍ਰਸਤੀ ਦਾ ਜੀਵਨ ਬਤੀਤ ਨਾ ਕਰਨ ਤੇ ਆਪਣਾ ਜੀਵਨ ਪੂਰਨ ਸੰਜਮ ਨਾਲ ਬਸਰ ਕਰਨ।

ਸੰਘ ਵਾਸਤੇ ਬੁੱਧ ਨੇ ਇਹ ਆਖ ਕੇ ਕੋਈ ਉਤਰਾਧਿਕਾਰੀ ਨਹੀਂ ਦਿੱਤਾ ਕਿ ਧਰਮ ਮੇਰਾ ਉਤਰਾਧਿਕਾਰੀ ਹੋਵੇਗਾ। ਬੁੱਧ ਦੇ ਚਲਾਣੇ ਪਿੱਛੋਂ ਰਾਜਗ੍ਰਹਿ ਵਿਖੇ ਸਭਾ ਬੁਲਾ ਕੇ ਬੁੱਧ ਦੀਆਂ ਰਚਨਾਵਾਂ ਅਤੇ ਸਿੱਖਿਆਵਾਂ ਸੰਭਾਲੀਆਂ ਗਈਆਂ ਤਾਂ ਕਿ ਬਾਅਦ ਵਿੱਚ ਕੋਈ ਵਿਵਾਦ ਪੈਦਾ ਨਾ ਹੋਵੇ। ਬੋਧ ਗ੍ਰੰਥ ਜ਼ੁਬਾਨੀ ਸੰਭਾਲੇ ਗਏ ਕਿਉਂਕਿ ਅਜੇ ਲਿਖਤ ਦਾ ਰਿਵਾਜ਼ ਨਹੀਂ ਸੀ। ਪਹਿਲੀ ਸਭਾ ਤੋਂ ਲਗਭਗ ਸੌ ਸਾਲ ਬਾਅਦ ਵੈਸ਼ਾਲੀ ਵਿਖੇ ਦੂਜੀ ਸਭਾ ਹੋਈ। ਇਸ ਸਮੇਂ ਤੱਕ ਸੰਘ ਵਿੱਚ ਬਹੁਤ ਸਾਰੇ ਮੱਤ-ਭੇਦ ਪੈਦਾ ਹੋ ਚੁੱਕੇ ਸਨ। ਵੱਖ-ਵੱਖ ਆਸ਼ਰਮਾਂ ਦੀ ਰਹਿਤ-ਮਰਿਆਦਾ ਵਿੱਚ ਭੂਗੋਲਕੀ ਦੂਰੀ ਕਾਰਨ ਵਖਰੇਵੇਂ ਆ ਚੁੱਕੇ ਸਨ। ਇਸ ਸਭਾ ਵਿੱਚ ਵਿਦਵਾਨ ਬੋਧੀ ਭਿਖੂਆਂ ਨੇ ਸੰਘ ਨੂੰ ਅਨੁਸ਼ਾਸਤ ਕਰਨ ਵਾਸਤੇ ਅਨੇਕ ਉਪਰਾਲੇ ਕੀਤੇ।

ਭਾਰਤ ਵਿੱਚ ਪਹਿਲੀ ਵਾਰ ਅਜਿਹਾ ਹੋਇਆ ਕਿ ਇਕ ਧਰਮ ਸੰਘ ਦੇ ਰੂਪ ਵਿੱਚ ਜ਼ਬਰਦਸਤ ਅਨੁਸ਼ਾਸਨ ਵਾਲਾ ਸਮਾਜ ਬਣ ਗਿਆ। ਭਾਵੇਂ ਇਕੱਲੇ-ਇਕੱਲੇ ਭਿਖੂ ਦੁਆਰਾ ਸਾਧਨਾ ਕਰਨ, ਧਿਆਨ ਲਗਾਉਣ ਦਾ ਰਿਵਾਜ਼ ਸਦਾ ਪ੍ਰਚਲਿਤ ਰਿਹਾ ਪਰ ਬੋਧ ਆਸ਼ਰਮ ਆਪਣੇ-ਆਪ ਵਿੱਚ ਸਾਧੂਆਂ-ਸੰਨਿਆਸੀਆਂ ਦਾ ਜੰਗਲ ਵਿੱਚ ਵਸਦਾ-ਰਸਦਾ ਸਮਾਜ ਬਣ ਗਿਆ। ਇਹ ਆਸ਼ਰਮ ਆਪਣੇ ਆਪਣੇ ਇਲਾਕੇ ਦੇ ਪਿੰਡਾਂ ਸ਼ਹਿਰਾਂ ਵਿੱਚ ਵਸਦੇ ਲੋਕਾਂ ਦੀਆਂ ਸਾਰੀਆਂ ਧਾਰਮਿਕ ਰਵਾਇਤਾਂ, ਜਨਮ ਤੋਂ ਲੈ ਕੇ ਅੰਤ ਤੱਕ, ਪੂਰੀਆਂ ਕਰਦੇ।

ਬੋਧ ਸੰਘ ਦੀ ਸਥਾਪਨਾ ਨਾਲ ਸਮਾਜ ਵਿੱਚ ਇਕ ਵੱਡੀ ਤਬਦੀਲੀ ਇਹ ਆਈ ਕਿ ਬ੍ਰਾਹਮਣ ਦਾ ਏਕਾ-ਅਧਿਕਾਰ ਸਮਾਪਤ ਹੋ ਗਿਆ ਤੇ ਉਸਦੀ ਥਾਂ ਖਤਰੀਆਂ ਨੇ ਲੈ ਲਈ। ਇਵੇਂ ਹੀ ਵੈਸ਼ ਅਤੇ ਸ਼ੂਦਰ ਵਰਗਾਂ ਅਧੀਨ ਤ੍ਰਿਸਕਾਰੇ ਜਾਂਦੇ ਲੋਕ ਧੜਾਧੜ ਸੰਘ ਵਿੱਚ ਸ਼ਾਮਿਲ ਹੋਏ ਤਾਂ ਉਨ੍ਹਾਂ ਨੂੰ ਬਰਾਬਰ ਦਾ ਸਤਿਕਾਰ ਮਿਲਿਆ। ਪਰ ਹਰ ਹਾਲ ਵਿੱਚ ਮੌਕਾ-ਪ੍ਰਸਤ ਵੀ ਵੱਡੀ ਗਿਣਤੀ ਵਿੱਚ ਮੌਜੂਦ ਹੋਇਆ ਕਰਦੇ ਹਨ। ਬਿਮਾਰੀ ਗ੍ਰਸਤ ਬੰਦੇ ਇਲਾਜ ਕਰਵਾਉਣ ਲਈ ਆਸ਼ਰਮ ਵਿੱਚ ਭਿੱਖੂ ਬਣ ਗਏ, ਅਪਰਾਧੀ, ਸਜ਼ਾਵਾਂ ਤੋਂ ਬਚਣ ਲਈ ਅਤੇ ਕੁਝ ਹੱਡ-ਹਰਾਮ ਲੋਕ ਵਿਹਲੀਆਂ ਖਾਣ ਲਈ ਵੀ ਸੰਘ ਵਿੱਚ ਆਏ ਜਿਸ ਕਾਰਨ ਕਈ ਮੁਸ਼ਕਲਾਂ ਪੇਸ਼ ਆਈਆਂ। ਬਾਅਦ ਵਿੱਚ ਹਰ ਨਵੇਂ ਭਿੱਖੂ ਨੂੰ ਪਹਿਲੋਂ ਸਿਖਾਂਦਰੂ (ਸਿਖਸਮਾਨ) ਰੱਖਿਆ ਜਾਂਦਾ ਤੇ ਸਭ ਠੀਕ-ਠਾਕ ਹੋਣ ਦੀ ਸੂਰਤ ਵਿੱਚ ਹੀ ਉਸ ਨੂੰ ਦੀਖਿਆ ਦਿੱਤੀ ਜਾਂਦੀ। ਕੋਈ ਭਿੱਖੂ ਕਿਸੇ ਭਿਖਣੀ ਨਾਲ ਜਾਂ ਗ੍ਰਹਿਸਤੀ ਔਰਤ ਨਾਲ ਇਕਾਂਤ ਵਿੱਚ ਗੱਲ ਨਾ ਕਰੇ, ਇਹ ਨਿਯਮ ਸਖਤੀ ਨਾਲ ਲਾਗੂ ਕੀਤਾ ਗਿਆ ਤਾਂ ਕਿ ਸੰਘ ਵਿੱਚ ਵਿਲਾਸਤਾ ਨਾ ਆ ਜਾਵੇ। ਇਵੇਂ ਹੀ ਖਾਣ ਪੀਣ, ਬੈਠਣ, ਉਠਣ ਅਤੇ ਪਹਿਰਾਵੇ ਉੱਪਰ ਕਰੜੀਆਂ ਬੰਦਸ਼ਾਂ ਲਾਈਆਂ ਗਈਆਂ। ਭਿੱਖੂ ਅੱਠ ਪਹਿਰ ਵਿੱਚ ਕੇਵਲ ਇਕ ਵਾਰ ਭੋਜਨ ਕਰਨ, ਇਹ ਹੁਕਮ ਸੀ। ਦੁਪਹਿਰ ਖਾਣਾ ਖਾ ਕੇ ਅਗਲੇ ਦਿਨ ਦੁਪਹਿਰ ਨੂੰ ਦੂਜੀ ਵਾਰ ਖਾਣਾ ਖਾਣਾ ਹੈ।

ਸੰਘ ਦੇ ਆਸ਼ਰਮ ਵਿੱਚ ਪ੍ਰਵੇਸ਼ ਕਿਵੇਂ ਕਰਨਾ ਹੈ, ਜੁੱਤੇ ਕਿਵੇਂ ਅਤੇ ਕਿੱਥੇ ਉਤਾਰਨੇ ਹਨ, ਜੁੱਤਿਆਂ ਦੀ ਸਫ਼ਾਈ-ਸੰਭਾਲ ਕਿਵੇਂ ਕਰਨੀ ਹੈ, ਹੱਥ, ਪੈਰ, ਮੂੰਹ ਕਿਵੇਂ ਧੋਣੇ ਹਨ, ਭਿੱਖਿਆਪਾਤਰ ਕਿਵੇਂ ਫੜਨਾ ਹੈ ਤੇ ਚੋਲਾ ਕਿਵੇਂ ਪਹਿਨਣਾ ਹੈ, ਆਸ਼ਰਮ ਵਿੱਚ ਰੈਣ-ਬਸੇਰਾ ਕਰਨ ਲਈ ਆਗਿਆ ਕਿਵੇਂ ਮੰਗਣੀ ਹੈ, ਝਾੜੂ ਕਿਵੇਂ ਮਾਰਨਾ ਹੈ, ਇਨ੍ਹਾਂ ਸਾਰੇ ਕੰਮਾਂ ਵਾਸਤੇ ਬੁੱਧ ਨੇ ਨਿਯਮਵਲੀ ਖ਼ੁਦ ਤਿਆਰ ਕਰ ਦਿੱਤੀ ਸੀ। ਚੁੱਲਵਗ ਅਤੇ ਮਹਾਂਵਗ ਵਿੱਚ ਵਿਸਥਾਰ ਨਾਲ ਲਿਖਿਆ ਹੈ ਕਿ ਸਾਧੂ ਪਿੰਡ ਵਿੱਚ ਸਾਵਧਾਨੀ ਨਾਲ ਦਾਖ਼ਲ ਹੋਵੇ, ਕਾਹਲ ਨਾ ਕਰੇ, ਘਰਾਂ ਵਿੱਚ ਭਿੱਖਿਆ ਮੰਗਣ ਵੇਲੇ ਧੀਰਜ ਰੱਖੇ, ਕੱਪੜੇ ਸਹੀ ਹੋਣ, ਅੱਖਾਂ ਨੀਵੀਆਂ ਰੱਖੇ, ਹੱਸੇ ਨਾ, ਸ਼ੋਰ ਨਾ ਕਰੇ, ਭੋਜਨ ਧਿਆਨ ਨਾਲ ਛਕੇ, ਵੱਡੇ ਬੁਰਕ ਮੂੰਹ ਵਿੱਚ ਨਾ ਪਾਵੇ, ਗਰਾਹੀ ਚਿੱਥਦਿਆਂ ਗੱਲ ਨਾ ਕਰੇ।

ਆਰੰਭ ਵਿੱਚ ਭਿੱਖੂ ਜਦੋਂ ਘਰ ਤਿਆਗ ਦਿੰਦਾ ਸੀ ਤਾਂ ਉਸਨੂੰ ਜੰਗਲੀ ਜੀਵਨ ਦੀਆਂ ਕਠਿਨਾਈਆਂ ਦ੍ਰਿੜ ਕਰਵਾਈਆਂ ਜਾਂਦੀਆਂ ਸਨ ਤੇ ਕਿਹਾ ਜਾਂਦਾ ਸੀ ਘਰ ਦਾ ਸੁੱਖ ਤਾਂ ਕੀ ਯਾਦ ਰੱਖਣਾ ਹੈ, ਭਿੱਖੂ ਦਾ ਮਨ ਆਪਣੇ ਸਰੀਰ ਵਿੱਚ ਵੀ ਆਰਾਮਪ੍ਰਸਤ ਨਾ ਹੋ ਜਾਵੇ। ਪਰ ਫਿਰ ਆਸ਼ਰਮਾਂ, ਸਰਾਵਾਂ ਅਤੇ ਮਠਾਂ ਦੀ ਸਥਾਪਨਾ ਨਾਲ ਬੋਧੀ ਆਰਾਮਦਾਇਕ ਜੀਵਨ ਬਤੀਤ ਕਰਨ ਲੱਗ ਪਏ। ਆਰੰਭ ਵਿੱਚ ਤਾਂ ਚੁਮਾਸੇ ਦੇ ਦਿਨੀ ਆਰਾਮ ਕਰਨ ਲਈ ਤੇ ਅਧਿਐਨ ਕਰਨ ਲਈ ਸੰਘ ਦੇ ਆਸ਼ਰਮ ਬਣੇ ਸਨ ਪਰ ਬਾਅਦ

ਵਿੱਚ ਇਹ ਪੱਕੇ ਨਿਵਾਸ ਕਾਇਮ ਹੋ ਗਏ।

ਮਹਾਤਮਾ ਬੁੱਧ, ਸੰਘ ਵਿੱਚ ਇਸਤਰੀਆਂ ਦੇ ਦਾਖ਼ਲੇ ਦਾ ਵਿਰੋਧੀ ਸੀ। ਅਨੰਦ ਨੇ ਇਕ ਵਾਰ ਬੁੱਧ ਨੂੰ ਪੁੱਛਿਆ ਸੀ:

– *ਭੰਤੇ ਔਰਤਾਂ ਨਾਲ ਕਿਸ ਤਰ੍ਹਾਂ ਦਾ ਵਿਹਾਰ ਰੱਖੀਏ ?*

*ਬੁੱਧ ਨੇ ਕਿਹਾ– ਦੂਰ ਰਹੋ।*

*ਅਨੰਦ ਨੇ ਫਿਰ ਪੁੱਛਿਆ*

– *ਜੇ ਉਹ ਆਪ ਨੇੜੇ ਆ ਜਾਣ।*

– *ਤਦ ਗੱਲ ਨਾ ਕਰੋ। ਬੁੱਧ ਨੇ ਕਿਹਾ।*

– *ਜੇ ਉਹ ਆਪ ਗੱਲ ਕਰਨ ? ਆਨੰਦ ਨੇ ਪੁੱਛਿਆ।*

– *ਤਦ ਸਾਵਧਾਨ ਰਹੋ। ਪੂਰੀ ਸਾਵਧਾਨੀ ਨਾਲ ਵਾਰਤਾਲਾਪ ਕਰੋ।*

ਗੌਤਮ ਦੀ ਮਾਸੀ ਪ੍ਰਜਾਪਤੀ ਗੌਤਮੀ, ਜੋ ਮਤਰੇਈ ਮਾਂ ਵੀ ਸੀ, ਨੇ ਬੁੱਧ ਪਾਸ ਆ ਕੇ ਭਿੱਖਣੀ ਬਣਨ ਦੀ ਮਨਸ਼ਾ ਪ੍ਰਗਟ ਕੀਤੀ, ਪਰ ਬੁੱਧ ਨੇ ਆਗਿਆ ਨਾ ਦਿੱਤੀ। ਤਦ ਗੌਤਮੀ ਨੇ ਆਪਣੇ ਕੇਸ ਕੱਟ ਦਿੱਤੇ, ਗੇਰੂਏ ਵਸਤਰ ਧਾਰਨ ਕਰ ਲਏ ਅਤੇ ਪੰਜ ਸੌ ਹੋਰ ਸ਼ਾਕਯਵੰਸ਼ ਦੀਆਂ ਔਰਤਾਂ ਸਮੇਤ ਬੁੱਧ ਵਿਹਾਰ ਦੇ ਬਾਹਰ ਆ ਕੇ ਵਿਰਲਾਪ ਕਰਨ ਲੱਗੀ ਜਿੱਥੇ ਗੌਤਮ ਬੁੱਧ ਦਾ ਠਿਕਾਣਾ ਸੀ। ਉਹ ਇਨ੍ਹਾਂ ਔਰਤਾਂ ਸਮੇਤ ਸੰਘ ਦੀ ਭਿੱਖਣੀ ਬਣਨ ਲਈ ਬਜ਼ਿੱਦ ਸੀ। ਅਨੰਦ ਬਾਹਰ ਆਇਆ, ਮਾਤਾ ਗੌਤਮੀ ਦੀ ਗੱਲ ਸੁਣੀ ਅਤੇ ਉਸਨੂੰ ਭਰੋਸਾ ਦਿੱਤਾ ਕਿ ਮੈਂ ਗੌਤਮ ਨੂੰ ਰਾਤ ਨੂੰ ਮਨਾਵਾਂਗਾ। ਉਸਨੇ ਬੁੱਧ ਪਾਸ ਇਨ੍ਹਾਂ ਸਭ ਸ਼ਰਧਾਲੂ ਔਰਤਾਂ ਦੇ ਪੱਖ ਵਿੱਚ ਵਕਾਲਤ ਕੀਤੀ। ਪਹਿਲਾਂ ਬੁੱਧ ਇਨ੍ਹਾਂ ਨੂੰ ਸ਼ਾਮਲ ਕਰਨ ਤੋਂ ਇਨਕਾਰੀ ਸੀ ਪਰ ਅਨੰਦ ਦੇ ਬਾਰ–ਬਾਰ ਕਹਿਣ ਅਤੇ ਗੌਤਮੀ ਦੀਆਂ ਅਰਜੋਈਆਂ ਕਾਰਨ ਬੁੱਧ ਨੇ ਇਨ੍ਹਾਂ ਔਰਤਾਂ ਨੂੰ ਸੰਘ ਵਿੱਚ ਦਾਖ਼ਲੇ ਦੀ ਪਰਵਾਨਗੀ ਤਾਂ ਦੇ ਦਿੱਤੀ ਪਰ ਉਨ੍ਹਾਂ ਉੱਤੇ ਅੱਠ ਬੰਦਸ਼ਾਂ ਲਗਾਈਆਂ ਗਈਆਂ। ਇਹ ਬੰਦਸ਼ਾਂ ਔਰਤ ਭਿਖਣੀਆਂ ਨੂੰ ਮਰਦ ਸੰਘ ਦੇ ਅਧੀਨ ਰੱਖਣ ਲਈ ਹਨ:–

1. ਬੇਸ਼ੱਕ ਇਕ ਭਿਖਣੀ ਸੌ ਸਾਲ ਤੋਂ ਦੀਖਿਆ ਲੈ ਕੇ ਤਪ ਕਰ ਰਹੀ ਹੋਵੇ, ਪਰ ਜੇ ਨਵਾਂ ਬਣਿਆ ਮਰਦ ਭਿਖੂ ਉਸਦੇ ਸਾਹਮਣੇ ਆਵੇ ਤਾਂ ਉਹ ਉਠ ਕੇ ਉਸਦਾ ਸਵਾਗਤ ਕਰੇ।
2. ਭਿਖਣੀ ਕਿਸੇ ਭਿਖੂ ਦੀ ਇਹ ਕਹਿ ਕੇ ਨਿੰਦਿਆ ਨਾ ਕਰੇ ਕਿ ਉਹ ਸੰਜਮੀ ਨਹੀਂ, ਸਹੀ ਨਹੀਂ, ਜਾਂ ਸਦਾਚਾਰੀ ਨਹੀਂ।
3. ਭਿਖਣੀ ਕਿਸੇ ਭਿੱਖੂ ਨੂੰ ਸਜ਼ਾ ਨਹੀਂ ਦੇ ਸਕਦੀ ਤੇ ਨਾ ਉਸਨੂੰ ਸੰਘ ਵਿੱਚ ਸ਼ਾਮਿਲ ਕਰਨ ਦੀ ਰਸਮ ਨਿਭਾ ਸਕਦੀ ਹੈ। ਭਿਖੂ ਅਜਿਹਾ ਕਰ ਸਕਦਾ ਹੈ

ਕਿ ਉਹ ਸਾਧਾਰਨ ਔਰਤ ਨੂੰ ਭਿਖਣੀ ਬਣਾਵੇ।

4. ਦੋ ਸਾਲ ਦੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਇਸਤਰੀ ਦੋਵੇਂ ਥਾਂ ਭਿਖਣੀ ਬਣਨ ਦੀ ਰਸਮ ਅਦਾ ਕਰੇਗੀ, ਇਸਤਰੀ ਸੰਘ ਵਿੱਚ ਵੀ ਤੇ ਮਰਦ ਸੰਘ ਵਿੱਚ ਵੀ।

5. ਜਦੋਂ ਕੋਈ ਭਿਖਣੀ ਗਲਤੀ ਕਰੇ ਤਾਂ ਉਹ ਸਜ਼ਾ ਲੁਆਉਣ ਲਈ ਦੋਵੇਂ ਸੰਘਾਂ ਅੱਗੇ ਪੇਸ਼ ਹੋਵੇ।

6. ਹਰ ਦੋ ਹਫ਼ਤਿਆਂ ਬਾਅਦ ਭਿਖਣੀਆਂ ਭਿਖੂਆਂ ਅੱਗੇ ਉਪਦੇਸ਼ ਪ੍ਰਾਪਤ ਕਰਨ ਲਈ ਬੇਨਤੀ ਕਰਨਗੀਆਂ।

7. ਚੌਮਾਸੇ ਦਿਨੀ ਭਿਖਣੀਆਂ ਕਿਸੇ ਅਜਿਹੇ ਡੇਰੇ ਵਿੱਚ ਨਿਵਾਸ ਨਾ ਰੱਖਣ ਜਿਥੇ ਭਿਖੂ ਨਾ ਹੋਣ।

8. ਚੌਮਾਸਾ ਖਤਮ ਹੋਣ ਤੇ ਭਿਖਣੀਆਂ 'ਪਰਵਾਰਨ' ਰਸਮ ਨਿਭਾਉਣ ਤੇ ਇਹ ਰਸਮ ਭਿੱਖੂ ਸੰਘ ਵਿੱਚ ਅਦਾ ਕੀਤੀ ਜਾਵੇ।

ਪਰਵਾਰਨ ਰਸਮ ਵੇਲੇ ਸਭਾ ਵਿੱਚ ਇਕੱਤਰ ਸਾਰੇ ਭਿੱਖੂ ਭਿਖਣੀਆਂ ਨੂੰ ਪੁੱਛਿਆ ਜਾਂਦਾ ਹੈ ਕਿ ਕੀ ਮੇਰੇ ਤੋਂ ਜਾਣੇ-ਅਣਜਾਣੇ ਕੋਈ ਗਲਤੀ ਤਾਂ ਨਹੀਂ ਹੋ ਗਈ ਜਿਸ ਨਾਲ ਸੰਘ ਦੀ ਬਦਨਾਮੀ ਹੋਈ ਹੋਵੇ। ਜੇਕਰ ਕੋਈ ਗਲਤੀ ਹੁੰਦੀ ਤਾਂ ਉਸ ਨੂੰ ਦੱਸੀ ਜਾਂਦੀ ਤੇ ਫਿਰ ਗਲਤੀ ਅਨੁਸਾਰ ਸਜ਼ਾ ਦੇ ਕੇ ਉਹ ਔਰਤ ਸੰਘ ਵਿੱਚ ਮੁੜ ਦਾਖ਼ਲ ਕੀਤੀ ਜਾਂਦੀ।

ਜਦੋਂ ਕੋਈ ਔਰਤ ਸੰਘ ਵਿੱਚ ਸ਼ਾਮਲ ਹੋਣ ਦੀ ਇੱਛਾ ਪ੍ਰਗਟ ਕਰਦੀ, ਪਹਿਲਾਂ ਉਸ ਦਾ ਸਿਰ ਮੁੰਨਿਆ ਜਾਂਦਾ ਫਿਰ ਗੇਰੂਏ ਵਸਤਰ ਪਹਿਨਾਏ ਜਾਂਦੇ; ਫਿਰ ਉਹ, "ਬੁੱਧਮ ਸ਼ਰਣਮ ਗੱਛਾਮਿ ਧੱਮਮ ਸ਼ਰਣਮ ਗੱਛਾਮਿ, ਸੰਘਮ ਸ਼ਰਣਮ ਗੱਛਾਮਿ" ਉਚਾਰਦੀ। ਤਦ ਉਸਨੂੰ ਇਕ ਉਸਤਾਨੀ ਦੀ ਦੇਖ ਰੇਖ ਹੇਠ ਦਸ ਨਿਯਮਾਂ ਦੀ ਪਾਲਣਾ ਕਰਨ ਦੀ ਹਦਾਇਤ ਕੀਤੀ ਜਾਂਦੀ-

1. ਹਿੰਸਾ ਨਹੀਂ ਕਰਨੀ
2. ਚੋਰੀ ਨਹੀਂ ਕਰਨੀ
3. ਮਰਦ ਨਾਲ ਸੰਜੋਗ ਨਹੀਂ ਕਰਨਾ
4. ਝੂਠ ਨਹੀਂ ਬੋਲਣਾ
5. ਸ਼ਰਾਬ ਨਹੀਂ ਪੀਣੀ
6. ਫੁੱਲ ਗਹਿਣੇ ਆਦਿ ਨਹੀਂ ਪਹਿਨਣੇ, ਇਤਰ ਨਹੀਂ ਲਗਾਉਣਾ

7. ਗਾਉਣ ਨੱਚਣ ਦੀ ਮਨਾਹੀ। ਗਾਉਣ ਸੁਣੇ ਵੀ ਨਾ, ਨਾ ਨਾਚ ਵੇਖੇ

8. ਉੱਚਾ ਚੌੜਾ ਤੇ ਵੱਡਾ ਬਿਸਤਰਾ ਨਾ ਰੱਖੇ

9. ਦੁਪਹਿਰ ਬਾਅਦ ਭੋਜਨ ਨਹੀਂ ਛਕਣਾ

10. ਸੋਨਾ, ਚਾਂਦੀ ਤੇ ਪੈਸੇ ਆਦਿ ਨਾ ਰੱਖੇ।

ਇਸ ਦੇ ਨਾਲ ਹੀ ਪਰਖ ਦਾ ਸਮਾਂ ਆਰੰਭ ਹੋ ਜਾਂਦਾ ਤੇ ਟਰੇਨਿੰਗ ਅਵਧੀ ਬੀਤਣ ਉਪਰੰਤ ਦੀਖਿਆ ਦਿੱਤੀ ਜਾਂਦੀ, ਦੀਖਿਆ ਦੇਣ ਸਮੇਂ ਵੀ ਦੱਸਿਆ ਜਾਂਦਾ ਕਿ ਫਟੇ-ਪੁਰਾਣੇ ਬਸਤਰ ਪਹਿਨਣੇ ਪੈ ਸਕਦੇ ਹਨ ਜਿਨ੍ਹਾਂ ਵਿੱਚੋਂ ਦੁਰਗੰਧ ਆਉਂਦੀ ਹੋਵੇ।

ਭਿੱਖਣੀ ਬਣਨ ਲਈ ਤਿੰਨ ਪੜਾਅ ਹਨः

1. ਸ਼ਰੱਮਨਰੀ (ਜੋ ਧਰਮ ਪ੍ਰਵੇਸ਼ ਦੀ ਇੱਛਾ ਪ੍ਰਗਟ ਕਰੇ)

2. ਸ਼ਿਖਸਮਾਨ (ਟਰੇਨਿੰਗ ਅਧੀਨ)

3. ਭਿਖਸ਼ਣੀ (ਦੀਖਿਆ ਪ੍ਰਾਪਤ ਕਰਨ ਉਪਰੰਤ)

ਸਿੱਖਿਆ ਗ੍ਰਹਿਣ ਕਰਨ ਲਈ ਸਮਾਂ ਆਮ ਤੌਰ ਉੱਤੇ ਦੋ ਸਾਲ ਦਾ ਰੱਖਿਆ ਗਿਆ ਪਰ ਇਸ ਵਿੱਚ ਲੋੜ ਅਨੁਸਾਰ ਵਾਧਾ-ਘਾਟਾ ਹੋ ਸਕਦਾ ਸੀ।

ਜਦੋਂ ਪੰਥ ਖਾਲਸੇ ਦੀ ਸਿਰਜਣਾ ਹੋਈ ਤਾਂ ਇਸ ਵੱਡੇ ਇਤਿਹਾਸਕ ਫੈਸਲੇ ਉਪਰੰਤ ਸੰਗਤਾਂ ਸਿੱਧੀਆਂ ਗੁਰੂ ਦੀ ਸ਼ਰਣ ਆ ਗਈਆਂ। ਜਿਵੇਂ ਵੱਖ-ਵੱਖ ਰਿਆਸਤਾਂ ਇਕ ਵਿਸ਼ਾਲ ਸ਼ਕਤੀਸ਼ਾਲੀ ਸਾਮਰਾਜ ਵਿੱਚ ਸ਼ਾਮਲ ਹੋ ਕੇ ਆਪਣੇ-ਆਪ ਨੂੰ ਅਭੇਦ ਕਰ ਦੇਣ, ਉਸ ਪ੍ਰਕਾਰ ਹਰ ਇਲਾਕੇ ਦੇ ਸਿੱਖ-ਸਮੂਹ ਅੰਮ੍ਰਿਤ ਛਕ ਕੇ ਖਾਲਸਾ ਪੰਥ ਵਿੱਚ ਸ਼ਾਮਿਲ ਹੁੰਦੇ ਗਏ। ਹੁਕਮਨਾਮਿਆਂ ਤੋਂ ਇਹ ਸਾਬਤ ਹੁੰਦਾ ਹੈ ਕਿ ਦੂਰ-ਦੁਰਾਡੇ ਦੀਆਂ ਥਾਵਾਂ ਉੱਪਰ ਜਿਵੇਂ ਵੱਖ-ਵੱਖ ਸੰਗਤਾਂ ਸਨ ਉਵੇਂ ਹੀ ਵੱਖ-ਵੱਖ ਖਾਲਸੇ ਸਨ ਪਰ ਦਸਮ ਪਾਤਸ਼ਾਹ ਨੇ ਹਰ ਭੇਦ ਦੂਰ ਕਰ ਦਿੱਤਾ। ਉਨ੍ਹਾਂ ਦਾ ਇਹ ਸਵੱਈਆ ਖਾਲਸੇ ਦੀ ਪਰਿਭਾਸ਼ਾ ਹੈः

*ਜਾਗਤ ਜੋਤਿ ਜਪੈ ਨਿਸਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਠ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਸ ਤਾਹਿ ਨ ਖਾਲਸ ਜਾਨੈ॥*

ਉਕਤ ਸਵੱਈਏ ਤੋਂ ਇਹ ਭੁਲੇਖਾ ਨਹੀਂ ਪੈਣਾ ਚਾਹੀਦਾ ਕਿ ਕਿਉਂਕਿ ਇਸ ਵਿੱਚ ਅੰਮ੍ਰਿਤ ਛਕਣ ਦਾ ਜ਼ਿਕਰ ਨਹੀਂ ਹੈ, ਇਸ ਲਈ ਬਗੈਰ ਅੰਮ੍ਰਿਤ ਛਕਣ ਦੇ ਵੀ ਵਿਅਕਤੀ ਖਾਲਸਾ ਕਹਾਉਣ ਦਾ ਹੱਕਦਾਰ ਹੈ। ਪੰਥ ਖਾਲਸਾ ਦਾ ਪ੍ਰਕਾਸ਼ ਹੋਣ ਉਪਰੰਤ

ਕੇਵਲ ਪੰਜ ਕਕਾਰਾਂ ਦੇ ਧਾਰਨੀ ਅਤੇ ਉਕਤ ਸਵੱਈਏ ਦੀ ਸਿੱਖਿਆ ਧਾਰਨ ਕਰਨ ਵਾਲੇ ਮਰਦ ਇਸਤਰੀ ਲਈ ਖਾਲਸਾ ਸ਼ਬਦ ਵਰਤਣ ਦੀ ਪਰੰਪਰਾ ਸੁਰਜੀਤ ਹੋਈ।

ਗੁਰਸ਼ੋਭਾ ਦਾ ਲੇਖਕ ਲਿਖਦਾ ਹੈ:

*ਸੀਸ ਨ ਮੁੰਡਾਓ ਮੀਤ, ਹੁਕਾ ਤਜ ਭਲੀ ਰੀਤ*
*ਪ੍ਰੇਮ ਪ੍ਰੀਤ ਮਨ ਕਰ ਸ਼ਬਦ ਕਮਾਈਏ।*
*ਜੀਵਨ ਹੈ ਇਕ ਵਾਰ ਦੇਖ ਬੂਝ ਕੇ ਬਿਚਾਰ*
*ਵਾਹਗੁਰੂ ਗੁਰੂ ਜੀ ਕਾ ਖਾਲਸਾ ਕਹਾਈਏ।*

ਸੰਤ ਨਿਹਾਲ ਸਿੰਘ ਜੀ ਦੀਆਂ ਸਤਰਾਂ ਹਨ:

*ਖਾਲਸਾ ਹਮਾਰੀ ਜਾਨ ਖਾਲਸਾ ਹਮਾਰੀ ਆਨ*
*ਖਾਲਸਾ ਹਮਾਰੀ ਖਾਨ ਮੌਜ ਕੀ ਮੁਹਾਨੀ ਹੈ।*
*ਖਾਲਸਾ ਹਮਾਰੀ ਜਾਤਿ ਖਾਲਸਾ ਹਮਾਰੀ ਪਾਤਿ*
*ਸ੍ਰੀ ਗੁਰੂ ਗੋਬਿੰਦ ਸਿੰਘ ਬਾਨੀ ਏ ਬਖਾਨੀ ਹੈ।*

ਭਾਈ ਗੁਰਦਾਸ ਦੂਜੇ ਦੀ ਨਿਮਨ ਪਰਿਭਾਸ਼ਾ ਖਾਲਸਾ ਪੰਥ ਦੇ ਅਨੁਸ਼ਾਸਨ ਨੂੰ ਇਸ ਪ੍ਰਕਾਰ ਕਲਮਬਧ ਕਰਦੀ ਹੈ:

*ਉਹੁ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ॥*
*ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ॥*
*ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ॥*
*ਸਿਰ ਕੇਸ ਧਾਰਿ ਗਹਿ ਖੜਗ ਕੋ ਸਭ ਦੁਸਟ ਸੰਘਾਰਾ॥*
*ਸੀਲ ਜਤ ਕੀ ਕਛ ਪਹਿਰ ਪਕੜੇ ਹਥੀਆਰਾ॥*
*ਸਰ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ॥*

ਬੋਧ ਸੰਘ ਦੇ ਅਨੁਸ਼ਾਸਨ ਦਾ ਵਿਸ਼ਲੇਸ਼ਣ ਕਰਨ ਦੀ ਜ਼ਰੂਰਤ ਨਹੀਂ ਹੈ ਕਿਉਂਕਿ ਉਸਦੇ ਨਿਯਮ ਆਪਣੇ-ਆਪ ਵਿੱਚ ਸਪਸ਼ਟ ਹਨ। ਸੰਘ ਨਾਲੋਂ ਖਾਲਸਾ ਪੰਥ ਦੇ ਵਤੀਰੇ ਵਿੱਚ ਜਿਹੜੀਆਂ ਮੁੱਖ ਤਬਦੀਲੀਆਂ ਦ੍ਰਿਸ਼ਟਮਾਨ ਹਨ ਉਹ ਇਹ ਹਨ:-

1. ਸੰਘ ਦਾ ਪੰਥ ਅਨੀਸ਼ਰਵਾਦੀ ਹੈ ਪਰ ਖਾਲਸਾ ਪੰਥ ਦਾ ਆਦਿ ਜੁਗਾਦਿ ਤੇ ਭਵਿੱਖ ਅਕਾਲ-ਪੁਰਖ ਦੀ ਅਗੰਮੀ ਸ਼ਕਤੀ ਵਿੱਚ ਵਿਸ਼ਵਾਸ ਦਾ ਪੱਕਾ ਧਾਰਨੀ ਹੈ। ਕਿਹਾ ਜਾਂਦਾ ਹੈ ਕਿ ਬੋਧੀ ਅਤੇ ਜੈਨੀ ਮੱਤ ਦਾ ਪਤਨ ਉਨ੍ਹਾਂ ਦੇ ਅਨੀਸ਼ਰਵਾਦ ਕਰਕੇ ਹੋਇਆ।
2. ਸੰਘ ਦੀ ਨਿਯਮਾਵਲੀ ਤੋਂ ਪ੍ਰਤੱਖ ਹੈ ਕਿ ਔਰਤ ਦਾ ਦਰਜਾ ਨੰਬਰ ਦੋ ਤੇ

ਰੱਖਿਆ ਗਿਆ। ਬੁੱਧ ਤਾਂ ਔਰਤ ਨੂੰ ਸੰਘ ਵਿੱਚ ਸ਼ਾਮਲ ਕਰਨ ਦੇ ਹੀ ਖਿਲਾਫ਼ ਸੀ, ਪਰ ਜਦੋਂ ਦਬਾਅ ਪਿਆ ਤਾਂ ਬੁੱਧ ਦੇ ਅਣਮੰਨੇ ਮਨ ਨਾਲ ਆਗਿਆ ਵੀ ਦਿੱਤੀ ਪਰ ਵਿਤਕਰਾ ਵੀ ਕਾਇਮ ਰੱਖਿਆ।

3. ਬੋਧ ਸੰਘ ਦਾ ਇਕ ਵੱਡਾ ਨਾਂਹ ਪੱਖੀ ਪੱਖ ਇਹ ਵੀ ਸੀ ਕਿ ਦ੍ਰਿੜ੍ਹਤਾ ਨਾਲ ਕਿਹਾ ਗਿਆ ਭਿੱਖੂ ਹੀ ਨਿਰਵਾਣ ਪ੍ਰਾਪਤ ਕਰੇਗਾ, ਗ੍ਰਹਿਸਥੀ ਨਹੀਂ। ਸੀਲ ਸੰਜਮ ਵਾਲਾ ਗ੍ਰਹਿਸਥੀ ਅਗਲੇ ਜਨਮ ਵਿੱਚ ਭਿੱਖੂ ਬਣ ਸਕਦਾ ਹੈ ਪਰ ਕਿਸੇ ਜਨਮ ਵਿੱਚ ਮੁਕਤ ਨਹੀਂ ਹੋ ਸਕਦਾ। ਮੁਕਤੀ ਲਈ ਸੰਨਿਆਸੀ ਹੋਣਾ ਜ਼ਰੂਰੀ ਹੈ। ਸੋ ਭਿੱਖੂਆਂ ਦੀ ਮਹੱਤਤਾ ਬੇਅੰਤ ਵਧ ਗਈ ਪਰ ਉਨ੍ਹਾਂ ਲਈ ਸੰਘ ਵਿੱਚ ਦਾਖ਼ਲੇ ਵਾਸਤੇ ਉਮਰ ਨਿਸ਼ਚਿਤ ਨਹੀਂ ਸੀ। ਨਤੀਜਾ ਇਹ ਹੋਇਆ ਕਿ ਬਹੁਤ ਵੱਡੀ ਗਿਣਤੀ ਵਿੱਚ ਲੋਕ ਭਿਖਮੰਗੇ ਹੋ ਗਏ। ਸਵਾਰਥੀ ਲੋਕਾਂ ਦਾ ਸੰਘ ਵਿੱਚ ਸ਼ਾਮਲ ਹੋਣਾ ਵੀ ਸੁਭਾਵਿਕ ਸੀ। ਇਸ ਨਾਲ ਸਮਾਜ ਦਾ ਵੱਡਾ ਅਤੇ ਉਦਮੀ ਹਿੱਸਾ ਬੇਕਾਰ ਹੋ ਕੇ ਗ੍ਰਹਿਸਤੀਆਂ ਉੱਤੇ ਭਾਰ ਬਣ ਗਿਆ।

4. ਜਿਵੇਂ-ਜਿਵੇਂ ਸੰਘ ਦੇ ਵਿਹਾਰ (ਰਿਹਾਇਸ਼ਗਾਹਾਂ) ਵੱਡੇ ਹੁੰਦੇ ਗਏ ਤਿਵੇਂ-ਤਿਵੇਂ ਸੰਘ ਸਟੇਟ ਉੱਪਰ ਨਿਰਭਰ ਹੁੰਦਾ ਗਿਆ ਜਿਸਦੇ ਸਿੱਟੇ ਜਨ-ਸਾਧਾਰਨ ਲਈ ਮਾੜੇ ਨਿਕਲਣੇ ਸੁਭਾਵਿਕ ਸਨ ਕਿਉਂਕਿ ਆਮ ਲੋਕ ਜਦੋਂ ਰਾਜ ਵੱਲੋਂ ਸਤਾਏ ਜਾਂਦੇ ਹਨ ਤਾਂ ਉਹ ਧਰਮ ਦਾ ਰਾਹ ਫੜਦੇ ਹਨ ਜਿੱਥੋਂ ਰਾਹਤ ਮਿਲਣ ਦੀ ਸੰਭਾਵਨਾ ਹੁੰਦੀ ਹੈ। ਜਦੋਂ ਧਰਮ ਸਟੇਟ ਨਾਲ ਮਿਲਿਆ ਹੋਵੇ ਫਿਰ ਇਨਸਾਫ ਅਕਸਰ ਦੂਰ ਹੋ ਜਾਂਦਾ ਹੈ।

ਮਹਾਤਮਾ ਬੁੱਧ ਦੇ ਹੁੰਦਿਆਂ ਉਨ੍ਹਾਂ ਦੇ ਜੀਵਨ ਕਾਲ ਦੌਰਾਨ ਵੀ ਅਤੇ ਬੁੱਧ ਦੇ ਦੇਹਾਂਤ ਪਿੱਛੋਂ ਵੀ ਸੰਘ ਦੀ ਨੇੜਤਾ ਹਰੇਕ ਥਾਂ ਸਟੇਟ ਨਾਲ ਰਹੀ। ਬੁੱਧ ਨੇ ਇਹੋ ਨਿਯਮ ਬਣਾ ਦਿੱਤਾ ਸੀ ਕਿ ਰਾਜ ਕਰਮਚਾਰੀ ਆਪਣੀ ਸਰਕਾਰ ਦੀ ਆਗਿਆ ਲੈ ਕੇ ਸੰਘ ਵਿੱਚ ਸ਼ਾਮਲ ਹੋ ਸਕਦੇ ਹਨ। ਸੰਘ ਅਤੇ ਰਾਜ ਦੀ ਆਪਸੀ ਨੇੜਤਾ ਦਾ ਲਾਭ ਦੋਹਾਂ ਨੂੰ ਹੋਇਆ। ਸੰਘ ਵਿੱਚ ਅਨੁਸ਼ਾਸਣਹੀਣਤਾ ਹੋ ਜਾਂਦੀ ਤਾਂ ਕਸੂਰਵਾਰਾਂ ਨੂੰ ਸਜ਼ਾ ਦੇਣ ਵਾਸਤੇ ਜਾਂ ਸੰਘ ਵਿੱਚੋਂ ਕੱਢਣ ਵਾਸਤੇ ਸੰਘ ਪਾਸ ਆਪਣੀ ਕੋਈ ਸ਼ਕਤੀ ਨਹੀਂ ਸੀ। ਸਟੇਟ ਦੀ ਸ਼ਕਤੀ ਰਾਹੀਂ ਅਜਿਹਾ ਕੀਤਾ ਜਾਂਦਾ। ਇਕ ਵਾਰ ਅਜਿਹੀ ਘਟਨਾ ਹੋਈ ਜਿਸਦਾ ਜ਼ਿਕਰ ਕਈ ਪੁਰਾਤਨ ਬੋਧੀ ਗ੍ਰੰਥਾਂ ਵਿੱਚ ਆਇਆ ਹੈ। ਥੋੜ੍ਹੇ ਜਿਹੇ ਭਿਖੂਆਂ ਨੇ ਰਲ ਕੇ ਜੰਗਲ ਕੱਟਿਆ ਅਤੇ ਵਿਹਾਰ ਬਣਾ ਲਿਆ ਜਿਸ ਵਿੱਚ ਉਹ ਧਰਮ ਦੀ ਸਾਧਨਾ ਕਰਦੇ। ਬਾਹਰੋਂ ਨਵੇਂ ਸਜੇ ਭਿਖੂਆਂ ਦੀ ਇਕ ਟੋਲੀ ਆਈ ਅਤੇ ਰਹਿਣ ਦੀ ਬੇਨਤੀ ਕੀਤੀ। ਇਕ ਭਿੱਖੂ ਦੂਜੇ ਨੂੰ ਰਿਹਾਇਸ਼ ਦੇਣ ਤੋਂ ਇਨਕਾਰ ਨਹੀਂ ਕਰਦਾ। ਰਿਹਾਇਸ਼

ਦੇ ਦਿੱਤੀ ਗਈ। ਮਹਿਮਾਨ ਭਿਖੂਆਂ ਦੀ ਗਿਣਤੀ ਵਧੀਕ ਸੀ ਤੇ ਮਨਸ਼ਾ ਬੁਰੀ ਸੀ। ਸੋ, ਉਨ੍ਹਾਂ ਨੇ ਸੰਘ ਦੇ ਪ੍ਰਚਲਿਤ ਅਨੁਸ਼ਾਸਨੀ ਵਿਧਾਨ ਦੀ ਕਾਰਵਾਈ ਪੂਰੀ ਕਰਕੇ ਬਹੁਮੱਤ ਦੇ ਆਧਾਰ 'ਤੇ ਪੁਰਾਣੇ ਹੱਕੀ ਭਿਖੂਆਂ ਨੂੰ ਬੇਦਖਲ ਕਰਕੇ ਵਿਹਾਰ ਵਿੱਚੋਂ ਕੱਢ ਦਿੱਤਾ। ਅਜਿਹੇ ਝਗੜਿਆਂ ਦੇ ਨਿਪਟਾਰੇ ਕਰਨ ਵਾਸਤੇ ਸਟੇਟ ਦੀ ਸ਼ਕਤੀ ਦਾ ਪ੍ਰਯੋਗ ਕੀਤਾ ਜਾਣ ਲੱਗਾ। ਇਵੇਂ ਹੀ ਸਰਕਾਰ ਨੂੰ ਸੰਘ ਦੀ ਹਮਾਇਤ ਦੀ ਲੋੜ ਸੀ। ਸ਼ਹਿਰੀ ਅਤੇ ਪੇਂਡੂ ਖੇਤਰਾਂ ਵਿੱਚ ਬੁੱਧ ਮੱਤ ਦਾ ਤੇਜ਼ੀ ਨਾਲ ਫੈਲਾਅ ਹੋ ਰਿਹਾ ਸੀ ਤੇ ਕੋਈ ਵੀ ਸਰਕਾਰ ਬੋਧੀ ਨੇਤਾਵਾਂ ਦੇ ਸਹਿਯੋਗ ਬਿਨਾਂ ਸਥਿਰ ਨਹੀਂ ਰਹਿ ਸਕਦੀ ਸੀ। ਰਾਜੇ ਦੇ ਸਾਰੇ ਸੰਸਕਾਰ ਜਨਮ, ਵਿਆਹ, ਤਾਜ-ਪੋਸ਼ੀ ਤੇ ਮੌਤ ਤੱਕ ਦੇ ਸਾਰੇ ਸੰਸਕਾਰ ਬੋਧੀ ਭਿਖੂ ਹੀ ਨਿਭਾਉਂਦੇ ਸਨ। ਇਨ੍ਹਾਂ ਸੰਸਕਾਰਾਂ ਬਗੈਰ ਰਾਜੇ ਦੀ ਵੈਧਤਾ ਹੀ ਸ਼ੱਕੀ ਸੀ। ਰਾਜਿਆਂ ਨੇ ਸੰਘ ਲਈ ਵਿਹਾਰ ਸਥਾਪਿਤ ਕੀਤੇ ਅਤੇ ਧਨ, ਸੰਪਤੀ ਤੇ ਜਗੀਰਾਂ ਦਿੱਤੀਆਂ। ਇਸ ਦੇ ਇਵਜ਼ ਵਿੱਚ ਸੰਘ ਨੇ ਸਟੇਟ ਦਾ ਸਾਥ ਦਿੱਤਾ। ਇਤਿਹਾਸ ਵਿੱਚ ਸਾਨੂੰ ਅਜਿਹਾ ਕੋਈ ਪ੍ਰਮਾਣ ਨਹੀਂ ਮਿਲਦਾ ਕਿ ਸੰਘ ਨੇ ਕਦੀ ਸਟੇਟ ਦੀ ਵਿਰੋਧਤਾ ਕੀਤੀ ਹੋਵੇ। ਇਸ ਦੇ ਉਲਟ ਅਜਿਹੇ ਪ੍ਰਮਾਣ ਮਿਲ ਜਾਂਦੇ ਹਨ ਜਦੋਂ ਜ਼ਾਲਮ ਹੁਕਮਰਾਨਾਂ ਨੂੰ ਧਰਮੀ ਹੋਣ ਦੇ ਖਿਤਾਬ ਦਿੱਤੇ ਗਏ। ਕਿਸੇ ਬੋਧੀ ਰਾਜੇ ਨੇ ਜੇ ਰਾਜ ਦੇ ਵਿਸਥਾਰ ਵਾਸਤੇ ਹਜ਼ਾਰਾਂ ਮਾਸੂਮ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਤਾਂ ਵੀ ਰਾਜਾ ਨਿਹਕਲੰਕ ਸੀ ਕਿਉਂਕਿ ਜੋ ਬੋਧੀ ਨਹੀਂ ਸਨ ਉਹ ਮਨੁੱਖ ਨਹੀਂ ਸਨ।

ਖਾਲਸਾ ਪੰਥ ਦਾ ਇਤਿਹਾਸ ਸੰਘ ਦੇ ਇਤਿਹਾਸ ਦੀ ਰਾਜਨੀਤੀ ਤੋਂ ਇਕਦਮ ਵਿਪਰੀਤ ਹੈ। ਇਹ ਕਹਿਣਾ ਤਾਂ ਸਹੀ ਨਹੀਂ ਹੈ ਕਿ ਪੰਥ ਦਾ ਪ੍ਰਕਾਸ਼ ਸਟੇਟ ਨਾਲ ਟੱਕਰ ਵਿੱਚੋਂ ਹੋਇਆ ਸੀ ਪਰ ਜਦੋਂ ਕਦੀ ਮੁਨਾਸਿਬ ਮੌਕਾ ਬਣਿਆ ਸਟੇਟ ਨਾਲ ਟੱਕਰ ਲੈ ਲਈ ਗਈ। ਜਿਹੜੇ ਇਤਿਹਾਸਕਾਰ ਇਹ ਕਹਿੰਦੇ ਹਨ ਕਿ ਪੰਥ ਦੀ ਸਾਜਨਾ ਇਤਿਹਾਸਕ ਜ਼ਰੂਰਤ ਸੀ ਉਹ ਭਰਾਂਤੀ ਵਿੱਚ ਹਨ ਕਿਉਂਕਿ ਜਿਸ ਵਸਤੂ ਦੀ ਜ਼ਰੂਰਤ ਵਕਤ ਦੀ ਲੋੜ ਵਿੱਚੋਂ ਉਪਜਦੀ ਹੈ, ਜੇ ਵਕਤ ਨੂੰ ਕਦੀ ਉਸ ਦੀ ਲੋੜ ਨਾ ਰਹੇ ਤਦ ਉਹ ਫਾਲਤੂ ਹੋ ਸਕਦੀ ਹੈ। ਪਰ ਪੰਥ ਦਾ ਪ੍ਰਕਾਸ਼ ਆਦਿ-ਜੁਗਾਦੀ ਵਰਤਾਰਾ ਸੀ ਕਿਉਂਕਿ ਖਾਲਸਾ ਗੁਰੂ ਹੈ ਅਤੇ ਗੁਰੂ ਅਕਾਲਪੁਰਖ ਹੈ। ਖਾਲਸੇ ਨੂੰ ਗੁਰਿਆਈ ਦਸਮ ਪਾਤਸ਼ਾਹ ਨੇ ਜੋਤੀ ਜੋਤਿ ਸਮਾਉਣ ਉਪਰੰਤ ਨਹੀਂ ਬਖ਼ਸ਼ੀ। ਖਾਲਸੇ ਦੀ ਗੁਰੂ ਵਜੋਂ ਤਾਜਪੋਸ਼ੀ ਵਿਸਾਖੀ 1699 ਨੂੰ ਉਦੋਂ ਹੀ ਹੋ ਗਈ ਸੀ ਜਦੋਂ ਪੰਜ ਪਿਆਰਿਆਂ ਨੂੰ ਗੁਰੂ ਖਾਲਸਾ ਪੰਥ ਦਾ ਰੂਪ ਜਾਣਦਿਆਂ ਹੋਇਆਂ ਦਸਮ ਪਾਤਸ਼ਾਹ ਨੇ ਉਸ ਦਿਨ ਉਨ੍ਹਾਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਉਸ ਦਿਨ ਤੋਂ ਲੈ ਕੇ ਅੱਜ ਤੱਕ ਖਾਲਸਾ ਪੰਥ ਆਦਿ ਗੁਰੂ ਦਾ ਪ੍ਰਗਟ ਜਿਸਮ ਅਤੇ ਗੁਰੂ ਗ੍ਰੰਥ ਸਾਹਿਬ ਉਸਦੀ ਪ੍ਰਗਟ ਜੋਤਿ ਵਜੋਂ ਸ਼ੁਭਾਇਮਾਨ ਹਨ ਅਤੇ ਜੁੱਗੋ-ਜੁੱਗ ਇਹ ਅਭੇਦਤਾ ਕਾਇਮ ਰਹੇਗੀ। ਦਸ ਗੁਰੂ-ਸਾਹਿਬਾਨ ਵਿਚਲੀ ਬਿਰਾਜਮਾਨ ਇਸ ਜੋਤ

ਦਾ ਸੰਚਾਰ ਬਾਣੀ ਅਤੇ ਬਾਣੇ ਰਾਹੀਂ ਸਦੈਵ ਹੁੰਦਾ ਰਹੇਗਾ। ਭਾਈ ਗੁਰਦਾਸ ਸਿੰਘ ਦਾ ਕਥਨ ਹੈ:

– *ਗੁਰਬਰ ਅਕਾਲ ਕੇ ਹੁਕਮ ਸਿਉ ਉਪਜਿਓ ਬਿਗਿਆਨਾ॥*
*ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ॥*

– *ਹਰਿ ਸਚੇ ਤਖਤ ਰਚਾਇਆ ਸਤਿ ਸੰਗਤ ਮੇਲਾ॥*
*ਪੀਓ ਪਾਹੁਲ ਖੰਡਧਾਰ ਹੁਇ ਜਨਮੁ ਸੁਹੇਲਾ॥*
*ਸੰਗਤ ਕੀਤੀ ਖਾਲਸਾ ਮਨਮੁਖੀ ਦੁਹੇਲਾ॥*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥*



# ਪ੍ਰੋ. ਗੁਰਮੁਖ ਸਿੰਘ ਦੀ ਪੰਥ ਵਾਪਸੀ

24 ਸਤੰਬਰ, 1995 ਨੂੰ ਵਿਸ਼ਵ ਸਿੱਖ ਸੰਮੇਲਨ ਵਿੱਚ ਸੰਗਤਾਂ ਦੇ ਵਿਸ਼ਾਲ ਇਕੱਠ ਸਾਹਮਣੇ ਪ੍ਰੋਫ਼ੈਸਰ ਗੁਰਮੁਖ ਸਿੰਘ ਨੂੰ ਪੰਥ ਵਿੱਚ ਮੁੜ ਸ਼ਾਮਲ ਕਰਨ ਦਾ ਐਲਾਨ ਕੀਤਾ ਗਿਆ। ਇਸੇ ਦਿਨ 24 ਸਤੰਬਰ, 1898 ਨੂੰ ਉਹ ਕੰਡਾਘਾਟ ਦੀਆਂ ਪਹਾੜੀਆਂ ਵਿਖੇ ਸੁਰਗਵਾਸ ਹੋਏ ਸਨ। ਖਾਲਸਾ ਕਾਲਜ, ਅੰਮ੍ਰਿਤਸਰ ਦੀ ਉਸਾਰੀ ਵਾਸਤੇ ਧਨ ਦੀ ਜ਼ਰੂਰਤ ਸੀ। ਇੱਥੇ ਉਹ ਧੌਲਪੁਰ ਦੇ ਰਾਜੇ ਪਾਸੋਂ ਮਾਇਕ ਮੱਦਦ ਪ੍ਰਾਪਤ ਕਰਨ ਗਏ ਤਾਂ ਦਿਲ ਦਾ ਦੌਰਾ ਪੈ ਗਿਆ ਤੇ ਸਰੀਰ ਛੱਡ ਗਏ। ਉਨ੍ਹਾਂ ਦੀ ਮੌਤ ਦਾ ਦੁੱਖ ਹਰ ਆਮ ਅਤੇ ਖ਼ਾਸ ਨੂੰ ਹੋਇਆ ਸੀ ਕਿਉਂਕਿ ਉਨ੍ਹਾਂ ਦਾ ਸਾਰਾ ਜੀਵਨ ਧਰਮ ਦੀ ਸੇਵਾ ਲੇਖੇ ਲੱਗਾ ਸੀ। ਸਾਧਾਰਨ ਘਰ ਵਿੱਚ ਜਨਮ ਲੈ ਕੇ ਇਹ ਨਿਰਮਲ ਬੁੱਧ ਬੰਦਾ ਤੂਫ਼ਾਨ ਵਾਂਗ ਸਾਰੀ ਉਮਰ ਪੰਜਾਬੀਆਂ ਦੇ ਦਿਲਾਂ ਨੂੰ ਹਲੂਣਦਾ ਰਿਹਾ।

ਬਹੁਤ ਸਾਰੇ ਲੋਕਾਂ ਨੂੰ ਉਚ ਇਖਲਾਕ ਵਾਲੇ ਗੁਰਮੁਖ ਸਿੰਘ ਦੀਆਂ ਪੰਥਕ ਸੇਵਾਵਾਂ ਦੀ ਜਾਣਕਾਰੀ ਹੈ ਪਰ ਉਸਨੂੰ ਕਦੀ ਪੰਥ ਵਿੱਚੋਂ ਛੇਕਿਆ ਵੀ ਗਿਆ ਸੀ, ਇਸ ਦਾ ਬਹੁਤਿਆਂ ਨੂੰ ਪਤਾ ਨਹੀਂ। ਉਸ ਦੀ ਪੰਥ-ਵਾਪਸੀ ਦਾ ਐਲਾਨ ਸੁਣ ਕੇ ਮੈਨੂੰ ਖ਼ੁਸ਼ੀ ਨਹੀਂ ਹੋਈ ਕਿਉਂਕਿ ਮੇਰੀ ਸੁਰਤਿ ਨੇ ਸਵੀਕਾਰ ਨਹੀਂ ਕੀਤਾ ਸੀ ਕਿ ਉਹ ਪੰਥ ਵਿੱਚੋਂ ਕਦੀ ਛੇਕਿਆ ਗਿਆ ਹੋਵੇ। ਸਗੋਂ ਮੈਨੂੰ ਇਉਂ ਲੱਗਾ ਜਿਵੇਂ ਕਿਸੇ ਗੁਰਮੁਖ ਸਿੰਘ ਦੇ ਵੈਰੀ ਨੇ ਸੀ.ਆਈ.ਡੀ. ਦੀ ਪੁਰਾਣੀ ਫਾਈਲ ਵਿੱਚੋਂ ਇਕ ਵਰਕਾ ਕੱਢ ਕੇ ਅੱਖਰ ਅੱਖਰ ਛਪਵਾ ਦਿੱਤਾ ਹੋਵੇ ਜਿਸ ਬਾਰੇ ਲੋਕਾਂ ਨੂੰ ਪਤਾ ਨਹੀਂ ਸੀ। ਮੈਨੂੰ ਇਸ ਫੈਸਲੇ ਨਾਲ ਗੁਰਮੁਖ ਸਿੰਘ ਦੀ ਬੇਇਜ਼ਤੀ ਹੋਈ ਲੱਗੀ। ਮੈਂ ਸੋਚਿਆ, ਹੁਣ ਲੋਕ ਖਿਆਲ ਕਰਨਗੇ ਇਸ ਬੰਦੇ ਨੇ ਬੱਜਰ ਗੁਨਾਹ ਕੀਤੇ ਹੋਣਗੇ ਜਿਸ ਦੇ ਫਲਸਰੂਪ ਇਸ ਨੂੰ ਅਕਾਲ ਤਖਤ ਤੋਂ ਛੇਕ ਦਿੱਤਾ ਗਿਆ ਸੀ। ਚੰਗੇ ਕੰਮਾਂ ਵੱਲ ਘੱਟ ਤੇ ਲੋਕਾਂ ਦਾ ਮਾੜੇ ਕੰਮਾਂ ਵੱਲ ਧਿਆਨ ਵਧੀਕ ਜਾਂਦਾ ਹੈ। ਮੇਰਾ ਧਿਆਨ ਵੀ ਇਵੇਂ ਹੀ ਬੁਰਾਈ ਵੱਲ ਗਿਆ। ਇਸ ਕਰਕੇ ਮੌਤ ਤੋਂ 103 ਸਾਲ ਬਾਅਦ ਗੁਰਮੁਖ ਸਿੰਘ ਦੀ ਪੰਥ ਵਾਪਸੀ ਮੈਨੂੰ ਅਜੀਬ ਲੱਗੀ।

ਨਾਜ਼ਰ ਸਿੰਘ ਮਿਲਿਆ ਤਾਂ ਕਹਿਣ ਲੱਗਿਆ- ਅਜਬ ਖੇਲ੍ਹ ਦੇਖਿਆ। ਵਿਸ਼ਵ ਸਿੱਖ ਸੰਮੇਲਨ ਨੇ ਉਸ ਭਲੇ ਬੰਦੇ ਨੂੰ ਵੀ ਪੰਥ ਵਿੱਚ ਸ਼ਾਮਲ ਕਰ ਲਿਆ ਜਿਸਨੂੰ ਪੰਥ ਨੇ ਕਦੀ ਛੇਕਿਆ ਨਹੀਂ ਸੀ। ਮੈਂ ਕਿਹਾ- ਪਰ ਉਸ ਵਕਤ ਦੇ ਤਖ਼ਤ-ਸੇਵਾਦਾਰ ਨੇ ਇਕ

ਹੁਕਮਨਾਮਾ ਜਾਰੀ ਕੀਤਾ ਤਾਂ ਸੀ ਕਿ ਇਸ ਬੰਦੇ ਨੂੰ ਛੇਕ ਦਿੱਤਾ ਗਿਆ ਹੈ। ਨਾਜ਼ਰ ਸਿੰਘ ਨੇ ਕਿਹਾ– ਪਰ ਇਹ ਹੁਕਮਨਾਮਾ ਜਾਰੀ ਕਰਨ ਵਾਲਾ ਬੰਦਾ ਤਾਂ ਖ਼ੁਦ ਛੇਕਿਆ ਗਿਆ ਸੀ ਕਿਉਂਕਿ ਨਾ ਕਿਸੇ ਸਿੰਘ ਸਭਾ ਨੇ ਨਾ ਕਿਸੇ ਗੁਰਦੁਆਰੇ ਨੇ ਹੁਕਮਨਾਮੇ ਦੀ ਕੋਈ ਪ੍ਰਵਾਹ ਕੀਤੀ। ਇਹ ਗੱਲ ਸਹੀ ਹੈ ਕਿ ਉਮਰ ਭਰ ਉਹ ਪੰਥਕ ਸਟੇਜਾਂ ਅਤੇ ਖਾਲਸਾ ਦੀਵਾਨਾਂ ਦਾ ਸ਼ਿੰਗਾਰ ਬਣ ਕੇ ਰਿਹਾ ਤੇ ਅੰਤਿਮ ਸੁਆਸ ਵੀ ਉਸਨੇ ਧਰਮ ਦੀ ਸੇਵਾ ਕਰਦਿਆਂ ਤਿਆਗੇ। ਫਿਰ ਉਹ ਪੰਥ ਵਿੱਚੋਂ ਛੇਕਿਆ ਕਿਵੇਂ ਅਖਵਾਇਆ?

ਪਿੱਛੋਂ ਪਤਾ ਲੱਗਾ ਕਿ ਸਿੰਘ ਸਾਹਿਬ ਦੇ ਕੁੱਲ ਸਲਾਹਕਾਰਾਂ ਨੇ ਇਹ ਆਖਕੇ ਕਿ ਰੋਮ ਦੇ ਪੋਪ ਨੇ ਗੈਲੀਲੀਓ ਨੂੰ ਮੁੜ ਮਸੀਹੀ-ਪੰਥ ਵਿੱਚ ਸ਼ਾਮਲ ਕਰ ਲਿਆ ਹੈ, ਇਸ ਲਈ ਸਿੱਖਾਂ ਨੂੰ ਵੀ ਪਿੱਛੇ ਨਹੀਂ ਰਹਿਣਾ ਚਾਹੀਦਾ, ਇਹ ਫੈਸਲਾ ਕਰਵਾਇਆ। ਸੋ ਬੁੱਧੀਰਾਜਿਆਂ ਨੇ ਬੜੇ ਦੂਰ ਦੀ ਸੋਚ ਕੇ ਗੁਰਮੁਖ ਸਿੰਘ ਨੂੰ ਮੁੜ ਪੰਥ ਵਿੱਚ ਸ਼ਾਮਲ ਕਰਵਾਉਣ ਦਾ ਕਰਿਸ਼ਮਾ ਕਰ ਦਿਖਾਇਆ। ਉਂਝ ਅਜੇ ਵੀ ਮੈਨੂੰ ਪੱਕਾ ਪਤਾ ਨਹੀਂ ਕਿ ਇਸ ਬੇਕਸੂਰ ਬੰਦੇ ਨੂੰ ਜੇਲ੍ਹ ਵਿਚੋਂ ਜ਼ਮਾਨਤ ਉੱਤੇ ਛੁਡਾ ਕੇ ਲਿਆਏ ਹਨ ਕਿ ਪੱਕੀ ਰਿਹਾਈ ਹੋ ਗਈ ਹੈ ਕਿਉਂਕਿ ਬਾਬਾ ਖੇਮ ਸਿੰਘ ਬੇਦੀ ਨੇ ਗੁਰਮੁਖ ਸਿੰਘ ਨੂੰ ਪੰਥ ਵਿੱਚੋਂ ਛੇਕਣ ਦਾ ਫੈਸਲਾ ਕਰਵਾਇਆ ਸੀ। ਖੇਮ ਸਿੰਘ ਬੇਦੀ ਦੇ ਉੱਤਰਾਧਿਕਾਰੀ ਬਾਬਾ ਸਰਬਜੋਤ ਸਿੰਘ ਬੇਦੀ ਹੁਣ ਸੰਤ ਸਮਾਜ ਦੇ ਮੁਹਰੀ ਆਗੂ ਹਨ। ਕੀ ਪਤਾ ਇਹ ਬੇਦੀ ਬਾਬੇ ਸੰਤ ਸਮਾਜ ਫਿਰ ਅੰਦੋਲਨ ਛੇੜ ਕੇ ਗੁਰਮੁਖ ਸਿੰਘ ਨੂੰ ਮੁੜ ਛੇਕ ਦੇਣ? ਗੁਰੂ ਦੀਆਂ ਇਹ ਫੌਜਾਂ ਬੜੀਆਂ ਕਰਾਮਾਤੀ ਹਨ, ਕੁਝ ਵੀ ਕਰ ਸਕਦੀਆਂ ਹਨ। ਸੋ ਵਿਸ਼ਵ ਸਿੱਖ ਸੰਮੇਲਨ ਵਿੱਚ ਗੁਰਮੁਖ ਸਿੰਘ ਨੂੰ ਪੰਥ ਵਿੱਚ ਸ਼ਾਮਲ ਕਰਕੇ ਇਹ ਸਿੱਧ ਕੀਤਾ ਗਿਆ ਕਿ ਅਸੀਂ ਵੀ ਮਸੀਹੀਆਂ ਵਾਂਗ ਸਿਆਣੇ ਹਾਂ।

ਮੈਂ ਕਲਾਸ ਦਾ ਟੈਸਟ ਲਿਆ ਤੇ ਪੇਪਰ ਚੈੱਕ ਕਰਕੇ ਵਾਪਸ ਵਿਦਿਆਰਥੀਆਂ ਨੂੰ ਦੇ ਦਿੱਤੇ। ਇਕ ਵਿਦਿਆਰਥੀ ਦੇ 50 ਨੰਬਰ ਦੂਜੇ ਦੇ 55 ਆਏ। ਜਿਸਦੇ 50 ਨੰਬਰ ਸਨ ਉਹ ਮੇਰੇ ਪਾਸ ਆ ਕੇ ਰੋਸ ਪ੍ਰਗਟ ਕਰਨ ਲੱਗਾ ਕਿ ਮੈਨੂੰ ਪੰਜ ਨੰਬਰ ਇਸ ਮੁੰਡੇ ਨਾਲੋਂ ਕਿਉਂ ਘੱਟ ਦਿੱਤੇ ਹਨ। ਮੈਂ ਕਿਹਾ ਭਾਈ ਤੇਰਾ ਪੇਪਰ ਘੱਟ ਚੰਗਾ ਸੀ। ਨੰਬਰ ਘੱਟ ਆਉਣੇ ਸਨ। ਉਹ ਕਹਿਣ ਲੱਗਾ– ਜੀ ਅਸੀਂ ਦੋਨਾਂ ਨੇ ਨਕਲ ਤਾਂ ਇਕੋ ਪਰਚੀ ਉੱਤੋਂ ਮਾਰੀ ਹੈ ਫਿਰ ਨੰਬਰਾਂ ਵਿੱਚ ਫ਼ਰਕ ਕਿਉਂ? ਸਿੱਖਾਂ ਨੇ ਮਸੀਹੀਆਂ ਵਾਲੀ ਪਰਚੀ ਤੋਂ ਨਕਲ ਮਾਰੀ। ਪਰ ਅਫ਼ਸੋਸ ਹੈ ਉਨ੍ਹਾਂ ਦੇ ਨੰਬਰ ਫਿਰ ਵੀ ਘੱਟ ਹਨ।

ਗੈਲੀਲੀਓ ਮਸੀਹੀ ਧਰਮ ਦਾ ਨਾਂ ਪਰਚਾਰਕ ਸੀ ਨਾ ਨਿੰਦਕ। ਉਹ ਮਾਸੂਮ, ਮਹਿਜ਼ ਇਕ ਵਿਗਿਆਨੀ ਸੀ। ਉਸ ਨੇ ਬਾਈਬਲ ਵਿਰੁੱਧ ਕੁਝ ਨਹੀਂ ਕਿਹਾ। ਜੋ ਖੋਜ ਉਸ ਨੇ ਕੀਤੀ, ਉਹ ਬਾਈਬਲ ਦੀ ਹੇਠੀ ਕਰਨ ਲਈ ਨਹੀਂ ਸੀ ਕੀਤੀ। ਉਸਦਾ ਇਹ ਦਾਅਵਾ ਕਿ ਸੂਰਜ ਧਰਤੀ ਦੇ ਦੁਆਲੇ ਨਹੀਂ, ਧਰਤੀ ਸੂਰਜ ਦੇ ਗਿਰਦ ਘੁੰਮਦੀ ਹੈ,

ਇਤਫਾਕਨ ਬਾਈਬਲ ਦੀ ਧਾਰਨਾ ਤੋਂ ਭਿੰਨ ਸੀ ਇਸ ਕਰਕੇ ਉਸਨੂੰ ਸਜ਼ਾ ਮਿਲੀ। ਉਂਞ ਮੇਰਾ ਖਿਆਲ ਹੈ ਕਿ ਵਿਗਿਆਨੀਆਂ ਨੂੰ ਭਾਵੇਂ ਧਰਮ ਵਿੱਚੋਂ ਕੱਢ ਦਿਉ ਭਾਵੇਂ ਰੱਖ ਲਉ ਇਸ ਨਾਲ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਉਨ੍ਹਾਂ ਨੂੰ ਕੱਢਣ ਜਾਂ ਰੱਖਣ ਨਾਲ ਕੋਈ ਰਸਾਇਣਿਕ ਕਿਰਿਆ ਨਹੀਂ ਵਾਪਰਦੀ। ਇਹ ਸਾਈਂ ਲੋਕ ਤਾਂ ਦਿਨ ਰਾਤ ਤਪੱਸਿਆ ਕਰਕੇ ਮਾਨਵਤਾ ਦਾ ਕਲਿਆਣ ਕਰ ਰਹੇ ਹਨ ਤੇ ਗੱਪ ਗੋਸ਼ਟਾਂ ਤੋਂ ਕਿਨਾਰਾ ਕਰਦੇ ਹਨ। ਪਰ ਇਨ੍ਹਾਂ ਦੀਆਂ ਖੋਜਾਂ ਉੱਤੇ ਧਾਰਮਿਕ ਲੋਕਾਂ ਵੱਲੋਂ ਮਚਾਇਆ ਵਾਵੇਲਾ ਪਿੱਛੋਂ ਜਾ ਕੇ ਪਤਾ ਲੱਗਦਾ ਹੈ ਕਿ ਬਚਗਾਨਾ ਖੱਪਖਾਨਾ ਸੀ। ਡਾਰਵਿਨ ਨਾਲ ਵੀ ਇਵੇਂ ਵਾਪਰਿਆ ਸੀ। ਮੈਨੂੰ ਤਾਂ ਮਸੀਹੀਆਂ ਦਾ ਵੀ ਇਹ ਫੈਸਲਾ ਹਾਸੋਹੀਣਾ ਲੱਗਿਆ ਸੀ ਕਿ ਗੈਲੀਲੀਓ ਨੂੰ ਫਿਰ ਮਸੀਹੀ-ਧਰਮ ਵਿੱਚ ਸ਼ਾਮਲ ਕਰ ਲਿਆ ਹੈ।

ਕਈ ਦਿਨਾ ਬਾਦ ਪਿੰਡ ਪਰਤੇ ਮਰਾਸੀ ਨੂੰ ਕਿਸੇ ਨੇ ਕਿਹਾ- ਭਾਈ ਤੇਰੀ ਔਰਤ ਕਿਸੇ ਨਾਲ ਨੱਸ ਗਈ ਹੈ। ਮਰਾਸੀ ਨੇ ਕਿਹਾ- ਬੜਾ ਬੁਰਾ ਹੋਇਆ। ਦੂਜੇ ਨੇ ਕਿਹਾ- ਨਹੀਂ ਨੱਸ ਜਰੂਰ ਗਈ ਸੀ ਪਰ ਅੱਜ ਸਵੇਰੇ ਵਾਪਸ ਆ ਗਈ ਹੈ। ਮਰਾਸੀ ਨੇ ਕਿਹਾ- ਇਹ ਹੋਰ ਵੀ ਬੁਰਾ ਹੋਇਆ।

ਅਪ੍ਰੈਲ 1887 ਨੂੰ ਗੁਰਮੁਖ ਸਿੰਘ ਨੂੰ ਪੰਥ ਵਿੱਚੋਂ ਛੇਕਣ ਦਾ ਹੁਕਮਨਾਮਾ ਹੋਇਆ। ਇਹ ਉਸੇ ਪ੍ਰਕਾਰ ਦਾ ਫੈਸਲਾ ਸੀ ਜਿਵੇਂ ਜੁਗਨੂੰ ਸੂਰਜ ਉੱਤੇ ਪਾਬੰਦੀ ਲਾਉਣ ਦਾ ਐਲਾਨ ਕਰ ਦਏ। ਜੁਗਨੂੰਆਂ ਨੂੰ ਐਲਾਨ ਕਰਨੋ ਤਾਂ ਰੋਕਣਾ ਉਚਿਤ ਨਹੀਂ ਕਿਉਂਕਿ ਇਹ ਉਨ੍ਹਾਂ ਦਾ ਜਮਾਂਦਰੂ ਹੱਕ ਹੈ, ਸਵਾਲ ਤਾਂ ਇਹ ਹੈ ਕਿ ਅਸਰ ਕੀ ਹੁੰਦਾ ਹੈ। ਸੋ ਗੁਰਮੁਖ ਸਿੰਘ ਦੀ ਵਾਪਸੀ ਉੱਤੇ ਜੈਕਾਰੇ ਛੱਡੇ ਗਏ ਜਿਵੇਂ ਕੱਢਣ ਵੇਲੇ ਛੱਡੇ ਗਏ ਸਨ। ਪਰ ਮੇਰਾ ਬੇਈਮਾਨ ਮਨ ਇਕ ਹੋਰ ਪ੍ਰਸ਼ਨ ਮੇਰੇ ਤੋਂ ਪੁੱਛ ਰਿਹਾ ਹੈ- ਜੇ ਗੁਰਮੁਖ ਸਿੰਘ ਦੀ ਪੰਥ ਵਾਪਸੀ ਜ਼ਰੂਰੀ ਸੀ ਤਾਂ ਜਨਰਲ ਡਾਇਰ ਨੂੰ ਵੀ ਪੰਥ ਵਿੱਚੋਂ ਹੁਣ ਛੇਕਣਾ ਜ਼ਰੂਰੀ ਹੈ। ਡਾਇਰ ਨੇ ਹਜ਼ਾਰਾਂ ਬੇਗੁਨਾਹਾਂ ਨੂੰ ਜ਼ਲ੍ਹਿਆਂਵਾਲੇ ਬਾਗ਼ ਵਿੱਚ ਭੁੰਡ ਸੁੱਟਿਆ ਕਿ ਦੁਨੀਆ ਵਿੱਚ ਹਾਹਾਕਾਰ ਮੱਚ ਗਈ। ਪਰ ਤਖ਼ਤ ਸਾਹਿਬ ਤੋਂ ਉਸਨੂੰ ਸਿਰੋਪਾਉ ਦੇ ਕੇ ਸਨਮਾਨਿਤ ਕੀਤਾ ਗਿਆ। ਕਾਨੂੰਨਨ, ਹੁਣ ਤੱਕ ਇਹ ਬੰਦਾ ਪੰਥ ਵਿੱਚ ਪ੍ਰਵਾਨਿਤ ਅਤੇ ਸਨਮਾਨਿਤ ਹੈ। ਸੋ ਮੇਰਾ ਖਿਆਲ ਹੈ ਜੇ ਗੁਰਮੁਖ ਸਿੰਘ ਮਰਨ ਉਪਰੰਤ ਸਨਮਾਨਿਤ ਹੋ ਸਕਦਾ ਹੈ ਤਾਂ ਡਾਇਰ ਮਰਨ ਉਪਰੰਤ ਅਪਮਾਨਿਤ ਹੋਣਾ ਚਾਹੀਦਾ ਹੈ। ਸੰਤ ਸਮਾਜ ਵੱਲੋਂ ਕਰਵਾਏ ਲੁਧਿਆਣੇ ਵਾਲੇ ਸਿੱਖ ਸੰਮੇਲਨ ਵਿੱਚ ਵੀ ਕਿਸੇ ਅਕਲਗੜ੍ਹ ਨੇ ਇਹ ਮੁੱਦਾ ਨਹੀਂ ਉਠਾਇਆ।

ਹਕੀਕਤ ਇਹ ਹੈ ਕਿ ਨੇਕ ਪੁਰਖ ਗੁਰਮੁਖ ਸਿੰਘ ਇਨ੍ਹਾਂ ਸਨਮਾਨਾਂ ਅਤੇ ਅਪਮਾਨਾਂ ਦਾ ਮੁਥਾਜ ਨਹੀਂ ਹੈ। ਉਦੋਂ ਜਿਸ ਜਿਸ ਬੰਦੇ ਨੇ ਹੁਕਮਨਾਮਾ ਜਾਰੀ ਕਰਵਾਇਆ ਸੀ ਉਹੀ ਅਪਮਾਨਿਤ ਹੋਇਆ ਸੀ ਗੁਰਮੁਖ ਸਿੰਘ ਨਹੀਂ। ਚੰਗਾ ਹੋਵੇਗਾ ਜੇ ਥੋੜ੍ਹਾ ਬਹੁਤ

ਇਸ ਬੰਦੇ ਬਾਰੇ ਜਾਣ ਲਈਏ।

15 ਅਪ੍ਰੈਲ, 1849 ਨੂੰ ਬਸਾਖਾ ਸਿੰਘ ਦੇ ਘਰ ਉਸਦਾ ਜਨਮ ਹੋਇਆ। ਪਿਤਾ ਕਪੂਰਥਲਾ ਰਿਆਸਤ ਵਿੱਚ ਮੁਲਾਜ਼ਮ ਸੀ ਜਿੱਥੇ ਰਾਜਾ ਬਿਕਰਮ ਸਿੰਘ ਦੀ ਨਿਗਾਹ ਬੱਚੇ ਦੀ ਤੀਖਣ ਬੁੱਧੀ ਉੱਤੇ ਜਾ ਪਈ। ਬਿਕਰਮ ਸਿੰਘ ਨੇ ਗੰਭੀਰਤਾ ਨਾਲ ਗੁਰਮੁਖ ਸਿੰਘ ਦੀ ਵਿੱਦਿਆ ਵੱਲ ਧਿਆਨ ਦਿੱਤਾ। ਦਸਵੀਂ ਕਪੂਰਥਲਿਉਂ ਪਾਸ ਕਰਕੇ ਉੱਚ ਵਿੱਦਿਆ ਲਈ ਉਹ ਸਰਕਾਰੀ ਕਾਲਜ ਲਾਹੌਰ ਦਾਖਲ ਹੋ ਗਿਆ। ਇਨ੍ਹਾਂ ਦਿਨਾਂ ਵਿੱਚ ਸਿੰਘ ਸਭਾ ਜ਼ੋਰ ਫੜ ਚੁਕੀ ਸੀ ਤੇ ਗੁਰਮੁਖ ਸਿੰਘ, ਸਿੰਘ ਸਭਾ ਦੀਆਂ ਕਾਰਵਾਈਆਂ ਵਿੱਚ ਸ਼ੌਂਕੀਆ ਹਿੱਸਾ ਲੈਣ ਲੱਗਾ। ਉਸਦਾ ਪੱਕਾ ਵਿਸ਼ਵਾਸ ਬਣ ਗਿਆ ਕਿ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿੱਪੀ ਦੇ ਗਿਆਨ ਤੋਂ ਵੰਚਿਤ ਸਿੱਖ, ਗੁਰਮਤਿ ਤੋਂ ਦੂਰ ਚਲੇ ਜਾਣਗੇ। ਉਸਨੇ ਪੰਜਾਬੀ ਦੇ ਅਧਿਆਪਨ ਨੂੰ ਸਕੂਲਾਂ ਕਾਲਜਾਂ ਵਿੱਚ ਲਾਗੂ ਕਰਵਾਉਣ ਦਾ ਅੰਦੋਲਨ ਚਲਾ ਦਿੱਤਾ। ਉਸ ਦੀ ਮਿਹਨਤ ਰੰਗ ਲਿਆਈ ਤੇ ਓਰੀਐਂਟਲ ਕਾਲਜ ਲਾਹੌਰ ਵਿੱਚ ਪੰਜਾਬੀ ਦਾ ਵਿਸ਼ਾ ਸਿਲੇਬਸ ਵਿੱਚ ਸ਼ਾਮਲ ਕਰਕੇ ਪੜ੍ਹਾਉਣਾ ਸ਼ੁਰੂ ਕਰਨ ਦਾ ਫੈਸਲਾ ਹੋ ਗਿਆ। ਪ੍ਰਬੰਧਕਾਂ ਨੇ ਗੁਰਮੁਖ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਖ਼ੁਦ ਪੰਜਾਬੀ ਪੜ੍ਹਾਉਣ ਦਾ ਕਾਰਜਭਾਰ ਸੰਭਾਲਣ। ਸੋ ਗੁਰਮੁਖ ਸਿੰਘ ਉਹ ਉੱਦਮੀ ਬੰਦਾ ਹੈ ਜਿਸਨੇ ਸੰਸਾਰ ਵਿੱਚ ਪਹਿਲੀ ਦਫਾ ਪੰਜਾਬੀ ਨੂੰ ਕਾਲਜ ਵਿੱਚ ਲਾਗੂ ਕਰਵਾਇਆ ਤੇ ਪੰਜਾਬੀ ਸਾਹਿਤ ਵਿੱਚ ਉਹ ਇਸ ਕਰਕੇ ਵੀ ਯਾਦ ਰੱਖਿਆ ਜਾਵੇਗਾ ਕਿ ਉਹ ਵਿਸ਼ਵ ਵਿੱਚ ਪੰਜਾਬੀ ਦਾ ਪਹਿਲਾ ਪ੍ਰੋਫ਼ੈਸਰ ਹੈ।

1879 ਵਿੱਚ ਸਿੰਘ ਸਭਾ ਲਾਹੌਰ ਦਾ ਜਨਰਲ ਸਕੱਤਰ ਬਣਿਆ ਤੇ 1883 ਵਿੱਚ ਖਾਲਸਾ ਦੀਵਾਨ ਦਾ ਜਨਰਲ ਸਕੱਤਰ ਥਾਪਿਆ ਗਿਆ ਜਿਸ ਦੀਵਾਨ ਦੇ ਪ੍ਰਧਾਨ ਬਾਬਾ ਖੇਮ ਸਿੰਘ ਬੇਦੀ ਸਨ। ਅਪ੍ਰੈਲ 1884 ਦੀ ਗੱਲ ਹੈ ਕਿ ਦੀਵਾਨ ਸਜਿਆ ਹੋਇਆ ਸੀ, ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ ਪਰ ਉੱਥੇ ਹੀ ਬਾਬਾ ਖੇਮ ਸਿੰਘ ਬੇਦੀ ਇਕ ਵੱਖਰੀ ਗੱਦੀ ਉੱਤੇ ਬਿਰਾਜਮਾਨ ਸਨ ਤੇ ਸ਼ਰਧਾਲੂ ਸਿੱਖ ਉਨ੍ਹਾਂ ਅੱਗੇ ਮੱਥਾ ਟੇਕ ਰਹੇ ਸਨ। ਗੁਰਮੁਖ ਸਿੰਘ ਨੇ ਸਟੇਜ ਤੋਂ ਕਿਹਾ ਕਿ ਇਹ ਮਨਮਤ ਹੈ ਤੇ ਬੰਦ ਹੋਣੀ ਚਾਹੀਦੀ ਹੈ। ਬੇਦੀ ਸਮਰਥਕ ਅੱਗ ਬਗੂਲਾ ਹੋ ਗਏ ਤੇ ਉਨ੍ਹਾਂ ਨੇ ਗੁਰਮੁਖ ਸਿੰਘ ਵਿਰੁੱਧ ਕੁਫਰ ਤੋਲੇ, ਦੂਸ਼ਣ ਲਾਏ ਤੇ ਇਸ਼ਤਿਹਾਰ ਛਾਪੇ। ਦੂਜੀ ਘਟਨਾ ਇਹ ਹੋਈ ਕਿ ਖੇਮ ਸਿੰਘ ਬੇਦੀ ਨੇ ਐਲਾਨ ਕੀਤਾ ਕਿ 'ਸਿੰਘ-ਸਭਾ' ਦਾ ਨਾਮ 'ਸਿੱਖ-ਸਿੰਘ-ਸਭਾ' ਹੋਵੇ ਤਾਂ ਕਿ ਸਹਿਜਧਾਰੀ ਵੀ ਇਸ ਦੇ ਮੈਂਬਰ ਬਣਾਏ ਜਾ ਸਕਣ। ਇਸ ਦਾ ਵੀ ਗੁਰਮੁਖ ਸਿੰਘ ਨੇ ਵਿਰੋਧ ਕੀਤਾ। ਇਸ ਨਾਲ ਰਾਜਾ ਬਿਕਰਮ ਸਿੰਘ ਫਰੀਦਕੋਟ ਵੀ ਨਾਰਾਜ਼ ਹੋ ਗਏ। ਫਲਸਰੂਪ ਗੁਰਮੁਖ ਸਿੰਘ ਨੇ ਖਾਲਸਾ ਦੀਵਾਨ ਵਿੱਚੋਂ ਅਸਤੀਫਾ ਦੇ ਦਿੱਤਾ। ਅਜਿਹਾ ਕਰਨ ਦੀ ਦੇਰ ਹੀ ਸੀ ਕਿ ਧੜਾ ਧੜ ਅਸਤੀਫਿਆਂ ਦਾ ਦੌਰ ਚੱਲ ਪਿਆ, ਬਾਬਾ ਖੇਮ

ਸਿੰਘ ਬੇਦੀ ਇਕੱਲੇ ਰਹਿ ਗਏ। ਇਸ ਬੇਇੱਜ਼ਤੀ ਦਾ ਬਦਲਾ ਲੈਣ ਲਈ ਬੇਦੀ ਨੇ ਉਨ੍ਹਾਂ ਨੂੰ ਅਕਾਲ ਤਖਤ ਵਲੋਂ ਛੇਕਣ ਦਾ ਐਲਾਨ ਕਰਵਾਇਆ ਪਰ ਇਸ ਐਲਾਨ ਦੀ ਕਿਸੇ ਨੇ ਪ੍ਰਵਾਹ ਨਾਂ ਕੀਤੀ।

ਉਸਨੇ ਅਨੇਕ ਅਖਬਾਰ ਅਤੇ ਰਿਸਾਲੇ ਪਹਿਲੀ ਵੇਰ ਪੰਜਾਬੀ ਵਿਚ ਪ੍ਰਕਾਸ਼ਿਤ ਕਰਨੇ ਅਰੰਭੇ। ਇਨ੍ਹਾਂ ਦੇ ਪ੍ਰਕਾਸ਼ਨ ਨਾਲ ਉਹ ਸਿੱਖ ਧਰਮ ਦੀ ਸੇਵਾ ਤਾਂ ਕਰ ਹੀ ਰਿਹਾ ਸੀ, ਪੰਜਾਬੀ ਭਾਸ਼ਾ ਵੀ ਸਨਾਤਨੀ ਰੰਗ ਵਿਚੋਂ ਨਿਕਲ ਕੇ ਆਧੁਨਿਕ ਪੰਧ ਉਪਰ ਤੁਰਨ ਲੱਗ ਗਈ। ਕਵਿਤਾਵਾਂ, ਲੇਖ ਅਤੇ ਕਹਾਣੀਆਂ ਨਵੀਨ ਰੂਪ ਵਿਚ ਲਿਖਣੀਆਂ ਸ਼ੁਰੂ ਹੋਈਆਂ। ਆਧੁਨਿਕ ਪੰਜਾਬੀ ਸਾਹਿਤ ਇਥੋਂ ਪਹਿਲੀ ਪੁਲਾਂਘ ਪੁਟਦਾ ਹੈ। ਲੋਕ ਭੁੱਲ ਗਏ ਸਨ ਕਿ ਪ੍ਰੋ. ਗੁਰਮੁਖ ਸਿੰਘ ਨੂੰ ਕਦੀ ਪੰਥ ਵਿਚੋਂ ਛੇਕਿਆ ਗਿਆ ਸੀ, ਇਸੇ ਤਰ੍ਹਾਂ ਭੁੱਲ ਜਾਣਗੇ ਉਹ ਕਦੀ ਵਾਪਸ ਵੀ ਸ਼ਾਮਲ ਕਰ ਲਿਆ ਸੀ।



# ਅਵਤਾਰ ਸਿੰਘ ਅਟਵਾਲ ਡੀ.ਆਈ.ਜੀ. ਦਾ ਕਤਲ

*(ਪਿਛਲੀ ਸਦੀ ਦੇ ਅਠਵੇਂ ਦਹਾਕੇ ਦੀਆਂ ਬਹੁਤ ਸਨਸਨੀਖੇਜ ਘਟਨਾਵਾਂ ਵਿਚੋਂ ਡੀ.ਆਈ. ਜੀ. ਅਵਤਾਰ ਸਿੰਘ ਅਟਵਾਲ ਦਾ ਕਤਲ ਵੀ ਹੈ। ਸ. ਰਵਿੰਦਰ ਸਿੰਘ ਇਸ ਘਟਨਾ ਦੇ ਚਸ਼ਮਦੀਦ ਗਵਾਹ ਹਨ। ਉਨ੍ਹਾਂ ਨੇ ਇਸ ਵਾਰਦਾਤ ਦਾ ਵੇਰਵਾ ਮੈਨੂੰ ਸੁਣਾਇਆ ਜੋ ਇਸ ਤਰ੍ਹਾਂ ਹੈ।)*

ਘਟਨਾ 25 ਅਪ੍ਰੈਲ, 1983 ਦੀ ਹੈ। ਮੈਂ ਦਰਬਾਰ ਸਾਹਿਬ ਵਿੱਚ ਮੱਥਾ ਟੇਕਣ ਤੋਂ ਬਾਅਦ ਸੰਤ ਜਰਨੈਲ ਸਿੰਘ ਜੀ ਨੂੰ ਮਿਲਣ ਗੁਰੂ ਨਾਨਕ ਨਿਵਾਸ ਚਲਿਆ ਗਿਆ। ਸੰਤਾਂ ਦੇ ਦਰਸ਼ਨ ਪੌੜੀਆਂ ਚੜ੍ਹਦੇ ਸਾਰ ਹੋ ਗਏ ਕਿਉਂਕਿ ਉਹ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲਿਆਂ ਨੂੰ ਵਿਦਾ ਕਰ ਰਹੇ ਸਨ। ਦੋਵੇਂ ਖੁਸ਼ ਅਤੇ ਚੜ੍ਹਦੀਕਲਾ ਵਿੱਚ ਸਨ। ਬਾਬਾ ਨਿਹਾਲ ਸਿੰਘ ਜੀ ਨੂੰ ਤੋਰਨ ਤੋਂ ਬਾਦ ਮੈਂ ਵੀ ਆਗਿਆ ਮੰਗੀ ਤਾਂ ਸੰਤ ਜੀ ਨੇ ਕਿਹਾ– ਗਰਮੀ ਬਹੁਤ ਹੈ ਜਲ ਪਾਣੀ ਛਕ ਕੇ ਜਾਇਉ। ਮੈਂ ਕਿਹਾ– ਜੀ ਮੈਂ ਤਲਵੰਡੀ ਭਾਈ ਰੁਕ ਕੇ ਫਰੀਦਕੋਟ ਪਹੁੰਚਣਾ ਹੈ, ਬਹੁਤ ਦੇਰ ਹੋ ਜਾਵੇਗੀ ਦਰਸ਼ਨ ਹੋ ਗਏ ਬੱਸ, ਆਗਿਆ ਦੇਵੋ। ਸੰਤ ਜੀ ਨੇ ਕਿਹਾ– ਜਿਵੇਂ ਤੁਹਾਡੀ ਮਰਜ਼ੀ। ਮੈਂ ਡੇਰਾ ਬ੍ਰਹਮ ਬੂਟਾ ਵਾਲੇ ਰਸਤੇ ਤੋਂ ਘੰਟਾਘਰ ਚੌਂਕ ਵੱਲ ਆ ਰਿਹਾ ਸੀ। ਆਖਰੀ ਮੋੜ ਤੋਂ ਥੋੜਾ ਪਿੱਛੇ ਸੀ ਤਾਂ ਗੋਲੀਆਂ ਦੀ ਬੌਛਾੜ ਦੀ ਆਵਾਜ਼ ਆਈ। ਪਹਿਲਾਂ ਤਾਂ ਇਸ ਤਰ੍ਹਾਂ ਲੱਗਿਆ ਕਿ ਟਰਾਂਸਫਾਰਮਰ ਫਟਿਆ ਹੈ। ਦੋ ਚਾਰ ਕਦਮ ਹੋਰ ਚੱਲਿਆ ਤਾਂ ਫਿਰ ਉਹੀ ਆਵਾਜ਼ ਆਈ। ਹੁਣ ਅਹਿਸਾਸ ਹੋਇਆ ਕਿ ਇਹ ਗੋਲੀ ਦੀ ਆਵਾਜ਼ ਹੈ। ਅਜੇ ਸੋਚ ਹੀ ਰਿਹਾ ਸੀ ਕੀ ਕੀਤਾ ਜਾਵੇ ਤਾਂ ਕੁੱਝ ਲੋਕ ਭੱਜਕੇ ਮੇਰੇ ਕੋਲ ਦੀ ਲੰਘੇ। ਫਿਰ ਇੱਕ 20–22 ਸਾਲ ਦਾ ਖੂਬਸੂਰਤ ਨੌਜਵਾਨ ਮੇਰੇ ਕੋਲ ਦੀ ਲੰਘਿਆ। ਇਸਦੇ ਚੋਲਾ, ਕਛਿਹਰਾ ਤੇ ਨੀਲੀ ਦਸਤਾਰ ਪਹਿਨੀ ਹੋਈ ਸੀ। ਉਸ ਦੇ ਕੱਪੜੇ ਬਿਲਕੁਲ ਨਵੇਂ ਸਨ, ਪੈਰੋਂ ਨੰਗਾ ਸੀ ਅਤੇ ਉਸਦੇ ਪੈਰ ਗੋਰੇ ਚਿੱਟੇ ਅਤੇ ਨਾਜ਼ੁਕ ਸਨ ਜਿਹੜੇ ਉਸਦੇ ਦਮਦਮੀਂ ਟਕਸਾਲ ਦੇ ਲਿਬਾਸ ਨਾਲ ਮੇਲ ਨਹੀਂ ਖਾਂਦੇ ਸਨ ਕਿਉਂਕਿ ਜਿਆਦਾ ਨੰਗੇ ਪੈਰ ਵਿਚਰਣ ਕਾਰਨ ਟਕਸਾਲ ਦੇ ਸਿੰਘਾਂ ਦੇ ਪੈਰ ਇੱਕ ਖਾਸ ਮਜ਼ਬੂਤ ਦਿੱਖ ਦਿਆ ਕਰਦੇ ਹਨ। ਇਸ ਦੇ ਹੱਥ ਵਿੱਚ 30 ਬੋਰ ਦੀ ਕਾਰਬਾਈਨ ਸੀ ਜਿਸ ਵਿੱਚੋਂ ਹਾਲੇ ਧੂਆਂ ਨਿਕਲ ਰਿਹਾ ਸੀ ਤੇ ਬਾਰੂਦ ਦੀ ਮੁਸ਼ਕ ਆ ਰਹੀ ਸੀ। ਉਹ ਬਹੁਤ ਤੇਜ਼ ਤੇ ਵੱਡੀਆਂ ਵੱਡੀਆਂ ਪੁਲਾਂਘਾਂ

ਪੁੱਟਦਾ ਹੋਇਆ ਬ੍ਰਹਮ ਬੂਟਾ ਡੇਰੇ ਵਾਲੇ ਰਸਤੇ ਚਲਿਆ ਗਿਆ। ਇਹ ਰਸਤਾ ਹੁਣ ਬੰਦ ਹੋ ਚੁੱਕਾ ਹੈ। ਮੈਂ ਕੁੱਝ ਕਦਮ ਅੱਗੇ ਗਿਆ ਤਾਂ ਦੇਖਿਆ ਕਿ ਫੁੱਲਾਂ ਵਾਲੀ ਦੁਕਾਨ ਦੇ ਸਾਹਮਣੇ ਤਕਰੀਬਨ 25-30 ਫੁੱਟ ਦੇ ਫਾਸਲੇ ਤੇ ਥੋੜਾ ਜਿਹਾ ਜੋੜਾ ਘਰ ਵਾਲੇ ਪਾਸੇ ਇੱਕ ਪੈਂਟ ਕਮੀਜ਼ ਵਾਲੇ ਸਿੱਖ ਦਾ ਨਿਰਜਿੰਦ ਸਰੀਰ ਪਿਆ ਸੀ।

ਕੁੱਝ ਸਮੇਂ ਵਿੱਚ ਸਭ ਆਮ ਵਾਂਗ ਹੋ ਗਿਆ। ਲੋਕ ਉਸ ਲਾਸ਼ ਕੋਲੋਂ ਬਸ ਇੱਕ ਨਜ਼ਰ ਸੁੱਟ ਕੇ ਲੰਘਦੇ ਹੋਏ ਆਪੋ ਆਪਣੀਆਂ ਅਟਕਲਾਂ ਲਗਾ ਰਹੇ ਸਨ ਪਰ ਪੁਲੀਸ ਦਾ ਕੋਈ ਨਾਂ ਨਿਸ਼ਾਨ ਨਹੀਂ ਸੀ। ਬੰਦ ਹੋਈਆਂ ਦੁਕਾਨਾਂ ਫੇਰ ਖੁੱਲ੍ਹਣੀਆਂ ਸ਼ੁਰੂ ਹੋ ਗਈਆਂ। ਜੋੜਾ ਘਰ ਦੇ ਬਾਹਰ ਜੋ ਜੋੜੇ ਗੋਲੀ ਚੱਲਣ ਕਾਰਨ ਖਿੰਡ ਗਏ ਸਨ, ਸੰਗਤਾਂ ਨੇ ਦੁਬਾਰਾ ਚੁੱਕਣੇ ਸ਼ੁਰੂ ਕਰ ਦਿੱਤੇ। 15-20 ਮਿੰਟ ਪਿੱਛੋਂ ਰਿਕਸ਼ਿਆਂ ਦੀ ਆਵਾਜਾਈ ਵੀ ਸ਼ੁਰੂ ਹੋ ਗਈ ਤੇ ਮੈਂ ਵੀ ਜਲਿਆਂਵਾਲੇ ਬਾਗ ਕੋਲੋਂ ਰਿਕਸ਼ਾ ਲੈਕੇ ਬਸ ਅੱਡੇ ਵੱਲ ਚੱਲ ਪਿਆ। ਰਿਕਸ਼ਾ ਲੈਂਦੇ ਸਮੇਂ ਲੋਕਾਂ ਤੋਂ ਇਹ ਸੁਣਿਆ ਕਿ ਕੋਈ ਬੱਚਾ ਵੀ ਇਸ ਗੋਲੀਬਾਰੀ ਵਿੱਚ ਮਾਰਿਆ ਗਿਆ ਸੀ। ਤਕਰੀਬਨ ਦੋ ਘੰਟੇ ਚੋਟੀਆਂ ਖੁਰਦ (ਤਹਿਸੀਲ ਮੋਗਾ) ਰੁਕਣ ਤੋਂ ਬਾਅਦ ਮੈਂ ਤਲਵੰਡੀ ਭਾਈ ਤੋਂ ਫਰੀਦਕੋਟ ਵਾਸਤੇ ਬੱਸ ਲਈ।

**ਸਰਕਾਰੀ ਮਸ਼ੀਨਰੀ ਦਾ ਅਫਵਾਹਾਂ ਫੈਲਾਉਣ ਦਾ ਇੱਕ ਤਰੀਕਾ:**

ਬੱਸ ਵਿੱਚ ਮੈਨੂੰ ਵਿਚਾਲੇ ਜਿਹੇ ਸੀਟ ਮਿਲੀ। ਮੇਰੇ ਬਰਾਬਰ ਵਾਲੀ ਸੀਟ ਤੇ ਦੋ ਆਦਮੀ ਬੈਠੇ ਸਨ। ਇੱਕ ਦੇ ਖਾਕੀ ਪੈਂਟ, ਲਾਲ ਬੂਟ ਅਤੇ ਸਾਦੀ ਕਮੀਜ਼ ਪਹਿਨੀ ਹੋਈ ਸੀ। ਸਾਫ਼ ਜ਼ਾਹਿਰ ਸੀ ਕਿ ਉਹ ਕੋਈ ਪੁਲੀਸ ਮੁਲਾਜ਼ਮ ਸੀ। ਇਸ 40-45 ਮਿੰਟ ਦੇ ਸਫ਼ਰ ਦੌਰਾਨ ਇਹ ਦੋਵੇਂ ਬਹੁਤ ਹੌਲੀ, ਹੌਲੀ ਗੱਲਾਂ ਕਰਦੇ ਰਹੇ। ਜਦੋਂ ਬੱਸ ਫਰੀਦਕੋਟ ਪਹੁੰਚੀ ਤਾਂ ਤਲਵੰਡੀ ਵਾਲਾ ਰੇਲਵੇ ਫਾਟਕ ਬੰਦ ਸੀ। ਸਾਦੇ ਕੱਪੜਿਆਂ ਵਾਲਾ ਪੁਲੀਸ ਮੁਲਾਜ਼ਮ ਬੱਸ ਦੇ ਅਗਲੇ ਦਰਵਾਜ਼ੇ ਵੱਲ ਤੁਰ ਪਿਆ। ਬੱਸ ਵਿੱਚੋਂ ਉਤਰਨ ਤੋਂ ਪਹਿਲਾਂ ਉਸਨੇ ਉਚੀ ਆਵਾਜ਼ ਵਿਚ ਆਪਣੇ ਸਾਥੀ ਨੂੰ ਕਿਹਾ- ਅੱਜ ਦਰਬਾਰ ਸਾਹਿਬ ਵਿਚ ਡੀ.ਆਈ.ਜੀ. ਮਾਰ ਛੱਡਿਆ, ਨਾਲ ਹੀ ਬੱਸ ਵਿੱਚੋਂ ਉਤਰ ਗਿਆ। ਉਸਦੇ ਅੰਦਾਜ਼ ਤੋਂ ਮੈਨੂੰ ਵੀ ਇਹ ਭੁਲੇਖਾ ਲੱਗਿਆ ਕਿ ਕੋਈ ਹੋਰ ਕਤਲ ਦਰਬਾਰ ਸਾਹਿਬ ਦੀ ਹਦੂਦ ਅੰਦਰ ਵੀ ਹੋ ਗਿਆ ਹੈ। ਕੁੱਝ ਚੁੱਪ ਤੋਂ ਬਾਅਦ ਤਕਰੀਬਨ ਸਾਰੀਆਂ ਹੀ ਸਵਾਰੀਆਂ ਨੇ ਸੰਤ ਜੀ ਨੂੰ ਨਿੰਦਣਾਂ ਸ਼ੁਰੂ ਕਰ ਦਿੱਤਾ ਅਤੇ ਇਹ ਸਿਲਸਿਲਾ ਫਾਟਕ ਖੁਲ੍ਹਣ ਤੋਂ ਲੈਕੇ ਬਸ ਅੱਡੇ ਪਹੁੰਚਣ ਤੱਕ ਬਿਨਾਂ ਰੁਕੇ ਚੱਲਦਾ ਰਿਹਾ। ਸ਼ਾਮ 7-30 ਵਜੇ ਵਾਲੀਆਂ ਖ਼ਬਰਾਂ ਨੇ ਸਾਫ਼ ਕੀਤਾ ਕਿ ਕਤਲ ਸਿਰਫ ਇੱਕ ਹੋਇਆ ਸੀ ਤੇ ਮਰਨ ਵਾਲਾ ਡੀ.ਆਈ.ਜੀ. ਅਵਤਾਰ ਸਿੰਘ ਅਟਵਾਲ ਸੀ। ਸ਼ਬਦਾਂ ਦੇ ਹੇਰ ਫੇਰ ਨਾਲ ਸਾਰੇ ਮੀਡੀਏ ਦਾ ਜ਼ੋਰ, ਉਸ ਪੁਲੀਸ ਵਾਲੇ ਵਾਂਗ, ਇਸ ਗੱਲ ਤੇ ਲੱਗਿਆ ਹੋਇਆ ਸੀ ਕਿ ਪ੍ਰਚਾਰਿਆ ਜਾਵੇ ਕਤਲ

ਦਰਬਾਰ ਸਾਹਿਬ ਦੇ ਅੰਦਰ ਹੋਇਆ ਸੀ।

**ਅਕਾਲੀ ਦਲ ਦੇ ਕਰਿੰਦੇ ਜਾਂ ਸਰਕਾਰ ਦੇ ਡਫਲੀ ਬਰਦਾਰ**

ਅਗਲੇ ਦਿਨ ਫਰੀਦਕੋਟ ਕਚਿਹਰੀ ਵਿੱਚ ਇਹ ਵਿਸ਼ਾ ਚਰਚਾ ਵਿੱਚ ਸੀ। ਇੱਕ ਸੀਨੀਅਰ ਅਕਾਲੀ ਆਗੂ ਹੁੱਬ ਹੁੱਬ ਕੇ ਦਾਵਾ ਕਰ ਰਿਹਾ ਸੀ ਕਿ ਉਹ ਮੌਕੇ ਤੇ ਮੌਜੂਦ ਸੀ ਅਤੇ ਉਸਨੇ ਹੀ ਲਾਸ਼ ਦੀ ਜੇਬ ਵਿੱਚੋਂ ਸ਼ਨਾਖਤੀ ਕਾਰਡ ਦੇਖਣ ਤੋਂ ਬਾਅਦ ਹਰਚੰਦ ਸਿੰਘ ਲੌਂਗੋਵਾਲ ਨੂੰ ਇਸ ਵਾਰਦਾਤ ਬਾਰੇ ਇਤਲਾਹ ਦਿੱਤੀ ਸੀ। ਅਸਿੱਧੇ ਤੌਰ ਤੇ ਇਹ ਪ੍ਰਚਾਰਣ ਤੇ ਪੂਰਾ ਜ਼ੋਰ ਲਗਾਇਆ ਜਾ ਰਿਹਾ ਸੀ ਕਿ ਕਤਲ ਸੰਤ ਜੀ ਦੇ ਆਦਮੀਆਂ ਨੇ ਦਰਬਾਰ ਸਾਹਿਬ ਦੀ ਹਦ ਦੇ ਅੰਦਰੋਂ ਆਕੇ ਕੀਤਾ ਅਤੇ ਉਹ ਇਹ ਕਾਰਾ ਕਰਨ ਤੋਂ ਬਾਅਦ ਦਰਬਾਰ ਸਾਹਿਬ ਦੀ ਹੱਦ ਅੰਦਰ ਵਾਪਸ ਚਲੇ ਗਏ। ਇਸਤਰ੍ਹਾਂ ਦਾ ਮਿਲਦਾ ਜੁਲਦਾ ਪ੍ਰਚਾਰ ਇੱਕ ਅਕਾਲੀ ਆਗੂ ਵੱਲੋਂ ਕੋਟਕਪੂਰਾ ਵਿੱਚ ਵੀ ਕੀਤਾ ਗਿਆ। ਇਹ ਆਗੂ ਮੈਨੂੰ ਵਾਰਦਾਤ ਵਾਲੀ ਥਾਂ ਦੇ ਨੇੜੇ ਤੇੜੇ ਪਹਿਲੇ 10-15 ਮਿੰਟ ਵਿੱਚ ਕਿਤੇ ਦਿਖਾਈ ਨਹੀਂ ਦਿੱਤੇ, ਬਾਕੀ ਇਲਾਕਿਆਂ ਬਾਰੇ ਪਰਮਾਤਮਾ ਜਾਣੇ।

ਇਸ ਸਰਕਾਰੀ ਕੂੜ ਪ੍ਰਚਾਰ ਨੂੰ ਸਮਝਣ ਵਾਸਤੇ ਸ੍ਰ. ਜਸਪਾਲ ਸਿੰਘ ਸਿੱਧੂ ਦੁਆਰਾ ਲਿਖੀ ਕਿਤਾਬ, ਸੰਤ ਭਿੰਡਰਾਂਵਾਲੇ ਦੇ ਰੂ-ਬ-ਰੂ ਜੂਨ 84 ਦੀ ਪੱਤਰਕਾਰੀ, ਪੰਨਾਂ ਨੰਬਰ 75 ਤੇ ਦਰਜ ਇੱਕ ਸੱਚੀ ਘਟਨਾਂ- ਜੇਲ੍ਹ ਅਫਸਰ ਨੂੰ ਦਰਬਾਰ ਸਾਹਿਬ 'ਚ ਅਗ਼ਵਾ ਕਰਨ ਦੀ ਕਹਾਣੀ, ਪੜ੍ਹਨੀ ਜਰੂਰੀ ਹੈ।

ਪੁਲੀਸ ਨੇ ਭਾਈ ਸੁਰਿੰਦਰ ਸਿੰਘ ਨਾਗੋਕੇ ਵਗੈਰਾ ਨੂੰ ਇਸ ਕਤਲ ਵਿੱਚ ਨਾਮਜ਼ਦ ਕੀਤਾ। ਇੱਕ ਬਹੁਤ ਹੀ ਜ਼ਿੰਮੇਵਾਰ ਅਤੇ ਅਟਵਾਲ ਪਰੀਵਾਰ ਦੇ ਨਜ਼ਦੀਕੀ ਸ੍ਰ. ਪ੍ਰੀਤਮ ਸਿੰਘ ਆਈ.ਏ.ਐਸ. ਨੇ ਇੱਕ ਮੁਲਾਕਾਤ ਵਿੱਚ ਸ੍ਰ. ਰਾਜਵਿੰਦਰ ਸਿੰਘ ਰਾਹੀ ਨੂੰ ਦੱਸਿਆ ਕਿ ਇਹ ਕਤਲ ਸਮਗਲਰਾਂ ਦੁਆਰਾ ਕਰਵਾਇਆ ਗਿਆ ਸੀ। ਸਰਕਾਰੀ ਮਸ਼ੀਨਰੀ ਨੂੰ ਵੀ ਇਸ ਸਚਾਈ ਬਾਰੇ ਪਤਾ ਸੀ ਪਰ ਜਾਣ ਬੁੱਝ ਕੇ ਸੰਤ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਬਦਨਾਮ ਕੀਤਾ ਗਿਆ। ਅਟਵਾਲ ਪਰਿਵਾਰ ਦੀ ਚੁੱਪੀ ਦਾ ਕਾਰਨ ਵੀ ਪਤਾ ਲਗਦਾ ਹੈ। ਅਗਰ ਸਚਾਈ ਉਸੇ ਸਮੇਂ ਬਾਹਰ ਆ ਜਾਂਦੀ ਤਾਂ ਪਰਿਵਾਰ ਇਤਨੇ ਸਰਕਾਰੀ ਲਾਭ ਨਾ ਲੈ ਸਕਦਾ ਜਿਤਨੇ ਲਾਭ ਉਨ੍ਹਾਂ ਨੂੰ ਮਿਲੇ ਜਿਵੇਂ ਕਿ ਸ਼੍ਰੀਮਤੀ ਅਟਵਾਲ ਦੀ ਪੀ.ਸੀ.ਐਸ. ਵਿੱਚ ਸਿੱਧੀ ਨਾਮਜ਼ਦਗੀ।

**ਦੋ ਸਵਾਲ:**

1) ਜੇ ਇਹ ਕਾਰਾ ਕਰਨ ਵਾਲਾ ਦਰਬਾਰ ਸਾਹਿਬ ਦੀ ਹਦ ਅੰਦਰੋਂ ਅਇਆ ਸੀ ਤਾਂ ਉਹ ਸਭ ਤੋਂ ਨਜ਼ਦੀਕ ਵਾਲੇ ਦੋ ਰਸਤਿਆਂ, ਘੰਟਾ ਘਰ ਚੌਂਕ ਅਤੇ ਥੜ੍ਹਾ

ਸਾਹਿਬ ਵਾਲਾ ਦਰਵਾਜ਼ਾ ਛੱਡ ਕੇ ਲੰਬੇ ਅਤੇ ਅਣਸੁਰੱਖਿਅਤ ਬ੍ਰਹਮ ਬੂਟਾ ਅਖਾੜੇ ਵਾਲੇ ਰਸਤੇ ਕਿਉਂ ਗਿਆ ?

2) ਸੰਤ ਜਰਨੈਲ ਸਿੰਘ ਜੀ ਨੇ ਇੱਕ ਰਿਕਾਰਡਡ ਬਿਆਨ ਜਾਰੀ ਕਰਕੇ ਇਸ ਕਤਲ ਦੀ ਪੁਰਜ਼ੋਰ ਨਿੰਦਿਆ ਕੀਤੀ ਸੀ। ਹਿੰਦੁਸਤਾਨੀ ਮੀਡੀਆ ਨੇ ਉਸ ਬਿਆਨ ਨੂੰ ਕਿਓਂ ਅੱਖੋਂ ਪਰੋਖੇ ਕੀਤਾ ?

ਸੂਚਨਾ: ਰਵਿੰਦਰ ਸਿੰਘ ਫੋਨ: 001 604 751 6098



# ਸ੍ਰੀ ਅਕਾਲ ਤਖ਼ਤ ਸਾਹਿਬ : ਸਦੈਵ ਪ੍ਰਸੰਗਿਕਤਾ ਅਤੇ ਸਾਰਥਕਤਾ

ਸਿੱਖ ਧਰਮ ਦਰਸ਼ਨ ਦੇ ਪ੍ਰਕਾਸ਼ ਤੋਂ ਪਹਿਲੋਂ ਭਾਰਤ ਵਿਚ ਜੋ ਵਿਚਾਰ ਲਗਭਗ ਸਰਬ ਪ੍ਰਵਾਣਿਤ ਸੀ ਉਹ ਇਹ ਕਿ ਧਰਮ ਦਾ ਵਧੇਰੇ ਸਰੋਕਾਰ ਮੌਤ ਤੋਂ ਪਿੱਛੋਂ ਅਤੇ ਜਨਮ ਤੋਂ ਪਹਿਲੋਂ ਦਾ ਹੈ। ਅਸੀਂ ਇਸ ਜਨਮ ਵਿਚ ਚੰਗੇ ਕਰਮ ਕਰਨੇ ਹਨ, ਇਸ ਲਈ ਨਹੀਂ ਕਿ ਇਹ ਜੀਵਨ ਸੁਖਮਈ ਹੋਵੇ, ਸਗੋਂ ਇਸ ਕਰਕੇ ਕਿ ਮੌਤ ਉਪਰੰਤ ਸੁਰਗਾਂ ਵਿਚ ਵਾਸਾ ਹੋਵੇ, ਜਨਮ ਮਰਨ ਦਾ ਚੱਕਰ ਮੁੱਕੇ ਤੇ ਮੁਕਤੀ ਹੋ ਜਾਵੇ। ਇਹ ਜਨਮ ਇਸ ਕਰਕੇ ਮਿਲਿਆ ਕਿਉਂਕਿ ਪਿਛਲੇ ਜਨਮ ਵਿਚ ਬੁਰੇ ਕੰਮ ਕੀਤੇ ਸਨ। ਸੋ ਜਨਮ ਲੈਣਾ ਸਜ਼ਾ ਭੋਗਣਾ ਹੈ। ਇਉਂ ਜੀਵਨ ਦੀ ਨਿਰਾਰਥਕਤਾ ਬਾਰ ਬਾਰ ਸੋਗਮਈ ਵਾਤਾਵਰਣ ਉਪਜਾਉਂਦੀ।

ਸਿਆਸਤ ਨੂੰ ਭਾਰਤੀ ਚਿੰਤਨ ਦੇ ਪਿਛੋਕੜ ਵਿਚ ਦੇਖੀਏ ਤਾਂ ਪਤਾ ਚੱਲਦਾ ਹੈ ਕਿ ਖੱਤਰੀ ਰਾਜਾ ਹੁੰਦਾ ਸੀ ਅਤੇ ਬ੍ਰਾਹਮਣ ਉਸਦਾ ਮੁੱਖ ਸਲਾਹਕਾਰ। ਵਰਣ ਵਿਵਸਥਾ ਅਨੁਸਾਰ ਖੱਤਰੀ ਦਾ ਦਰਜਾ ਦੋਮ ਹੈ ਅਤੇ ਬ੍ਰਾਹਮਣ ਦਾ ਦਰਜਾ ਅੱਵਲ। ਖੱਤਰੀ ਰਾਜਾ ਹੋਵੇਗਾ, ਇਸਦਾ ਭਾਵ ਇਹ ਹੈ ਕਿ ਰਾਜਭਾਗ ਦੂਜੇ ਦਰਜੇ ਦਾ ਕਾਰਜ ਹੈ ਪਹਿਲ ਧਰਮ ਦੀ ਹੈ। ਹਾਂ, ਰਾਜਾ ਧਾਰਮਿਕ ਹੋਵੇ ਅਤੇ ਸਤਿ ਨੀਤੀ ਅਨੁਸਾਰ ਪ੍ਰਸ਼ਾਸਨ ਕਰੇ, ਇਸ ਵਾਸਤੇ ਦਿਸ਼ਾ ਬ੍ਰਾਹਮਣ ਪ੍ਰਦਾਨ ਕਰੇਗਾ।

ਉਕਤ ਰੁਝਾਣ ਮੁਸਲਮਾਨ ਸਲਤਨਤਾਂ ਵਿਚ ਵੀ ਚਲਦਾ ਰਿਹਾ। ਬਾਦਸ਼ਾਹ ਦੇ ਸਲਾਹਕਾਰ ਧਾਰਮਿਕ ਲੋਕ ਹੁੰਦੇ ਸਨ, ਇਹ ਗੱਲ ਵੱਖਰੀ ਹੈ ਕਿ ਉਹ ਸਲਾਹਕਾਰ ਧਾਰਮਿਕ ਸਨ ਕਿ ਵਿਖਾਵਾ ਮਾਤਰ ਸਨ। ਅਜਿਹਾ ਅਕਸਰ ਹੁੰਦਾ ਸੀ ਕਿ ਧਾਰਮਿਕ ਸਲਾਹਕਾਰ ਜੀ ਹਜ਼ੂਰੀਏ ਹੁੰਦੇ ਜੋ ਬਾਦਸ਼ਾਹ ਦੀ ਇੱਛਾ ਅਨੁਸਾਰ ਫੈਸਲੇ ਕਰਦੇ। ਬਾਦਸ਼ਾਹ ਵੱਲੋਂ ਨਾਜਾਇਜ਼ ਕੰਮਾਂ ਨੂੰ ਸ਼ਰਾ ਵਿਚੋਂ ਹਵਾਲੇ ਦੇ ਕੇ ਸਹੀ ਸਿੱਧ ਕਰਨਾ ਉਨ੍ਹਾਂ ਦਾ ਕੰਮ ਸੀ ਕਿਉਂਕਿ ਅਜਿਹਾ ਨਾ ਕਰਨ ਦੀ ਸੂਰਤ ਵਿਚ ਬਾਦਸ਼ਾਹ ਉਨ੍ਹਾਂ ਦੀ ਥਾਂ ਕਿਸੇ ਹੋਰ ਨੂੰ ਸਲਾਹਕਾਰ ਰੱਖ ਸਕਦਾ ਸੀ। ਇੰਝ ਦਿਖਾਵਾ ਇਹ ਕੀਤਾ ਜਾਂਦਾ ਸੀ ਕਿ ਰਾਜਨੀਤੀ, ਧਰਮ ਅਨੁਸਾਰ ਚੱਲ ਰਹੀ ਹੈ ਪਰ ਵਾਸਤਵ ਵਿਚ ਧਰਮ, ਰਾਜਨੀਤੀ ਦੀਆਂ ਲੋੜਾਂ ਦੀ ਪੂਰਤੀ ਮਾਤਰ ਕਰਦਾ ਸੀ।

ਗੁਰੂ ਨਾਨਕ ਦੇਵ ਜੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਵਰਤਦੇ ਇਸ

ਮੰਦਭਾਗੇ ਰੁਝਾਣ ਨੂੰ ਦੇਖਿਆ ਤਾਂ ਲੋਕਾਂ ਨੂੰ ਇਸ ਪ੍ਰਤੀ ਸੁਚੇਤ ਕੀਤਾ:

*ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥*
*ਵਢੀ ਲੈ ਕੇ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥*[1]

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਅਨੇਕਾਂ ਉਦਾਹਰਣਾਂ ਅਜਿਹੀਆਂ ਦਿੱਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਉਹ ਸਮਕਾਲੀ ਰਾਜਨੀਤਕ ਅਤੇ ਧਾਰਮਿਕ ਮਾਹੌਲ ਤੋਂ ਬੇਚੈਨ ਸਨ ਅਤੇ ਇਸ ਨੂੰ ਬਦਲਣ ਲਈ ਯਤਨਸ਼ੀਲ ਸਨ। ਪੰਜਵੇਂ ਅਤੇ ਨੌਵੇਂ ਗੁਰੂ ਸਾਹਿਬਾਨ ਦੀ ਸ਼ਹਾਦਤ ਕਾਜ਼ੀਆਂ ਦੇ ਫਤਵਿਆਂ ਨਾਲ ਹੋਈ। ਇਹ ਆਪਣੇ ਆਪ ਵਿਚ ਸ੍ਵੈਸਿਧ ਤੱਥ ਹੈ ਕਿ ਪੁਜਾਰੀ ਸ਼੍ਰੇਣੀ ਗੁਰੂ ਘਰ ਨੂੰ ਸਖ਼ਤ ਨਫ਼ਰਤ ਕਰਦੀ ਸੀ ਕਿਉਂਕਿ ਗੁਰਮਤਿ ਨੀਤੀ ਪੁਜਾਰੀ ਵਰਗ ਦੇ ਹਿਤਾਂ ਅਨੁਕੂਲ ਨਹੀਂ ਸੀ।

ਯਹੂਦੀਆਂ ਦੇ ਪੈਗੰਬਰ ਉਨ੍ਹਾਂ ਦੇ ਬਾਦਸ਼ਾਹ ਵੀ ਸਨ। ਮੁਸਲਮਾਨਾਂ ਲਈ ਵੀ ਇਹ ਸਿਧਾਂਤ ਪ੍ਰਮਾਣਿਤ ਹੋ ਗਿਆ ਜਦੋਂ ਹਜ਼ਰਤ ਮੁਹੰਮਦ ਸਾਹਿਬ ਨੇ ਧਰਮ ਪ੍ਰਚਾਰ ਤੋਂ ਇਲਾਵਾ ਮੁਸਲਮਾਨਾਂ ਲਈ ਸਿਆਸੀ ਸੁਤੰਤਰਤਾ ਪ੍ਰਦਾਨ ਕਰਨ ਦਾ ਫੈਸਲਾ ਲਿਆ। ਪੈਗੰਬਰ ਨੂੰ ਕਈ ਜੰਗਾਂ ਲੜਨੀਆਂ ਪਈਆਂ ਪਰ ਆਪਣੇ ਜੀਂਦੇ ਜੀਅ ਉਨ੍ਹਾਂ ਨੇ ਅਰਬ ਦੀ ਹਕੂਮਤ ਪ੍ਰਾਪਤ ਕਰਕੇ ਮੁਸਲਮਾਨਾਂ ਨੂੰ ਸ਼ਾਸਕ ਬਣਾ ਦਿੱਤਾ। ਮੁਹੰਮਦ ਸਾਹਿਬ ਉਨ੍ਹਾਂ ਲਈ ਆਦਰਸ਼ਕ ਬਾਦਸ਼ਾਹ ਵੀ ਸਨ ਪਰ ਪਿੱਛੋਂ ਜਾ ਕੇ ਯਹੂਦੀਆਂ ਵਾਂਗ ਮੁਸਲਮਾਨਾਂ ਵਿਚ ਵੀ ਪੁਜਾਰੀ ਸ਼੍ਰੇਣੀ ਹੋਂਦ ਵਿਚ ਆ ਗਈ ਜਿਹੜੀ ਸਮਾਜਕ, ਰਾਜਨੀਤਿਕ ਅਤੇ ਨਿੱਜੀ ਜੀਵਨ ਨੂੰ ਪ੍ਰਭਾਵਿਤ ਕਰਨ ਲੱਗੀ। ਜਿਵੇਂ ਜਿਵੇਂ ਮੁਸਲਮਾਨ ਸਟੇਟ ਸਥਾਪਤ ਹੁੰਦੀ ਗਈ ਉਵੇਂ ਉਵੇਂ ਮੌਲਵੀ ਅਤੇ ਕਾਜ਼ੀ ਸਥਾਪਤ ਹੁੰਦਾ ਗਿਆ। ਸਿਕੰਦਰ ਸੋਲਜ਼ੇਨਿਤਸਿਨ ਦਾ ਕਥਨ ਸਹੀ ਹੈ, 'ਜਿਉਂ ਜਿਉਂ ਜੰਗਲ ਵਧਿਆ ਕੁਹਾੜੇ ਵਾਸਤੇ ਡੰਡਾ ਵੀ ਵਧਦਾ ਚਲਾ ਗਿਆ।'[2]

ਪਹਿਲੋਂ ਦੌਲਤਖਾਨ ਨਾਲ ਤੇ ਫਿਰ ਬਾਬਰ ਨਾਲ ਗੁਰੂ ਨਾਨਕ ਦੇਵ ਜੀ ਦੇ ਸੰਵਾਦ ਸਾਬਤ ਕਰਦੇ ਹਨ ਕਿ ਗੁਰੂ ਜੀ ਹਕੂਮਤ ਦੀਆਂ ਬੇਨਿਯਮੀਆਂ ਪ੍ਰਤੀ ਫਿਕਰਮੰਦ ਸਨ। ਕਿਉਂਕਿ ਉਹ ਕਾਮਲ ਫਕੀਰ ਸਨ ਇਸ ਕਰਕੇ ਹੈਰਾਨੀ ਨਹੀਂ ਕਿ ਉਨ੍ਹਾਂ ਦੇ ਸ਼ਕਤੀਸ਼ਾਲੀ ਚਿੰਤਨ ਨੇ ਹੁਕਮਰਾਨਾਂ, ਪੁਜਾਰੀਆਂ ਅਤੇ ਆਮ ਪਰਜਾ, ਸਭ ਨੂੰ ਪ੍ਰਭਾਵਿਤ ਕੀਤਾ। ਗੁਰੂ ਘਰ ਦੀ ਫਕੀਰੀ ਵਿਰੱਕਤ ਸਨਿਆਸੀਆਂ ਦਾ ਟੋਲਾ ਨਹੀਂ ਸੀ ਜੋ ਸੰਸਾਰ ਵਿਚ ਹੋ ਰਹੇ ਵਰਤਾਰੇ ਨੂੰ ਮਾਇਆ ਆਖ ਕੇ ਉਦਾਸੀਨ ਹੋ ਜਾਂਦਾ। ਇਹੀ ਕਾਰਨ ਹੈ ਕਿ ਗੁਰੂ ਘਰ ਵਿਰੁੱਧ ਹਕੂਮਤ ਅਤੇ ਪੁਜਾਰੀ ਵਰਗ ਆਪਸ ਵਿਚ ਮਿਲ ਗਿਆ ਤੇ ਇਸ ਗੱਠਜੋੜ ਦੀ ਸਿਖਰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸੀ।

ਸਾਧੂਆਂ ਸੰਤਾਂ ਨੇ ਮੱਠ ਸਥਾਪਤ ਕੀਤੇ, ਡੇਰੇ ਅਤੇ ਖਾਨਗਾਹਾਂ ਬਣਾਈਆਂ। ਬਾਬਾ ਸ੍ਰੀ ਚੰਦ ਜੀ ਦੇ ਟਿੱਲੇ ਵੀ ਬੜੇ ਮਸ਼ਹੂਰ ਹੋਏ ਜਿੱਥੇ ਸੰਗਤਾਂ ਸ਼ਰਧਾਵਸ ਅਕਸਰ

ਜਾਂਦੀਆਂ। ਹੁਣ ਤੱਕ ਸ਼ਰਧਾਲੂ ਉਦਾਸੀਆਂ ਦੇ ਡੇਰਿਆਂ ਉੱਤੇ ਜਾਂਦੇ ਹਨ। ਪਰ ਗੁਰੂ ਹਰਗੋਬਿੰਦ ਸਾਹਿਬ ਨੇ ਟਿੱਲੇ ਜਾਂ ਡੇਰੇ ਦੀ ਥਾਂ ਤਖ਼ਤ ਦੀ ਸਥਾਪਨਾ ਕੀਤੀ ਜਿਸ ਦਾ ਨਾਮ ਅਕਾਲ-ਤਖਤ ਰੱਖਿਆ। ਭਾਵੇਂ ਇਹ ਤਖ਼ਤ ਵੀ ਜ਼ਮੀਨ ਤੋਂ 12 ਫੁੱਟ ਉੱਚੇ ਇਕ ਟਿੱਲੇ ਵਾਂਗ ਸੀ ਪਰ ਇਸ ਦਾ ਨਾਮ ਅਕਾਲ ਤਖਤ ਰੱਖਿਆ ਗਿਆ। ਡੇਰਿਆਂ ਉੱਤੇ ਅਸੀਂ ਆਪਣੇ ਦੁੱਖ ਭੁੱਲਣ ਲਈ ਜਾਂਦੇ ਸਾਂ ਤੇ ਇਨਸਾਫ਼ ਲਈ ਪ੍ਰਾਰਥਨਾਵਾਂ ਕਰਦੇ ਸਾਂ। ਆਪਣੇ ਨਾਲ ਹੋਈਆਂ ਵਧੀਕੀਆਂ ਸਹਿਨ ਕਰਨ ਦੀ ਸਮਰਥਾ ਮੰਗਣ ਜਾਂਦੇ ਸਾਂ। ਤਖ਼ਤ ਸ਼ਬਦ ਰਾਜਸੱਤਾ ਨਾਲ ਸੰਬੰਧਿਤ ਹੈ। ਬਾਦਸ਼ਾਹ ਦੇ ਬੈਠਣ ਸਥਾਨ ਨੂੰ ਤਖ਼ਤ ਕਿਹਾ ਜਾਂਦਾ ਹੈ। ਗੁਰਮਤਿ ਅਨੁਸਾਰ:

- ਕੋਊ ਹਰਿ ਸਮਾਨਿ ਨਹੀ ਰਾਜਾ ॥
  ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥ [3]
- ਤੁਮ ਹੋ ਸਭ ਰਾਜਨ ਕੇ ਰਾਜਾ ॥
  ਆਪੇ ਆਪੁ ਗਰੀਬ ਨਿਵਾਜਾ ॥ [4]

ਇਉਂ ਸਭ ਦੁਖੀਆਂ ਦਲਿਤਾਂ ਅਤੇ ਉਦਾਸ ਲੋਕਾਂ ਲਈ ਇਕ ਆਤਮਵਿਸ਼ਵਾਸ ਦੀ ਸਿਰਜਣਾ ਕੀਤੀ ਗਈ ਜਿਸ ਅਨੁਸਾਰ ਬਾਦਸ਼ਾਹ ਕੇਵਲ ਅਕਾਲਪੁਰਖ ਹੈ ਅਤੇ ਖਾਲਸਾ ਅਕਾਲਪੁਰਖ ਦੀ ਪਰਜਾ ਹੈ ਜੋ ਹੋਰ ਕਿਸੇ ਹਕੂਮਤ ਅੱਗੇ ਜਵਾਬਦੇਹ ਨਹੀਂ। ਗੁਰੂ ਅਰਜਨ ਦੇਵ ਜੀ ਜਿਹੇ ਨਿਰਮਲ ਸੰਤ ਨੂੰ ਹਕੂਮਤ ਇੰਨੀ ਬੇਦਰੇਗ ਹੋ ਕੇ ਕਤਲ ਕਰ ਸਕਦੀ ਹੈ ਤਾਂ ਫਿਰ ਆਮ ਆਦਮੀ ਕਹਿਰ ਤੋਂ ਕਿਵੇਂ ਬਚੇਗਾ ? ਉਨ੍ਹਾਂ ਸੱਚੇ ਤਖ਼ਤ ਦੀ ਸਥਾਪਨਾ ਦਾ ਨਿਰਣਾ ਲਿਆ ਜਿੱਥੇ ਹਰ ਦੁਖਿਆਰੇ ਨੂੰ ਇਨਸਾਫ਼ ਮਿਲਣਾ ਸੀ। ਸਗੋਂ ਆਖਣਾ ਚਾਹੀਦਾ ਹੈ ਕਿ ਇਸ ਤਖ਼ਤ ਨੇ ਸਿੱਖਾਂ ਨੂੰ ਇਹ ਸਮਰੱਥਾ ਦਿੱਤੀ ਕਿ ਉਹ ਖ਼ੁਦ ਇਨਸਾਫ਼ ਕਰਨ। ਜਿਨ੍ਹਾਂ ਲੋਕਾਂ ਨੂੰ ਹਕੂਮਤਾਂ ਨੇ ਮੰਗਣ ਉੱਤੇ ਇਨਸਾਫ਼ ਨਹੀਂ ਦਿੱਤਾ ਸੀ ਉਹ ਖ਼ੁਦ ਨਿਆਂ ਕਰਨ ਲੱਗੇ। ਇਤਿਹਾਸ ਵਿਚ ਅਜਿਹੀਆਂ ਬੜੀਆਂ ਉਦਾਹਰਣਾਂ ਮਿਲਦੀਆਂ ਹਨ ਜਦੋਂ ਆਜਜ਼ਾਂ ਮਜ਼ਲੂਮਾਂ ਨੂੰ ਉਨ੍ਹਾਂ ਦਾ ਹੱਕ ਅਕਾਲ ਤਖ਼ਤ ਦੁਆਰਾ ਦਿਵਾਇਆ ਗਿਆ।

ਅਕਾਲ ਤਖ਼ਤ ਬਾਰੇ ਚੰਗੀ ਤਰ੍ਹਾਂ ਨਹੀਂ ਜਾਣ ਸਕਾਂਗੇ ਜੇ ਅਸੀਂ 'ਅਕਾਲ' ਸ਼ਬਦ ਦੀ ਪ੍ਰਕ੍ਰਿਤੀ ਬਾਬਤ ਨਹੀਂ ਜਾਣਦੇ। ਮੂਲਮੰਤਰ ਵਿਚ ਜਿਹੜੇ ਵਿਸ਼ੇਸ਼ਣ ਵਾਹਿਗੁਰੂ ਲਈ ਆਏ ਹਨ ਉਨ੍ਹਾਂ ਵਿਚ ਪਹਿਲਾ ਹੈ ਇਕ ਓਅੰਕਾਰ। ਸੋ ਸੱਚਾ ਪਾਤਸ਼ਾਹ ਇਕ ਹੈ- ਉਸਦੇ ਹੁੰਦਿਆਂ ਹੋਰ ਸਰਕਾਰਾਂ ਦੀ ਕੋਈ ਸਥਾਈ ਸਾਰਥਕਤਾ ਨਹੀਂ। ਉਸਦਾ ਨਿਆਂ ਸੱਚਾ ਹੈ- ਨਹੀਂ ਸਗੋਂ ਕਹਿਣਾ ਚਾਹੀਦਾ ਹੈ ਕਿ ਨਿਆਂ ਸੱਚਾ ਕੇਵਲ ਉਸੇ ਦਾ ਹੈ ਇਸ ਲਈ ਚਿੰਤਿਤ ਹੋਣ ਦੀ ਲੋੜ ਨਹੀਂ। ਚਿੰਤਾ ਕਰਨ ਚੋਰ ਅਤੇ ਠੱਗ। ਉਹ ਨਿਰਭਉ ਅਤੇ ਨਿਰਵੈਰ ਹੈ ਇਸ ਕਰਕੇ ਉਸ ਦੀ ਇਹ ਇੱਛਾ ਹੈ ਕਿ ਉਸਦੀ ਪਰਜਾ ਵੀ ਨਿਰਭਉ

ਅਤੇ ਨਿਰਵੈਰ ਹੋਵੇ। ਸੋ ਅਕਾਲਤਖ਼ਤ ਦਾ ਮੈਨੀਫੈਸਟੋ ਸੱਚੀ ਪਾਤਸ਼ਾਹੀ ਦੀ ਸਰਕਾਰ ਸਥਾਪਤ ਕਰਕੇ ਨਿਰਭਉ ਅਤੇ ਨਿਰਵੈਰ ਸਮਾਜ ਦਾ ਨਿਰਮਾਣ ਕਰਨਾ ਹੈ।

ਖ਼ਲੀਲ ਜਿਬਰਾਨ ਦੀ ਕਹਾਣੀ ਹੈ ਕਿ ਗੁਲਾਮ ਥੱਕ ਕੇ ਰੁੱਖ ਦੀ ਛਾਂ ਹੇਠ ਸੁੱਤਾ ਪਿਆ ਸੀ ਕਿ ਕਵੀ, ਕੁਝ ਲੋਕਾਂ ਨਾਲ ਉੱਧਰੋਂ ਦੀ ਲੰਘਿਆ। ਕਵੀ ਨੇ ਸਾਥੀਆਂ ਨੂੰ ਕਿਹਾ– 'ਖ਼ਾਮੋਸ਼। ਹੋ ਸਕਦਾ ਹੈ ਇਹ ਗੁਲਾਮ ਆਜ਼ਾਦੀ ਦਾ ਸੁਫ਼ਨਾ ਦੇਖ ਰਿਹਾ ਹੋਵੇ। ਉਸ ਨੂੰ ਸੌਣ ਦਿਉ।' ਲੋਕ ਚੁੱਪ ਚਾਪ ਲੰਘ ਗਏ ਤੇ, ਗੁਲਾਮ ਸੁੱਤਾ ਰਿਹਾ। ਫਿਰ ਉਧਰੋਂ ਪੈਗੰਬਰ ਆਪਣੇ ਮੁਰੀਦਾਂ ਸਮੇਤ ਲੰਘਿਆ ਤਾਂ ਕਿਸੇ ਨੇ ਕਿਹਾ, 'ਜੀ ਇਸ ਨੂੰ ਸੌਣ ਦਿਉ ਸ਼ਾਇਦ ਆਜ਼ਾਦੀ ਦਾ ਸੁਫ਼ਨਾ ਦੇਖ ਰਿਹਾ ਹੋਵੇ।' ਪੈਗੰਬਰ ਨੇ ਕਿਹਾ– 'ਨਹੀਂ। ਇਸ ਨੂੰ ਜਗਾਉ। ਸੁਫ਼ਨੇ ਨਾ ਲੈਣ ਦਿਉ। ਕਹੋ ਕਿ ਆਜ਼ਾਦੀ ਸੁੱਤਿਆਂ ਨਹੀਂ ਜਾਗਿਆਂ ਮਿਲਦੀ ਹੈ ਅਤੇ ਸੁਤੰਤਰਤਾ ਦੇ ਸੁਫ਼ਨਿਆਂ ਨਾਲੋਂ ਸੁਤੰਤਰਤਾ ਵਧੀਕ ਚੰਗੀ ਹੈ ਜੋ ਹਾਸਲ ਕਰਨੀ ਹੈ।'

ਅਕਾਲ ਤਖ਼ਤ ਦੀ ਸਥਾਪਨਾ ਸੁੱਤਿਆਂ ਨੂੰ ਜਗਾਉਣ ਦੇ ਮਨੋਰਥ ਹਿਤ ਕੀਤੀ ਗਈ। ਰੱਬ ਨੇ ਆਪਣੀ ਸ਼ਕਤੀ ਨੇਕ ਬੰਦਿਆਂ ਰਾਹੀਂ ਪ੍ਰਗਟਾਈ ਹੈ ਕਿਉਂਕਿ ਉਹ ਖ਼ੁਦ ਨੇਕ ਹੈ। ਇਸ ਤਰ੍ਹਾਂ ਕਿਉਂਕਿ ਉਹ ਸੱਚਾ ਪਾਤਸ਼ਾਹ ਹੈ ਇਸ ਲਈ ਸੱਚਾ ਇਨਸਾਫ਼ ਕਰੇਗਾ, ਇਨਸਾਫ਼ ਪਸੰਦ ਇਨਸਾਨਾਂ ਦਾ ਮਦਦਗਾਰ ਹੈ। ਗੁਰੂ ਗੋਬਿੰਦ ਸਿੰਘ ਜੀ ਦੁਆਰਾ 'ਵਾਹਿਗੁਰੂ ਜੀ ਕੀ ਫਤਿਹ' ਦਾ ਨਾਅਰਾ ਸੰਕੇਤ ਰੂਪ ਵਿਚ ਇਹ ਨਿਸ਼ਚਿਤ ਕਰਦਾ ਹੈ ਕਿ ਸੱਚਾ ਮਨੁੱਖ ਦੁੱਖ ਝਲ ਸਕਦਾ ਹੈ ਹਾਰਦਾ ਨਹੀਂ। ਉਸ ਦੀ ਜਦੋਂ ਜਿੱਤ ਹੁੰਦੀ ਹੈ ਤਾਂ ਕਿਉਂਕਿ ਨੇਕੀ ਦੇ ਗੁਣਾਂ ਦੀ ਜਿੱਤ ਹੋਈ ਇਸ ਕਰਕੇ ਜਿੱਤ ਨੂੰ ਉਹ ਆਪਣੀ ਨਹੀਂ ਵਾਹਿਗੁਰੂ ਜੀ ਕੀ ਫਤਿਹ ਮੰਨਦਾ ਹੈ।

ਖਾਲਸਾ ਸਕ੍ਰਿਯ ਹੋ ਕੇ ਅਕਾਲੀ ਸ਼ਕਤੀ ਦਾ ਸੂਚਕ ਕਿਵੇਂ ਬਣਦਾ ਹੈ, ਬਾਬਾ ਬੰਦਾ ਸਿੰਘ ਬਹਾਦਰ ਇਸ ਦੀ ਉਦਾਤ ਨਿਸ਼ਾਨੀ ਹੈ। ਗੁਰੂ ਦਸਮ ਪਾਤਸ਼ਾਹ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਜ਼ੁਲਮ ਦਾ ਖਾਤਮਾ ਕਰਨ ਲਈ ਪੰਜਾਬ ਜਾਣ ਦੀ ਆਗਿਆ ਦਿੱਤੀ ਤਾਂ ਬਾਬਾ ਬੰਦਾ ਸਿੰਘ ਨੇ ਹੱਥ ਜੋੜ ਅਰਜ ਕੀਤੀ, 'ਹੇ ਸੱਚੇ ਪਾਤਸ਼ਾਹ ਦੁਸ਼ਮਣ ਅਨੇਕ ਹਨ। ਮੈਂ ਕਿਵੇਂ ਟਾਕਰਾ ਕਰਾਂਗਾ? ਗੁਰੂ ਜੀ ਨੇ ਫੁਰਮਾਇਆ। ਇਸੇ ਲਈ ਟਾਕਰਾ ਕਰ ਸਕੋਂਗੇ ਕਿਉਂਕਿ ਦੁਸ਼ਮਣ ਅਨੇਕ ਹਨ, ਅਸੀਂ ਏਕ ਹਾਂ। ਨਿੱਤ ਅਰਦਾਸ ਕਰਨੀ ਕਿ ਅਸੀਂ ਅਨੇਕ ਨਾ ਹੋਈਏ। ਅਸੀਂ ਤਾਂ ਏਕ ਹੋਣਾ ਹੈ ਅਤੇ ਨੇਕ ਹੋਣਾ ਹੈ।' ਬਾਬਾ ਬੰਦਾ ਸਿੰਘ ਨੇ ਫਿਰ ਬੇਨਤੀ ਕੀਤੀ, 'ਸਹੀ ਹੈ ਮਹਾਰਾਜ। ਪਰ ਸ਼ਕਤੀਸ਼ਾਲੀ ਦੁਸ਼ਮਣ ਨਾਲ ਟੱਕਰ ਲੈਣ ਲਈ ਮੇਰੇ ਪਾਸ ਸਮਰੱਥਾ ਨਹੀਂ ਹੈ। ਮੈਂ ਸੁਣਿਆ ਹੈ ਗੁਰੂ ਘਰ ਵਿਚ ਅਨੇਕ ਕਰਾਮਾਤਾਂ ਅਤੇ ਸ਼ਕਤੀਆਂ ਹਨ। ਮੇਰੇ ਉੱਤੇ ਦਇਆ ਕਰੋ ਅਤੇ ਮੈਨੂੰ ਕਰਾਮਾਤਾਂ ਦਿਉ। ਗੁਰੂ ਜੀ ਨੇ ਫੁਰਮਾਇਆ ਗੁਰੂ ਘਰ ਵਿਚ ਨਿਰਸੰਦੇਹ ਬੇਅੰਤ

ਸ਼ਕਤੀਆਂ ਅਤੇ ਕਰਾਮਾਤਾਂ ਹਨ, ਇਸ਼ ਵਿਚ ਸ਼ੰਕਾ ਨਹੀਂ। ਪਰ ਸਭ ਸ਼ਕਤੀਆਂ ਅਸਾਂ ਖਾਲਸਾ ਜੀ ਨੂੰ ਸੌਂਪ ਦਿੱਤੀਆਂ ਹਨ। ਹੁਣ ਪੰਥ ਗੁਰੂ ਖਾਲਸਾ ਹੈ। ਜਦੋਂ ਕਦੀ ਸ਼ਕਤੀ ਦੀ ਜ਼ਰੂਰਤ ਪਵੇ ਗੁਰੂ ਪੰਥ ਪਾਸ ਫਰਿਆਦ ਕਰਨੀ ਤੁਹਾਨੂੰ ਅਨੰਤ ਅਕਾਲੀ ਸ਼ਕਤੀ ਦਾ ਪ੍ਰਕਾਸ਼ ਦਿਸੇਗਾ। ਯਾਦ ਰੱਖਣਾ, ਫਤਿਹ ਵਾਹਿਗੁਰੂ ਜੀ ਕੀ ਹੋਵੇਗੀ ਕਿਉਂਕਿ ਖਾਲਸਾ ਵਾਹਿਗੁਰੂ ਜੀ ਕਾ ਹੈ।'

ਅਕਾਲ ਤਖਤ ਅਤੇ ਹਰਿਮੰਦਰ ਸਾਹਿਬ ਇਕੋ ਥਾਂ ਆਹਮੋ-ਸਾਹਮਣੇ ਹੋਣ, ਇਹ ਕੋਈ ਇਤਫਾਕੀਆ ਘਟਨਾ ਨਹੀਂ। ਸਰੀਰ ਅਤੇ ਰੂਹ ਦਾ ਇਕ ਥਾਂ ਹੋਣਾ ਸੁਭਾਵਿਕ ਹੈ। ਹਰਿਮੰਦਰ ਖਾਲਸਾਈ ਰੂਹਾਨੀਅਤ ਦਾ ਸਾਗਰ ਹੈ ਅਤੇ ਅਕਾਲਤਖਤ ਪੰਥਕ ਲੌਕਿਕ ਸ਼ਕਤੀ ਦੀ ਚੱਟਾਨ ਹੈ। ਆਤਮਿਕ ਲੋੜਾਂ ਦੀ ਪੂਰਤੀ ਗੁਰਬਾਣੀ ਵਿਚੋਂ ਹੋ ਜਾਂਦੀ ਹੈ ਪਰ ਲੌਕਿਕ ਜ਼ਰੂਰਤਾਂ ਸਮੇਂ ਦੇ ਬਦਲਣ ਨਾਲ ਬਦਲਦੀਆਂ ਰਹਿੰਦੀਆਂ ਹਨ। ਸਰੀਰ ਲਈ ਗਰਮੀਆਂ ਅਤੇ ਸਰਦੀਆਂ ਵਿਚ ਵੱਖ ਵੱਖ ਪ੍ਰਕਾਰ ਦੇ ਲਿਬਾਸ ਦੀ ਲੋੜ ਹੈ। ਇਵੇਂ ਹੀ ਹਰ ਕੌਮ ਦੀਆਂ ਸਦਾਚਾਰਕ ਅਤੇ ਸਿਆਸੀ ਜ਼ਰੂਰਤਾਂ ਪੈਦਾ ਹੁੰਦੀਆਂ ਤੇ ਬਦਲਦੀਆਂ ਰਹਿੰਦੀਆਂ ਹਨ। ਸ੍ਰੀ ਅਕਾਲ ਤਖਤ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਹਾਨੀ ਵਿਧਾਨ ਵਿਚ ਰਹਿ ਕੇ ਆਪਣੀਆਂ ਇਨ੍ਹਾਂ ਲੋੜਾਂ ਦੀ ਉਚਿਤਤਾ ਦੀ ਨਿਸ਼ਾਨਦੇਹੀ ਕਰਨੀ ਹੈ ਅਤੇ ਉਨ੍ਹਾਂ ਦੀ ਪੂਰਤੀ ਲਈ ਕਦਮ ਚੁੱਕਣੇ ਹਨ।

ਵਿਅਕਤੀਗਤ ਜ਼ਰੂਰਤਾਂ ਅਤੇ ਸਮੱਸਿਆਵਾਂ ਨਾਲੋਂ ਕੌਮੀ ਮੰਤਵਾਂ ਨੂੰ ਪਹਿਲ ਦੇਣੀ ਕਿਉਂਕਿ ਅਤਿ ਆਵੱਸ਼ਕ ਹੈ ਇਸ ਕਰਕੇ ਅਕਾਲ ਤਖਤ ਵਿਅਕਤੀਵਾਦੀ ਹਵਸਾਂ ਖ਼ਤਮ ਕਰਕੇ ਪੰਥਕ ਜ਼ਿੰਮੇਵਾਰੀਆਂ ਪ੍ਰਤੀ ਸੁਚੇਤ ਕਰਦਾ ਹੈ।

ਭਾਈ ਗੁਰਦਾਸ ਜੀ ਰਾਜਨੀਤੀ ਨੂੰ ਧਰਮ ਦੀ ਤਾਬਿਆਦਾਰੀ ਵਿਚ ਰੱਖ ਕੇ ਇਸ ਨੂੰ ਧਰਮ ਦੀ ਵਾੜ ਆਖਦੇ ਹਨ। ਬਾਗ ਦੀ ਰਾਖੀ ਕਿੱਕਰ ਦੇ ਕੰਡੇ ਕਰਦੇ ਹਨ, ਚੰਦਨ ਦੀ ਰਾਖੀ ਸੱਪ ਕਰਦਾ ਹੈ ਅਤੇ ਦਰਵਾਜ਼ੇ ਦੀ ਰਾਖੀ ਜੰਦਰਾ ਕਰਦਾ ਹੈ।[5] ਇਸੇ ਪ੍ਰਕਾਰ ਧਰਮ ਦੀ ਰਾਖੀ ਲਈ ਰਾਜਨੀਤੀ ਦੀ ਲੋੜ ਵੀ ਪੈਂਦੀ ਹੈ। ਅਕਾਲ ਤਖਤ ਸਵੱਛ ਰਾਜਨੀਤਕ ਰੌਸ਼ਨੀ ਪ੍ਰਦਾਨ ਕਰਨ ਦਾ ਸਰੋਤ ਰਿਹਾ ਹੈ ਅਤੇ ਰਹੇਗਾ।

**ਹਵਾਲੇ:**

1. ਰਾਗ ਰਾਮਕਲੀ ਮ. 1, ਸ੍ਰੀ ਗੁਰੂ ਗ੍ਰੰਥ ਸਾਹਿਬ, 951.
2. ਦੇਸ਼ ਨਿਕਾਲੇ ਦਾ ਹੁਕਮ ਸੁਣਨ ਤੋਂ ਬਾਅਦ ਅਲੈਗਜੈਂਡਰ ਸੋਲਜੇਨਿਤਸਿਨ ਦਾ ਰੂਸੀ ਅਧਿਕਾਰੀਆਂ ਦੇ ਨਾਮ ਖੁੱਲ੍ਹਾ ਖ਼ਤ 1972.
3. ਬਿਲਾਵਲ ਕਬੀਰ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ, 856.
4. ਪਾਤਿਸ਼ਾਹੀ ੧੦ ਚੌਪਈ, ਸ੍ਰੀ ਦਸਮ ਗ੍ਰੰਥ।
5. ਭਾਈ ਗੁਰਦਾਸ ਜੀ, ਵਾਰ 26, ਪਉੜੀ 25.



# ਸਿੱਖ ਸੱਭਿਆਚਾਰ ਵਿਚ ਸਹਿਹੋਂਦ

ਵਿਅਕਤੀ ਅਤੇ ਸਮਾਜ ਦਾ ਵਿਹਾਰ ਨਿਸ਼ਚਿਤ ਕਰਨ ਹਿਤ ਦੋ ਪੱਖਾਂ ਤੋਂ ਅਧਿਐਨ ਕਰਨ ਉਪਰੰਤ ਅਸੀਂ ਕਿਸੇ ਨਿਰਣੇ ਤੇ ਅਪੜ ਸਕਦੇ ਹਾਂ।

1) ਉਹ ਸਿਧਾਂਤ, ਜਿਨ੍ਹਾਂ ਪ੍ਰਤੀ ਉਹ ਦੱਸਦਾ ਹੈ ਕਿ ਉਨ੍ਹਾਂ ਵਿਚ ਉਸਦਾ ਵਿਸ਼ਵਾਸ ਹੈ ਅਤੇ ਉਨ੍ਹਾਂ ਨੂੰ ਅਮਲ ਵਿਚ ਲਿਆਉਣ ਲਈ ਉਹ ਵਚਨਬਧ ਹੈ।

2) ਜਦੋਂ ਮੌਕਾ ਆਇਆ, ਕੀ ਉਸ ਵਿਅਕਤੀ/ਸਮਾਜ ਨੇ ਇਹ ਸਾਬਤ ਕੀਤਾ ਕਿ ਉਹ ਆਪਣੇ ਵਿਸ਼ਵਾਸਾਂ ਅਤੇ ਸਿਧਾਂਤਾਂ ਨੂੰ ਅਮਲ ਵਿਚ ਲਿਆਉਣ ਵਿਚ ਕਿਰਿਆਸ਼ੀਲ ਵੀ ਰਿਹਾ? ਭਾਵ, ਕੀ ਕਥਨੀ ਅਤੇ ਕਰਨੀ ਵਿਚ ਸੁਮੇਲ ਹੈ?

ਵਿਅਕਤੀ ਆਪਣੇ ਸੰਪਰਕ ਵਿਚ ਆਉਣ ਵਾਲੇ ਲੋਕਾਂ ਨੂੰ ਦੱਸਦਾ ਹੈ ਕਿ ਉਹ ਕੀ ਕੁਝ ਕਰ ਸਕਦਾ ਹੈ, ਪਰ ਲੋਕ ਉਸ ਨੂੰ ਉਸਦੇ ਭੂਤਕਾਲ ਨਾਲ ਜੋੜ ਕੇ ਦੇਖਦੇ ਹਨ ਕਿ ਉਸ ਨੇ ਕੀ ਕੀ ਕੀਤਾ। ਮੇਰੀਆਂ ਵਰਤਮਾਨ ਅਤੇ ਭਵਿੱਖ ਸੰਬੰਧੀ ਸ਼ੇਖੀਆਂ ਬੇਅਰਥ ਹਨ ਜੇ ਮੇਰਾ ਭੂਤਕਾਲ ਉਨ੍ਹਾਂ ਦੀ ਸਹੀ ਤਰਜ਼ਮਾਨੀ ਨਹੀਂ ਕਰਦਾ।

2. ਆਮ ਤੌਰ ਤੇ ਅਜਿਹਾ ਹੁੰਦਾ ਹੈ ਕਿ ਜਿਹੋ ਜਿਹੇ ਵਿਸ਼ਵਾਸਾਂ ਦਾ ਮਨੁੱਖ ਧਾਰਨੀ ਹੈ, ਹੌਲੀ ਹੌਲੀ ਉਹੋ ਜਿਹਾ ਬਣਨ ਵੱਲ ਉਸ ਦਾ ਰੁਝਾਨ ਬਣਦਾ ਜਾਂਦਾ ਹੈ। ਗੁਰਬਾਣੀ ਦਾ ਕਥਨ ਹੈ:

*ਜੈਸਾ ਸੇਵੈ ਤੈਸੋ ਹੋਇ।*

ਮੂਰਤੀ ਪੂਜਾ ਕਰਦਾ ਕਰਦਾ ਭਾਰਤਵਰਸ਼ ਪੱਥਰ ਵਾਂਗ ਜੜ੍ਹ ਹੋ ਗਿਆ ਸੀ, ਨਿਰਬਲ ਤੇ ਲਾਚਾਰ। ਗੁਰੂ ਸਾਹਿਬਾਨ ਨੇ ਈਸ਼ਵਰ ਨੂੰ ਅਕਾਲ ਕਿਹਾ ਅਤੇ ਉਸਦੇ ਪੈਰੋਕਾਰ ਅਕਾਲੀ ਅਖਵਾਏ। ਅਕਾਲ ਪੁਰਖ ਨੂੰ ਨਿਰਭਉ ਅਤੇ ਨਿਰਵੈਰ ਮੰਨਿਆ ਗਿਆ ਤਾਂ ਉਸ ਨੂੰ ਮੰਨਣ ਵਾਲੇ ਨਿਡਰ ਅਤੇ ਨਿਰਸੁਆਰਥੀ ਹੋਣੇ ਚਾਹੀਦੇ ਸਨ। ਇਸ ਕਸੌਟੀ ਉੱਤੇ ਕੀ ਸਿੱਖ ਸਮਾਜ ਸਹੀ ਉਤਰਿਆ?

ਸਿੱਖ ਸਿਧਾਂਤ ਹੇਠ ਲਿਖੇ ਆਧਾਰ ਉੱਪਰ ਉਸਰਿਆ ਹੈ :

1. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਉਪਦੇਸ਼
2. ਸ੍ਰੀ ਗੁਰੂ ਸਾਹਿਬਾਨ ਨੇ ਜੋ ਕੰਮ ਕਰਨ ਲਈ ਆਖੇ ਉਹ ਸ਼ੁਭ ਹਨ।
3. ਸ੍ਰੀ ਗੁਰੂ ਸਾਹਿਬਾਨ ਨੇ ਜੋ ਕੰਮ ਕੀਤੇ ਉਹ ਆਦਰਸ਼ ਹਨ।
4. ਸਿੱਖ ਇਤਿਹਾਸ ਵਿਚ ਉਕਰੀਆਂ ਉਹ ਸ਼ਾਨਦਾਰ ਰਵਾਇਤਾਂ ਜੋ ਸਿੱਖਾਂ ਨੇ ਪਾਈਆਂ ਤੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਦੀਆਂ ਅਨੁਸਾਰੀ ਹਨ, ਮੰਨਣਯੋਗ ਹਨ।

**ਵਰਣਵੰਡ ਅਤੇ ਧਰਮਵੰਡ ਮੁਕਤ** ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਨੀਤੀ ਇਸ ਗੱਲ ਦਾ ਸਬੂਤ ਹੈ ਕਿ ਮੱਧਯੁਗ ਦੇ ਭਾਰਤ ਵਿਚ ਹੀ ਨਹੀਂ ਦੁਨੀਆ ਵਿਚ ਅਜੇ ਧਾਰਮਿਕ ਸਾਂਝੀਵਾਲਤਾ ਅਤੇ ਸਹਿਣਸ਼ੀਲਤਾ ਕੇਵਲ ਖ਼ਿਆਲਾਂ ਵਿਚ ਮੌਜੂਦ ਹੋ ਸਕਦਾ ਹੈ ਹੋਵੇ, ਅਮਲ ਵਿਚ ਨਹੀਂ ਆਏ ਸਨ। ਏਸ਼ੀਆ ਵਿਚ ਇਕ ਪਾਸੇ ਇਸਲਾਮੀ ਮੂਲਵਾਦ ਦੂਜੇ ਪਾਸੇ ਯੋਰਪ ਅਤੇ ਉਸ ਤੋਂ ਬਾਹਰ ਮਸੀਹੀ ਮੂਲਵਾਦ ਆਪਸ ਵਿਚ ਇਕ ਦੂਜੇ ਨਾਲ ਖਹਿ ਰਹੇ ਸਨ। ਇਹ ਟਕਰਾਅ ਧਾਰਮਿਕ ਵੀ ਸੀ ਸਿਆਸੀ ਵੀ। ਭਾਰਤ ਵਿਚ ਜ਼ਬਰਦਸਤੀ ਇਸਲਾਮੀਕਰਨ ਕੀਤਾ ਜਾ ਰਿਹਾ ਸੀ ਜਿਸਦਾ ਜ਼ਿਕਰ ਗੁਰਬਾਣੀ ਵਿਚ ਮਿਲਦਾ ਹੈ ਅਤੇ ਯੋਰਪ ਵਿਚ ਧਾਰਮਿਕ ਤੇ ਸਰਕਾਰੀ ਦਮਨ ਤੋਂ ਕਿਸ ਪ੍ਰਕਾਰ ਲੋਕ ਪੀੜਿਤ ਹਨ ਇਸ ਦਾ ਬਿਰਤਾਂਤ ਵਿਟੋਰੀਓ ਅਲਫਾਇਰੀ ਦੀ ਪੁਸਤਕ ਆਫ ਟਿਰਿਨੀ ਵਿਚ ਵਿਸਥਾਰ ਨਾਲ ਦਿੱਤਾ ਮਿਲਦਾ ਹੈ।[1]

ਅਜਿਹੇ ਤਣਾਉਪੂਰਨ ਮਾਹੌਲ ਵਿਚ ਗੁਰੂ ਨਾਨਕ ਦੇਵ ਜੀ ਨੇ ਇਹ ਕਹਿਣ ਦੀ ਦਲੇਰੀ ਕੀਤੀ ਕਿ ਮਸਜਿਦ ਵਿਚ ਨਮਾਜ਼ ਅਦਾ ਕਰਨ ਅਤੇ ਮੰਦਰ ਵਿਚ ਪੂਜਾ ਕਰਨ ਵਿਚ ਕੋਈ ਫਰਕ ਨਹੀਂ ਹੈ। ਕਾਜ਼ੀ ਦੇ ਆਖਣ ਉੱਤੇ ਉਹ ਕੇਵਲ ਮਸਜਿਦ ਵਿਚ ਨਮਾਜ਼ ਅਦਾ ਕਰਨ ਹੀ ਨਹੀਂ ਗਏ ਸਗੋਂ ਮੱਕਾ ਸ਼ਰੀਫ਼ ਦੀ ਯਾਤਰਾ ਕੀਤੀ। ਹਿੰਦੂ ਪਰਿਵਾਰ ਵਿਚ ਪੈਦਾ ਹੋਏ ਵਿਅਕਤੀ ਲਈ ਹਰਦੁਆਰ ਬਨਾਰਸ ਜਾਂ ਕੁਰੂਕਸ਼ੇਤਰ ਆਦਿਕ ਤੀਰਥ ਅਸਥਾਨਾਂ ਉੱਤੇ ਜਾਣਾ ਤਾਂ ਸਮਝ ਵਿਚ ਆ ਸਕਦਾ ਸੀ ਪਰ ਇਸਲਾਮੀ ਦੇਸ਼ਾਂ ਦਾ ਦੌਰਾ ਕਰਕੇ ਉੱਥੋਂ ਦੇ ਧਾਰਮਿਕ ਸਥਾਨਾਂ ਦੀ ਯਾਤਰਾ ਅਤੇ ਧਾਰਮਿਕ ਹਸਤੀਆਂ ਨੂੰ ਮਿਲਣਾ, ਸੰਵਾਦ ਰਚਾਉਣਾ ਆਪਣੇ ਆਪ ਵਿਚ ਮਜ਼ਬੀ ਜਨੂੰਨ ਦੇ ਹਨੇਰੇ ਵਿਚ ਚਾਨਣ ਦੀ ਕਿਰਨ ਸੀ।

ਗੁਰੂ ਨਾਨਕ ਦੇਵ ਜੀ ਨੇ ਹਿੰਦੂ ਧਰਮ ਗ੍ਰੰਥਾਂ ਅਤੇ ਇਸਲਾਮਿਕ ਸਾਹਿਤ ਦਾ ਸਤਿਕਾਰ ਕੀਤਾ ਅਤੇ ਨਾਕਰਨਯੋਗ ਰਸਮਾਂ ਰੀਤਾਂ ਤੇ ਇਤਰਾਜ਼ ਕੀਤਾ। ਬਾਬਰ ਵੱਲੋਂ ਗੁਰੂ ਜੀ ਨੂੰ ਕੈਦ ਕੀਤੇ ਜਾਣ ਅਤੇ ਰਿਹਾਅ ਹੋਣ ਦਾ ਪੂਰਨ ਬਿਰਤਾਂਤ ਸਾਨੂੰ ਸਮਕਾਲੀ

ਸਾਹਿਤ ਵਿਚੋਂ ਪ੍ਰਾਪਤ ਨਹੀਂ ਹੁੰਦਾ ਪਰੰਤੂ ਅਜਿਹਾ ਸਪਸ਼ਟ ਹੈ ਕਿ ਉਨ੍ਹਾਂ ਨੇ ਜ਼ੁਲਮ ਦਾ ਵਿਰੋਧ ਕੀਤਾ ਅਤੇ ਬਾਮੁਸ਼ਕਤ ਕੈਦ ਭੁਗਤੀ। ਇਹ ਵਾਕਿਆ ਸਾਬਤ ਕਰਦਾ ਹੈ ਕਿ ਸਾਂਝੀਵਾਲਤਾ ਦਾ ਉਪਦੇਸ਼ ਕੇਵਲ ਜ਼ਬਾਨੀ ਕਲਾਮੀ ਨਹੀਂ, ਜੇ ਬਾਦਸ਼ਾਹ ਅਨੁਚਿਤ ਵਿਹਾਰ ਕਰ ਰਿਹਾ ਹੈ ਤਾਂ ਉਸ ਨੂੰ ਦੱਸਿਆ ਜਾਣਾ ਅਤੇ ਹਟਾਉਣਾ ਜ਼ਰੂਰੀ ਹੈ।

ਗੁਰੂ ਅੰਗਦ ਦੇਵ ਜੀ ਪਾਸ ਹਮਾਯੂੰ ਦਾ ਆਉਣਾ ਅਤੇ ਗੁਰੂ ਜੀ ਵੱਲੋਂ ਉਸਨੂੰ ਨਿਮਰ ਬਣਨ ਦਾ ਉਪਦੇਸ਼ ਫਿਰ ਇਸ ਤੱਥ ਨੂੰ ਦ੍ਰਿੜ੍ਹ ਕਰਵਾਉਂਦਾ ਹੈ ਕਿ ਭਰਾਤਰੀ ਭਾਵ ਵਿਚ ਬਾਦਸ਼ਾਹਾਂ ਵਾਲੀ ਆਕੜ ਤਿਆਗਣੀ ਉਨੀ ਹੀ ਜ਼ਰੂਰੀ ਹੈ ਜਿੰਨੀ ਧਾਰਮਿਕ ਨਫ਼ਰਤ ਤਿਆਗਣੀ।

ਗੁਰੂ ਅਰਜਨ ਦੇਵ ਜੀ ਨੇ ਜਿਸ ਗ੍ਰੰਥ ਦੀ ਬੀੜ ਬਨ੍ਹਵਾਈ ਉਸ ਨੂੰ ਸਿੱਖਾਂ ਦਾ ਗ੍ਰੰਥ ਆਖਣਾ ਭੁੱਲ ਹੋਵੇਗੀ। ਇਹ ਸਹੀ ਹੈ ਕਿ ਵਿਸ਼ਵ ਸਾਂਝੀਵਾਲਤਾ ਦੇ ਇਸ ਗ੍ਰੰਥ ਦਾ ਸਤਿਕਾਰ ਅਤੇ ਸੇਵਾ ਸੰਭਾਲ ਕੇਵਲ ਸਿੱਖਾਂ ਦਾ ਏਕਾਅਧਿਕਾਰ ਨਹੀਂ। ਭਾਰਤ ਵਿਚ ਮੌਜੂਦ ਸਿੱਖ ਸਥਾਨਾਂ ਦਾ ਸਰਵੇਖਣ ਕਰਦਿਆਂ ਮੈਂ 1977 ਵਿਚ ਕੋਟਕਪੁਰੇ ਨਿਹੰਗ ਸਿੰਘਾਂ ਦੀ ਛਾਉਣੀ ਗਿਆ। ਜਿਵੇਂ ਹੋਰ ਨਿਹੰਗਾਂ ਦੇ ਗੁਰਦੁਆਰਿਆਂ ਵਿਚ ਹੁੰਦਾ ਹੈ ਉੱਥੇ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਦੋਵੇਂ ਗ੍ਰੰਥ ਪ੍ਰਕਾਸ਼ ਕੀਤੇ ਹੋਏ ਸਨ। ਮੈਂ ਪੁੱਛਿਆ ਕਿ ਕੀ ਕਾਰਨ ਹੈ ਤੁਸੀਂ ਦਸਮ ਗ੍ਰੰਥ ਦਾ ਵੀ ਪ੍ਰਕਾਸ਼ ਨਾਲ ਕਰਦੇ ਹੋ ਜਦੋਂ ਕਿ ਸਿੱਖਾਂ ਦਾ ਗ੍ਰੰਥ ਤਾਂ ਗੁਰੂ ਗ੍ਰੰਥ ਸਾਹਿਬ ਹੈ। ਨਿਹੰਗ ਸਿੰਘ ਗ੍ਰੰਥੀ ਨੇ ਕਿਹਾ– ਇਹ ਤੁਹਾਡੀ ਭੁੱਲ ਹੈ। ਗੁਰੂ ਗ੍ਰੰਥ ਕੁੱਲ ਦੁਨੀਆ ਦਾ ਗ੍ਰੰਥ ਹੈ। ਸਿੱਖਾਂ ਦਾ ਗ੍ਰੰਥ ਦਸਮ ਗ੍ਰੰਥ ਹੈ। ਸਗਲ ਸੰਸਾਰ ਦੇ ਇਸ ਗ੍ਰੰਥ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਸੰਭਾਲ ਦਾ ਵੱਡਾ ਫਲ ਕੇਵਲ ਸਿੱਖ ਪ੍ਰਾਪਤ ਕਰ ਰਹੇ ਹਨ, ਇਹ ਠੀਕ ਹੈ ਪਰ ਇਸ ਗ੍ਰੰਥ ਉੱਤੇ ਕੇਵਲ ਉਨ੍ਹਾਂ ਦਾ ਅਧਿਕਾਰ ਹੈ ਇਹ ਗਲਤ ਹੈ।

ਗੁਰੂ ਗੋਬਿੰਦ ਸਿੰਘ ਜੀ ਨੂੰ ਇੱਕ ਵਾਰ ਸਿੱਖਾਂ ਨੇ ਸੁਝਾਅ ਦਿੱਤਾ ਕਿ ਮੁਗਲ ਸ਼ਾਸਕ ਬੱਚਿਆਂ ਅਤੇ ਬਿਰਧਾਂ ਦਾ ਕਤਲ ਅਤੇ ਇਸਤਰੀਆਂ ਨੂੰ ਅਪਮਾਨਿਤ ਕਰਦੇ ਹਨ, ਜਦੋਂ ਤੱਕ ਅਸੀਂ ਇਵੇਂ ਹੀ ਕਰਕੇ ਬਦਲਾ ਨਹੀਂ ਲੈਂਦੇ ਤਦ ਤੱਕ ਉਨ੍ਹਾਂ ਨੇ ਇਹ ਅੱਤਿਆਚਾਰ ਬੰਦ ਨਹੀਂ ਕਰਨੇ। ਗੁਰੂ ਜੀ ਨੇ ਫੁਰਮਾਇਆ– ਅਸੀਂ ਨੀਚਾਂ ਦੀ ਰੀਸ ਨਹੀਂ ਕਰਨੀ। ਮੈਂ ਇਸ ਦੀ ਇਜਾਜ਼ਤ ਨਹੀਂ ਦਿਆਂਗਾ। ਚੰਗੀਆਂ ਗੱਲਾਂ ਭਾਵੇਂ ਦੁਸ਼ਮਣ ਦੀਆਂ ਵੀ ਹੋਣ, ਸਿਖਾਂਗੇ ਅਤੇ ਮਾੜੀਆਂ ਰਵਾਇਤਾਂ, ਭਾਵੇਂ ਆਪਣਿਆਂ ਨੇ ਪਾਈਆਂ ਹੋਣ ਤਿਆਗਾਂਗੇ।

*'ਸੁਣ ਸਤਿਗੁਰ ਬੋਲੇ ਇਮ ਬੇਰੇ॥*
*ਹਮ ਲੇ ਜਾਹੋ ਪੰਥ ਉਚੇਰੇ॥'*

ਕਾਜ਼ੀ ਨੂਰ ਮੁਹੰਮਦ ਦੇ ਜੰਗਨਾਮੇ ਵਿਚ ਮਿਸਲਾਂ ਵੇਲੇ ਦੇ ਸਰਦਾਰਾਂ ਦੇ ਇਖਲਾਕ ਦੀਆਂ ਕਈ ਝਲਕਾਂ ਦੇਖਣ ਨੂੰ ਮਿਲਦੀਆਂ ਹਨ।

ਅਜਿਹਾ ਕੀ ਕਾਰਨ ਹੈ ਕਿ ਧਰਮ ਗ੍ਰੰਥਾਂ ਵਿਚ ਭਾਈਚਾਰਕ ਸਾਂਝ ਬਣਾਈ ਰੱਖਣ ਦੀ ਹਦਾਇਤ ਦੇ ਬਾਵਜੂਦ ਨਫ਼ਰਤ ਵਧਦੀ ਗਈ ? ਇਸ ਦੇ ਹੇਠ ਲਿਖੇ ਕਾਰਨ ਹਨ:

1. ਹਰ ਮਨੁੱਖ ਇਹ ਸਮਝਦਾ ਕਿ ਹੱਲ ਕੇਵਲ ਮੇਰੇ ਧਰਮ ਵਿਚ ਪ੍ਰਾਪਤ ਹੈ।
2. ਕਿਉਂਕਿ ਮੇਰਾ ਧਰਮ ਸਭ ਤੋਂ ਉੱਤਮ ਹੈ ਇਸ ਕਰਕੇ ਬਾਕੀ ਦੇ ਧਰਮ ਅਤੇ ਵਿਸ਼ਵਾਸ ਫ਼ਜ਼ੂਲ ਹਨ ਤੇ ਮੂਰਖਾਂ ਦਾ ਕੰਮ ਹਨ।
3. ਪ੍ਰਸ਼ਾਸਨ ਸਮਝਦਾ ਹੈ ਕਿ ਕਿਉਂਕਿ ਹੁਕਮਰਾਨ ਦਾ ਧਰਮ ਸਭ ਤੋਂ ਵਧੀਆ ਹੈ ਇਸ ਕਰਕੇ ਤਾਕਤ ਰਾਹੀਂ ਇਸ ਧਰਮ ਨੂੰ ਲਾਗੂ ਕੀਤਾ ਜਾਣਾ ਜ਼ਰੂਰੀ ਹੈ।
4. ਉਪਰੋਕਤ ਤਿੰਨੇ ਕੰਮ ਕਰਦਿਆਂ ਮਨੁੱਖ ਇਹ ਸਮਝਦਾ ਹੈ ਕਿ ਅਜਿਹਾ ਕਰਨ ਨਾਲ ਉਹ ਆਪਣੇ ਧਰਮ ਦੀ ਵੱਡੀ ਸੇਵਾ ਕਰ ਰਿਹਾ ਹੈ ਜਿਸ ਨਾਲ ਰੱਬ ਦੀ ਪ੍ਰਸੰਨਤਾ ਮਿਲੇਗੀ। ਜ਼ੁਲਮ ਕਰਨ ਨੂੰ ਵੀ ਪੁੰਨ ਕਾਰਜ ਸਮਝਿਆ ਜਾਂਦਾ ਹੈ।

ਮੁਗਲ ਹੁਕਮਰਾਨ ਹਜ਼ਾਰਾਂ ਦੀ ਗਿਣਤੀ ਵਿਚ ਜਦੋਂ ਕਾਫਰਾਂ ਦਾ ਕਤਲ ਕਰਦੇ ਸਨ ਤਾਂ ਕਾਜ਼ੀਆਂ ਵੱਲੋਂ ਸਨਮਾਨ ਕੀਤਾ ਜਾਂਦਾ ਸੀ।

ਸ਼ੇਖ ਸਾਅਦੀ ਦੀ ਪੁਸਤਕ ਗੁਲਿਸਤਾਂ ਵਿਚੋਂ ਇਕ ਹਵਾਲਾ ਮਨੁੱਖ ਦੇ ਧਾਰਮਿਕ ਹੰਕਾਰ ਉੱਤੇ ਝਾਤ ਪੁਆਉਂਦਾ ਹੈ। ਲਿਖਦੇ ਹਨ– 'ਇੱਕ ਦਿਨ ਮੈਂ ਪਿਤਾ ਜੀ ਨੂੰ ਕਿਹਾ– ਸੁਣਿਆ ਹੈ ਸਾਰੀ ਰਾਤ ਕੁਰਾਨ ਸ਼ਰੀਫ ਦਾ ਪਾਠ ਕਰਨ ਦਾ ਵੱਡਾ ਪੁੰਨ ਹੈ। ਪਿਤਾ ਜੀ ਨੇ ਕਿਹਾ ਹਾਂ ਤੂੰ ਸਹੀ ਸੁਣਿਆ ਹੈ। ਮੈਂ ਕਿਹਾ ਫਿਰ ਕਿਉਂ ਨਾ ਆਪਾਂ ਅੱਜ ਰਾਤ ਨੂੰ ਪਾਠ ਕਰੀਏ ? ਪਿਤਾ ਜੀ ਖ਼ੁਸ਼ ਹੋਏ ਅਤੇ ਮੰਨ ਗਏ। ਅਸੀਂ ਰਾਤ ਪੈਣ ਤੇ ਛੱਤ ਉੱਤੇ ਚੜ੍ਹ ਕੇ ਪਾਠ ਕਰਨਾ ਸ਼ੁਰੂ ਕਰ ਦਿੱਤਾ। ਕਾਫ਼ੀ ਦੇਰ ਪਾਠ ਕਰਦਿਆਂ ਜਦੋਂ ਥੱਕ ਗਏ ਤਾਂ ਪਿਤਾ ਜੀ ਨੇ ਕਿਹਾ ਪਹਿਲੋਂ ਦੁੱਧ ਪੀ ਲਉ ਮੁੜ ਕੇ ਫਿਰ ਪਾਠ ਸ਼ੁਰੂ ਕਰ ਦਿਆਂਗੇ। ਮੈਂ ਦੁੱਧ ਪੀਦਿਆਂ ਇੱਧਰ ਉੱਧਰ ਦੇਖਿਆ। ਲੋਕ ਸੌਂ ਗਏ ਸਨ। ਮੈਂ ਕਿਹਾ– ਪਿਤਾ ਜੀ ਦੇਖੋ, ਲੋਕ ਕਿਵੇਂ ਪਸ਼ੂਆਂ ਵਾਂਗ ਸੁੱਤੇ ਪਏ ਹਨ। ਇਹ ਪਾਠ ਕਿਉਂ ਨਹੀਂ ਕਰਦੇ ? ਪਿਤਾ ਜੀ ਨੇ ਕਿਹਾ– ਪੁੱਤਰ ਨਿੰਦਿਆ ਕਰਨ ਨਾਲੋਂ ਤਾਂ ਇਹੀ ਚੰਗਾ ਹੁੰਦਾ ਕਿ ਤੂੰ ਵੀ ਪਾਠ ਨਾ ਕਰਦਾ। ਪਾਠ ਕਰਨ ਦਾ ਜਿੰਨਾ ਪੁੰਨ ਹੈ, ਨਿੰਦਿਆ ਕਰਨਾ ਉਸ ਤੋਂ ਕਿਤੇ ਵੱਡਾ ਪਾਪ ਹੈ। '

**ਸਹਿਹੋਂਦ ਦੀ ਜ਼ਰੂਰਤ**

ਸਾਰੀ ਦੁਨੀਆ ਕਦੀ ਆਸਤਕ ਨਹੀਂ ਰਹੀ। ਹਰ ਜ਼ਮਾਨੇ ਵਿਚ ਅਜਿਹੇ ਮਨੁੱਖ ਹੋਏ ਹਨ ਜਿਹੜੇ ਪਰੰਪਰਾ ਨੂੰ ਤੋੜਦੇ ਰਹੇ ਹਨ ਅਤੇ ਰਵਾਇਤਾਂ ਵਿਚ ਵਿਸ਼ਵਾਸ

ਨਹੀਂ ਰੱਖਦੇ। ਅਸਲ ਵਿਚ ਹਰ ਨਵਾਂ ਧਰਮ ਪੁਰਾਣੇ ਰੱਬ ਨੂੰ ਨਵਾਂ ਚੈਲੰਜ ਹੀ ਹੁੰਦਾ ਹੈ। ਨਾਸਤਿਕ ਲੋਕਾਂ ਦੀ ਗਿਣਤੀ ਧਾਰਮਿਕ ਲੋਕਾਂ ਦੇ ਮੁਕਾਬਲੇ ਘੱਟ ਰਹੀ ਅਤੇ ਉਹ ਧਾਰਮਿਕ ਲੋਕਾਂ ਵਾਂਗ ਜਥੇਬੰਦ ਵੀ ਨਹੀਂ ਹੋ ਸਕੇ। ਕਾਰਲ ਮਾਰਕਸ ਨੇ ਆਪਣੇ ਆਰਥਿਕ ਸਿਧਾਂਤ ਦੀ ਨੀਂਹ ਨਾਸਤਿਕਤਾ ਉੱਪਰ ਰੱਖੀ ਅਤੇ ਧਰਮ ਨੂੰ ਗਰੀਬੀ ਦਾ ਵੱਡਾ ਕਾਰਨ ਦੱਸਿਆ। ਮਾਰਕਸਵਾਦ ਨਾਸਤਿਕ ਲੋਕਾਂ ਦੀ ਜ਼ਬਰਦਸਤ ਜਥੇਬੰਦੀ ਬਣ ਗਿਆ। ਜਿੱਥੇ ਨਾਸਤਿਕਾਂ ਦਾ ਤ੍ਰਿਸਕਾਰ ਹੁੰਦਾ ਸੀ, ਲਗਭਗ ਅੱਧੀ ਦੁਨੀਆ ਆਪਣੇ ਆਪ ਨੂੰ ਨਾਸਤਿਕ ਅਖਵਾਉਣ ਵਿਚ ਫ਼ਖ਼ਰ ਮਹਿਸੂਸ ਕਰਨ ਲੱਗੀ। ਪਹਿਲੋਂ ਇਕ ਧਰਮ ਦੀ ਦੂਜੇ ਧਰਮ ਨਾਲ ਟੱਕਰ ਸੀ। ਹੁਣ ਆਸਤਕਾਂ ਦੀ ਨਾਸਤਕਾਂ ਨਾਲ ਟੱਕਰ ਹੋ ਗਈ। ਧਾਰਮਿਕ ਫਿਰਕਿਆਂ ਦੇ ਜ਼ਿੰਮੇਵਾਰ ਲੋਕਾਂ ਨੇ ਮਹਿਸੂਸ ਕੀਤਾ ਕਿ ਜੇ ਆਪਣੀ ਪੁਣਛਾਣ ਕਰਕੇ ਮੌਜੂਦ ਨੁਕਸਾਂ ਨੂੰ ਦੂਰ ਨਾ ਕੀਤਾ ਤਾਂ ਲੋਕ ਧਰਮ ਛੱਡ ਜਾਣਗੇ। ਹੁਣ ਦਾਅਵਾ ਕਰਨ ਦੀ ਥਾਂ ਕਿ ਮੇਰਾ ਧਰਮ ਦੂਜੇ ਧਰਮ ਨਾਲੋਂ ਵਧੀਆ ਹੈ, ਇਹ ਦਾਅਵਾ ਕੀਤਾ ਜਾਣ ਲੱਗਾ ਕਿ ਆਸਤਕ ਹੋਣਾ ਨਾਸਤਕ ਹੋਣ ਨਾਲੋਂ ਚੰਗਾ ਹੈ। ਵਰਤਮਾਨ ਸਮੇਂ ਵਿਚ ਇੱਥੋਂ ਹੀ ਧਾਰਮਿਕ ਸਦਭਾਵਨਾ ਦੀ ਜ਼ਰੂਰਤ ਦਾ ਮੁੱਢ ਬੱਝਾ ਹੈ।

ਵਿਗਿਆਨ ਦੇ ਪਸਾਰ ਨਾਲ ਚਾਹੀਦਾ ਤਾਂ ਇਹ ਸੀ ਕਿ ਧਰਮ ਦੇ ਨਾਮ ਤੇ ਮਿੱਤਰਤਾ ਹਮਦਰਦੀ ਅਤੇ ਵਿਸ਼ਵ ਭਾਈਚਾਰੇ ਜਿਹੇ ਮੰਗਲਮਈ ਵਿਚਾਰ ਪੈਦਾ ਹੁੰਦੇ ਪਰ ਅਜਿਹਾ ਨਹੀਂ ਹੋਇਆ। ਅਸੀਂ ਦੇਖ ਰਹੇ ਹਾਂ ਮੂਲਵਾਦ ਫਿਰ ਸਿਰ ਚੁੱਕ ਰਿਹਾ ਹੈ। ਮਨੁੱਖ ਆਪਣੇ ਹੰਕਾਰ ਉੱਤੇ ਕਾਬੂ ਨਹੀਂ ਪਾ ਰਿਹਾ। ਉਸ ਨੇ ਆਪਣਾ ਗੁੱਸਾ ਹਰ ਹੀਲੇ ਪ੍ਰਗਟ ਕਰਨਾ ਹੈ। ਲੜਨ ਲਈ ਹੋਰ ਕੁਝ ਹੱਥ ਨਹੀਂ ਲੱਗਾ ਤਾਂ ਚਲੋ ਦੂਜੇ ਧਰਮ ਦੇ ਲੋਕਾਂ ਉੱਤੇ ਹੱਥ ਖੋਲ੍ਹੋ। ਫਿਰਕੂ ਦੰਗਿਆਂ ਦੀਆਂ ਅੱਗਾਂ ਨਿੱਤ ਮਨੁੱਖੀ ਚਰਬੀ ਨਾਲ ਬਲ ਰਹੀਆਂ ਹਨ।

ਇਤਿਹਾਸ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਧਾਰਮਿਕ ਸਹਿਹੋਂਦ ਦੇ ਤਿੰਨ ਪੱਖ ਰਹੇ ਹਨ:

1. ਤਾਕਤਵਰ ਲੋਕਾਂ ਨੇ ਕਮਜ਼ੋਰਾਂ ਨੂੰ ਲੜ ਕੇ, ਜਿੱਤ ਕੇ ਆਪਣੇ ਵਿਚ ਮਿਲਾ ਲਿਆ ਤੇ ਹੌਲੀ ਹੌਲੀ ਉਹ ਪੂਰੀ ਤਰ੍ਹਾਂ ਹੁਕਮਰਾਨਾਂ ਦੇ ਧਰਮ ਵਿਚ ਜਜ਼ਬ ਹੋ ਗਏ। ਦੂਜਾ ਧਰਮ ਰਿਹਾ ਹੀ ਨਾ ਇਸ ਕਰਕੇ ਸਦਭਾਵਨਾ ਦੀ ਲੋੜ ਨਾ ਰਹੀ। ਮੁਸਲਮਾਨਾਂ ਨੇ ਬਹੁਤ ਥਾਵਾਂ ਤੇ ਅਜਿਹਾ ਕੀਤਾ।
2. ਪ੍ਰੇਮ ਪੂਰਬਕ ਦੂਜੇ ਧਰਮ ਦੇ ਲੋਕਾਂ ਨੂੰ ਇਹ ਜਤਾ ਦੇਣਾ ਸੀ ਕਿ ਮੇਰਾ ਧਰਮ ਚੰਗਾ ਹੈ ਤੇ ਕਮਜ਼ੋਰ ਲਤਾੜਿਆਂ ਲੋਕਾਂ ਲਈ ਕਲਿਆਣਕਾਰੀ ਹੈ। ਆਪਣੇ ਆਪ ਲੋਕ ਖਿਚੇ ਚਲੇ ਆਉਂਦੇ। ਸਭ ਤੋਂ ਪਹਿਲਾਂ ਬੋਧੀਆਂ ਨੇ ਪ੍ਰੇਮ ਨਾਲ

ਸ਼ੂਦਰਾਂ ਨੂੰ ਆਪਣੇ ਵਿਚ ਮਿਲਾਇਆ। ਫਿਰ ਸੂਫ਼ੀਆਂ, ਮਸੀਹੀਆਂ ਅਤੇ ਸਿੱਖਾਂ ਨੇ ਅਜਿਹਾ ਕੀਤਾ। ਬਹੁਤ ਵੱਡੀ ਗਿਣਤੀ ਵਿਚ ਲੋਕ ਨਵਿਆਂ ਧਰਮਾਂ ਵਿਚ ਆ ਰਲੇ।

3. ਧਾਰਮਿਕ ਸਹਿਹੋਂਦ ਦਾ ਤੀਜਾ ਪੱਖ ਇਹ ਵੀ ਰਿਹਾ ਹੈ ਕਿ ਇਕ ਧਾਰਮਿਕ ਧੜਾ ਦੂਜੇ ਦੇ ਸੰਪਰਕ ਵਿਚ ਆਏ ਹੀ ਨਾ। ਨਾ ਨਫ਼ਰਤ ਕਰੋ ਨਾ ਨਫ਼ਰਤ ਘਟਾਉਣ ਦਾ ਯਤਨ ਕਰੋ। ਪਾਰਸੀਆਂ ਦਾ ਸਮਾਜ ਅਜਿਹਾ ਹੀ ਬੰਦ ਸਮਾਜ ਹੈ ਜੋ ਸਿਮਟ ਕੇ ਰਹਿੰਦਾ ਹੈ। ਬ੍ਰਾਹਮਣ ਅੱਜ ਵੀ ਦੂਜੇ ਧਰਮਾਂ ਵਾਲਿਆਂ ਦੇ ਘਰ ਆਨਾ ਜਾਣਾ ਜਾਂ ਖਾਣਾ ਪੀਣਾ ਪਸੰਦ ਨਹੀਂ ਕਰਦੇ। ਯਹੂਦੀਆਂ ਦਾ ਅਜਿਹਾ ਹੀ ਰੁਝਾਣ ਰਿਹਾ ਹੈ।

ਗੁਰਮਤਿ ਵਿਚ ਜ਼ਬਰਦਸਤੀ ਧਰਮ ਪਰਿਵਰਤਨ ਦਾ ਨਾ ਕਦੀ ਰੁਝਾਣ ਰਿਹਾ ਨਾ ਸਾਨੂੰ ਇਸ ਦੀ ਇਤਿਹਾਸ ਵਿਚੋਂ ਮਿਸਾਲ ਮਿਲਦੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਮੁਸਲਮਾਨਾਂ ਉੱਤੇ ਜ਼ੁਲਮ ਹੋਣ ਦੀ ਸੰਭਾਵਨਾ ਸੀ ਕਿਉਂਕਿ ਸਿੱਖਾਂ ਉੱਤੇ ਮੁਗਲਾਂ ਦੇ ਅਤਿਆਚਾਰਾਂ ਦੇ ਜ਼ਖ਼ਮ ਅਜੇ ਅੱਲੇ ਸਨ ਪਰ ਅਜਿਹਾ ਨਹੀਂ ਹੋਇਆ। ਮਸਜਿਦਾਂ ਢਾਹੇ ਜਾਣ ਦਾ ਕੋਈ ਜ਼ਿਕਰ ਨਹੀਂ। ਇਸ ਰਾਜ ਵਿਚ ਅੱਡ ਧਰਮਾਂ ਦੇ ਬੇਕਸੂਰ ਲੋਕਾਂ ਨੂੰ ਸਜ਼ਾਵਾਂ ਦੇਣੀਆਂ ਤਾਂ ਦਰਕਿਨਾਰ, ਇਖਲਾਕੀ ਕੈਦੀਆਂ ਨੂੰ ਵੀ ਫਾਂਸੀ ਦੀ ਸਜ਼ਾ ਨਹੀਂ ਦਿੱਤੀ ਗਈ। ਵਰਤਮਾਨ ਸਮੇਂ ਵਿਚ ਸਿੱਖ ਜਥੇਬੰਦੀਆਂ ਦੇ ਨਾਮ ਤੇ ਮਾਸੂਮ ਲੋਕਾਂ ਦੇ ਕੀਤੇ ਜਾਂਦੇ ਕਤਲ ਸਿੱਖ ਸਿਧਾਂਤ ਅਤੇ ਸਿੱਖ ਪਰੰਪਰਾ ਦੀ ਉਲੰਘਣਾ ਹੈ। ਇਕ ਹੋਰ ਅਲੋਕਾਰੀ ਰੁਝਾਣ ਦੇਖਣ ਵਿਚ ਆ ਰਿਹਾ ਹੈ। ਜਿਹੜੇ ਸਿੱਖ ਕੋਈ ਸਮਾਜਕ ਗਲਤੀ ਕਰਦੇ ਹਨ ਉਨ੍ਹਾਂ ਨੂੰ ਸਜ਼ਾ ਵਜੋਂ ਅੰਮ੍ਰਿਤ ਛਕਣ ਲਈ ਆਖਿਆ ਜਾਂਦਾ ਹੈ। ਅੰਮ੍ਰਿਤ ਛਕਣਾ ਵੱਡਿਆਂ ਨਸੀਬਾਂ ਵਾਲਿਆਂ ਦਾ ਕਰਮ ਸਮਝਿਆ ਜਾਂਦਾ ਸੀ ਪਰ ਹੁਣ ਇਸ ਨੂੰ ਸਜ਼ਾ ਬਣਾ ਦੇਣਾ ਇਕਦਮ ਅਯੋਗ ਹੈ। ਗੁਰੂ ਸਾਹਿਬਾਨ ਦੇ ਸਮੇਂ ਵਿਚ ਲਿਖ ਕੇ ਤੇ ਬੋਲ ਕੇ ਗੁਰਬਾਣੀ ਦਾ ਪ੍ਰਚਾਰ ਕਰਨ ਵਾਲਿਆਂ ਦਾ ਸਤਿਕਾਰ ਕੀਤਾ ਜਾਂਦਾ ਸੀ। ਹੁਣ ਪਿੱਛੇ ਜਿਹੇ ਇਕ ਖਾੜਕੂ ਜਥੇਬੰਦੀ ਨੇ ਅਖਬਾਰਾਂ ਵਿਚ ਹੁਕਮ ਦਿੱਤਾ ਸੀ ਕਿ ਅਖਬਾਰਾਂ ਰਸਾਲਿਆਂ ਵਿਚ ਛਪਦੇ ਲੇਖਾਂ ਵਿਚ ਗੁਰਬਾਣੀ ਦੀਆਂ ਪੰਕਤੀਆਂ ਦੇਣੀਆਂ ਬੰਦ ਕੀਤੀਆਂ ਜਾਣ ਕਿਉਂਕਿ ਰੱਦੀ ਵਿਚ ਵਿਕਦੇ ਕਾਗਜਾਂ ਵਿਚ ਇਹ ਪੰਕਤੀਆਂ ਵੀ ਚਲੀਆਂ ਜਾਂਦੀਆਂ ਹਨ ਅਤੇ ਇਨ੍ਹਾਂ ਦਾ ਨਿਰਾਦਰ ਹੁੰਦਾ ਹੈ। ਇਨ੍ਹਾਂ ਸਤਰਾਂ ਦੇ ਕੇਵਲ ਭਾਵ ਅਰਥ ਦੇ ਦਿੱਤੇ ਜਾਇਆ ਕਰਨ। ਬ੍ਰਾਹਮਣਵਾਦ ਦਾ ਵਿਰੋਧ ਕਰਨ ਵਾਲੇ ਜਥਿਆਂ ਵਿਚ ਕਿਸ ਕਦਰ ਬ੍ਰਾਹਮਣਵਾਦ ਦਾ ਰੁਝਾਣ ਪਸਰ ਰਿਹਾ ਹੈ ਇਹ ਉਸ ਦੀ ਇਕ ਉਦਾਹਰਣ ਹੈ।

ਭਾਸ਼ਾਵਾਂ ਨੂੰ ਅੰਤਰ ਧਾਰਮਿਕ ਸਾਂਝੀਵਾਲਤਾ ਦੇ ਰਸਤੇ ਵਿਚ ਬੜਾ ਵੱਡਾ ਰੋੜਾ ਬਣਾਇਆ ਗਿਆ। ਮੁਸਲਮਾਨਾਂ ਦਾ ਐਲਾਨ ਹੈ ਕਿ ਅਰਬੀ ਤੋਂ ਵਧੀਆ ਕੋਈ ਜ਼ਬਾਨ ਨਹੀਂ ਤੇ ਹਿੰਦੂਆਂ ਲਈ ਸੰਸਕ੍ਰਿਤ ਦੇਵਬਾਣੀ ਹੈ ਬਾਕੀ ਸਭ ਬੋਲੀਆਂ ਇਸ ਸਾਹਮਣੇ ਤੁੱਛ ਹਨ। ਇਸੇ ਮੁੱਦੇ ਤੇ ਅੱਗਾਂ ਲੱਗ ਜਾਂਦੀਆਂ ਹਨ। ਪਾਕਿਸਤਾਨ ਵਿਚ ਜਮੀਲ ਅਹਿਮਦਪਾਸ਼ਾ ਨੇ ਆਪਣੇ ਇਕ ਨਿਬੰਧ ਵਿਚ ਲਿਖਿਆ ਸੀ ਕਿ ਮੁਸਲਮਾਨ ਅਰਬੀ ਨੂੰ ਪਵਿੱਤਰ ਬੋਲੀ ਸਮਝਦੇ ਹਨ ਕਿਉਂਕਿ ਇਹ ਕੁਰਾਨ ਦੀ ਬੋਲੀ ਯਾਨੀ ਕਿ ਪੈਗੰਬਰ ਮੁਹੰਮਦ ਦੀ ਬੋਲੀ ਹੈ। ਇਹ ਮੁਹੰਮਦ ਦੀ ਬੋਲੀ ਹੈ, ਕੀ ਇਸ ਕਰਕੇ ਇਹ ਪਵਿੱਤਰ ਹੈ? ਪਰ ਮੁਹੰਮਦ ਦੇ ਦੁਸ਼ਮਣਾਂ ਦੀ ਵੀ ਇਹੋ ਬੋਲੀ ਸੀ, ਫਿਰ ਇਹ ਪਵਿੱਤਰ ਕਿਵੇਂ ਹੋ ਗਈ?

ਸਿੱਖ ਸੱਭਿਆਚਾਰ ਵਿਚ ਸੰਗਤ ਅਤੇ ਪੰਗਤ ਦਾ ਸਤਿਕਾਰ, ਸਭ ਬੋਲੀਆਂ ਅਤੇ ਧਰਮਾਂ ਦਾ ਸਤਿਕਾਰ ਇਹ ਸਾਬਤ ਕਰਦਾ ਹੈ ਕਿ ਗੁਰੂ ਸਾਹਿਬਾਨ ਦੇ ਆਦਰਸ਼ ਤਾਂ ਉੱਚੇ ਸਨ ਹੀ, ਸਿੱਖਾਂ ਨੇ ਸ਼ਾਨਦਾਰ ਇਤਿਹਾਸਕ ਰਵਾਇਤਾਂ ਪਾ ਕੇ ਉਨ੍ਹਾਂ ਆਦਰਸ਼ਾਂ ਨੂੰ ਕਾਇਮ ਰੱਖਿਆ। ਕੇਵਲ ਅਮਨ ਦੇ ਸਮੇਂ ਨਹੀਂ ਖ਼ੂਨੀ ਜੰਗਾਂ ਸਮੇਂ ਵੀ ਰੱਬ ਸੱਚੇ ਦਾ ਖ਼ੌਫ਼ ਮਨ ਵਿਚ ਰੱਖ ਕੇ ਮਨੁੱਖਤਾ ਦਾ ਨਿਰਾਦਰ ਨਹੀਂ ਕੀਤਾ। ਜੇ ਕਿਤੇ ਸਾਨੂੰ ਵਰਤਮਾਨ ਸਮੇਂ ਵਿਚ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਅਸੀਂ ਉੱਚੀਆਂ ਨੀਤੀਆਂ ਦੇ ਪਾਲਣ ਵਿਚ ਗਲਤੀਆਂ ਹੁੰਦੀਆਂ ਦੇਖ ਰਹੇ ਹਾਂ ਤਾਂ ਚੇਤੰਨ ਬੁੱਧੀਜੀਵੀ ਵਰਗ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਸਹੀ ਰਸਤਾ ਚੁਣੇ ਅਤੇ ਦੱਸੇ। ਇਸੇ ਵਿਚ ਖਾਲਸਾ ਪੰਥ ਦੀ ਵੱਡੀ ਸ਼ਾਨ ਹੈ।

**ਹਵਾਲੇ:**

1. Vittorio Alfieri ਇਟਲੀ ਦਾ ਚਿੰਤਕ, ਜਨਮ 1717 ਮੌਤ 1803. of Tyranny.



# ਦਿੱਲੀ ਉੱਪਰ ਸਿੰਘਾਂ ਦੇ ਪੰਦਰਾਂ ਹੱਲੇ

**ਡਾ. ਹਰੀ ਰਾਮ ਗੁਪਤਾ**

(ਪਾਠਕੋ 1765 ਤੋਂ 1787 ਤੱਕ ਦਲ ਖ਼ਾਲਸਾ ਨੇ ਦਿੱਲੀ ਉੱਪਰ ਪੰਦਰਾਂ ਹਮਲੇ ਕੀਤੇ। ਮੁਗਲਾਂ ਦੀ ਇਸ ਸ਼ਾਨਾਮੱਤੀ ਰਾਜਧਾਨੀ ਦੀ ਕਿਸਮਤ ਵਿੱਚ ਕੁਦਰਤ ਨੇ ਜਿਵੇਂ ਮਿਥ ਕੇ ਲਿਖ ਦਿੱਤਾ ਹੋਵੇ ਕਿ ਵਿਆਪਕ ਤਬਾਹੀ ਅੱਧੀ ਸਦੀ ਲਈ (1737-1788) ਕਰਨੀ ਹੀ ਕਰਨੀ ਹੈ। ਇਸ ਭਿਆਨਕ ਕਤਲੋਗਾਰਤ ਦੀ ਸ਼ੁਰੂਆਤ 1737 ਵਿੱਚ ਬਾਜੀਰਾਓ ਦੇ ਹਮਲੇ ਨਾਲ ਹੋਈ ਤੇ ਸਿੰਘਾਸਨ ਉੱਪਰ ਇੱਕ ਤੋਂ ਬਾਅਦ ਇੱਕ ਕੁੱਲ ਨੌ ਹੁਕਮਰਾਨ ਆਪਣੇ ਆਪਣੇ ਦਾਅਵੇ ਜਤਾ ਕੇ ਤੁਰਦੇ ਹੋਏ। ਮਰਾਠਿਆਂ ਨੇ ਹੱਲੇ ਬੋਲੇ, ਅਹਿਮਦ ਸ਼ਾਹ ਤੇ ਨਾਦਰਸ਼ਾਹ ਨੇ ਲੁੱਟਾਂ ਮਚਾਈਆਂ, ਤੁਰਕ ਆਏ, ਬਲੋਚ ਆਏ, ਜੱਟ, ਗੁੱਜਰ ਤੇ ਸਿੱਖ ਹਮਲਾਵਰ ਆਏ। ਇਸ ਰੰਗਮੰਚ ਉੱਪਰ ਅਖ਼ੀਰਲਾ ਪਾਤਰ 1787 ਈ. ਵਿੱਚ ਗ਼ੁਲਾਮ ਕਾਦਰ ਰੋਹੇਲਾ ਆਪਣਾ ਰੋਲ ਨਿਭਾਕੇ ਗਿਆ। ਤੇਹਰਵੀਂ ਪੰਜਾਬ ਹਿਸਟਰੀ ਕਾਨਫਰੰਸ ਵਾਸਤੇ ਡਾ. ਹਰੀ ਰਾਮ ਗੁਪਤਾ ਇਹ ਖੋਜ ਪੱਤਰ ਤਿਆਰ ਕਰਕੇ ਲਿਆਏ ਤੇ ਪੰਜਾਬੀ ਯੂਨੀਵਰਸਿਟੀ ਦੇ ਸੈਨਿਟ ਹਾਲ ਵਿੱਚ ਨਾਮਵਰ ਇਤਿਹਾਸਕਾਰਾਂ ਨੂੰ 28 ਮਈ, 1979 ਨੂੰ ਪੜ੍ਹ ਕੇ ਸੁਣਾਇਆ ਗਿਆ। ਇਸ ਲੇਖਕ ਨੇ ਇੱਕ ਇੱਕ ਘਟਨਾ ਅਤੇ ਤਰੀਕ ਵਾਸਤੇ ਦਰਜਣਾ ਭਰੋਸੇਯੋਗ ਹਵਾਲੇ ਦਿੱਤੇ। ਆਓ ਦੇਖੀਏ ਇਸ ਸ਼ਹਿਰ ਨੇ ਕੀ ਕੁਝ ਦੇਖਿਆ।-ਅਨੁਵਾਦਕ)

1) **ਸ਼ਾਹੀ ਪਰਿਵਾਰ**: ਦੋ ਬਾਦਸ਼ਾਹ ਕਤਲ ਕੀਤੇ ਗਏ ਤੇ ਇੱਕ ਦੀ ਕੁੱਟਮਾਰ ਕਰਨ ਪਿੱਛੋਂ ਉਸਦੀਆਂ ਅੱਖਾਂ ਕੱਢ ਦਿੱਤੀਆਂ ਗਈਆਂ। ਬਾਦਸ਼ਾਹ ਦੀ ਪਤਨੀ ਜੋ ਦੂਜੇ ਬਾਦਸ਼ਾਹ ਦੀ ਮਾਂ ਵੀ ਸੀ ਫੜ ਲਈ ਗਈ। ਪਹਿਲੋਂ ਇਸ ਮਹਾਰਾਣੀ ਦੀਆਂ ਅੱਖਾਂ ਕੱਢੀਆਂ ਫਿਰ ਕਤਲ ਕੀਤੀ। ਲਗਾਤਾਰ ਕਈ ਕਈ ਦਿਨ ਭੁਖਣ ਭਾਣੀਆਂ ਰੱਖੀਆਂ ਗਈਆਂ ਰਾਣੀਆਂ ਬਚੀ ਖੁਚੀ ਬਾਸੀ ਰੋਟੀ ਮੰਗਣ ਵਾਸਤੇ ਦਾਨੀਆਂ ਦੀਆਂ ਮਿੰਨਤਾਂ ਕਰਦੀਆਂ ਦੇਖੀਆਂ ਗਈਆਂ। ਭੁੱਖੇ ਸ਼ਾਹਜ਼ਾਦੇ ਤੇ ਸ਼ਾਹਜ਼ਾਦੀਆਂ ਨਜ਼ਰਬੰਦੀ ਵਿੱਚੋਂ ਭੱਜ ਕੇ ਗਲੀਆਂ ਵਿੱਚ ਰੋਟੀ ਮੰਗਦੇ ਵੇਖੇ। ਝਿਊਰੀਆਂ ਤੋਂ ਕੱਪੜੇ ਮੰਗਕੇ ਪਹਿਨਦੇ। ਛੁਪਦੀਆਂ ਹੋਈਆਂ ਦੋ ਰਾਣੀਆਂ ਦਿੱਲੀ ਵਿੱਚੋਂ ਜਾਨ ਬਚਾ ਕੇ ਭੱਜੀਆਂ। ਤਿੰਨ ਸੌ ਪੰਜਾਹ ਰਾਣੀਆਂ, ਰਾਜਕੁਮਾਰੀਆਂ ਅਤੇ ਹਜ਼ਾਰਾਂ ਹੋਰ ਔਰਤਾਂ ਨੂੰ ਅਲਫ਼ ਨੰਗੀਆਂ ਕਰਕੇ ਮਰਾਠਾ ਸਿਪਾਹੀਆਂ ਨੇ ਸ਼ਰੇਆਮ ਬਲਾਤਕਾਰ ਕੀਤੇ।

**2) ਪ੍ਰਧਾਨ-ਮੰਤਰੀਆਂ ਦੀ ਹਾਲਤ:** ਪੰਦਰਾਂ ਸਾਲਾਂ ਤੱਕ ਪ੍ਰਧਾਨ-ਮੰਤਰੀ ਦੇ ਰੁਤਬੇ ਉੱਪਰ ਕੰਮ ਕਰਨ ਵਾਲੇ ਸ਼ਖ਼ਸ ਨੂੰ ਹੱਤਕਪੂਰਨ ਢੰਗ ਨਾਲ ਉਦੋਂ ਤੱਕ ਧੁੱਪ ਵਿੱਚ ਖੜ੍ਹਾ ਕਰਕੇ ਰੱਖਿਆ ਗਿਆ ਜਦੋਂ ਤੱਕ ਉਸ ਪਾਸੋਂ ਇੱਕ ਕਰੋੜ ਰੁਪਏ ਵਸੂਲ ਨਹੀਂ ਹੋਏ। ਇੱਕ ਹੋਰ ਪ੍ਰਧਾਨ-ਮੰਤਰੀ ਨੂੰ ਗਲ ਘੁਟ ਕੇ ਮਾਰਨ ਪਿੱਛੋਂ ਭਾਰੇ ਪੱਥਰ ਨਾਲ ਬੰਨ੍ਹ ਕੇ ਜਮਨਾ ਵਿੱਚ ਸੁੱਟਿਆ। ਇੱਕ ਹੋਰ ਪ੍ਰਧਾਨ-ਮੰਤਰੀ ਨੂੰ ਗੁਸਲਖ਼ਾਨੇ ਵਿੱਚੋਂ ਧੂਹ ਕੇ ਜਦੋਂ ਬਾਹਰ ਖਿੱਚਿਆ ਤਾਂ ਉਸਦੇ ਲੱਕ ਦੁਆਲੇ ਕੇਵਲ ਇੱਕ ਪਰਨਾ ਸੀ। ਨੰਗੇ ਧੜ ਨੰਗੇ ਪੈਰ ਉਸ ਨੂੰ ਦਿੱਲੀ ਦੀਆਂ ਗਲੀਆਂ ਵਿੱਚ ਸਾਢੇ ਤਿੰਨ ਕਿਲੋਮੀਟਰ ਪੈਦਲ ਤੋਰ ਕੇ ਲਿਜਾਇਆ ਗਿਆ ਤਾਂ ਹੋਰ ਹੱਤਕ ਕਰਨ ਦੇ ਨਾਲ ਨਾਲ ਮਾਰ ਕੁੱਟ ਕੀਤੀ ਜਾਂਦੀ ਰਹੀ। ਇੱਕ ਹੋਰ ਸਾਬਕ ਪ੍ਰਧਾਨ-ਮੰਤਰੀ ਦੇ ਘਰ ਵਿੱਚੋਂ ਅਹਿਮਦਸ਼ਾਹ ਅਬਦਾਲੀ ਨੇ ਬਹੁਤ ਸੁਹਣੀਆਂ ਔਰਤਾਂ ਫੜੀਆਂ। ਇੱਕ ਹੋਰ ਪ੍ਰਧਾਨ-ਮੰਤਰੀ ਦੀ ਮਾਂ, ਭੈਣਾਂ ਅਤੇ ਪਤਨੀਆਂ ਨਾਲ ਰੋਹੇਲਿਆਂ ਨੇ ਜ਼ਬਰਜਨਾਹ ਕੀਤਾ।

**3) ਹੋਰ ਉੱਚ ਅਧਿਕਾਰੀ:** ਮੀਰ ਬਖ਼ਸ਼ੀ (ਰੱਖਿਆ ਮੰਤਰੀ ਅਤੇ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼) ਦੀਆਂ ਸੁੰਦਰ ਔਰਤਾਂ ਅਤੇ ਕੁਆਰੀਆਂ ਬੇਟੀਆਂ ਨੂੰ ਧੂਹ ਕੇ ਨਾਦਿਰ ਸ਼ਾਹ ਆਪਣੇ ਹਰਮ ਵਿੱਚ ਜ਼ਬਰਦਸਤੀ ਲੈ ਗਿਆ। ਉੱਚ ਅਧਿਕਾਰੀਆਂ ਤੋਂ ਅਜਿਹਾ ਪੈਸਾ ਪੈਸਾ ਨਚੋੜਿਆ ਕਿ ਉਰਦੂ ਸ਼ਾਇਰ ਸਉਦਾ ਜਿਹੜਾ ਉਦੋਂ ਦਿੱਲੀ ਵਿੱਚ ਰਹਿ ਰਿਹਾ ਸੀ ਲਿਖਦਾ ਹੈ, 'ਗੋਦ ਵਿੱਚ ਗੁਲਾਬੀ ਗੱਲ੍ਹਾਂ ਵਾਲੇ ਬੱਚੇ ਚੁੱਕੀ, ਘੁੰਢ ਕੱਢੀ ਅਫ਼ਸਰਾਂ ਦੀਆਂ ਧੀਆਂ ਆਪਣੀ ਜੁਆਨੀ ਅਤੇ ਸੁੰਦਰਤਾ ਵੇਚਣ ਲਈ ਦਿੱਲੀ ਦੀਆਂ ਗਲੀਆਂ ਵਿੱਚ ਨਿਕਲ ਤੁਰੀਆਂ ਸਨ।'

**4) ਆਮ ਲੋਕ:** ਅਫ਼ਗਾਨ, ਤੁਰਕ, ਕੁਰਦ ਅਤੇ ਮੁਗ਼ਲ ਹਮਲਾਵਰ ਆਉਂਦੇ। ਮਹੀਨਿਆਂ ਬੱਧੀ ਲੋਕਾਂ ਦੇ ਘਰਾਂ ਵਿੱਚ ਵੜੇ ਰਹਿੰਦੇ। ਗ੍ਰਹਿਸਥੀਆਂ ਦੀ ਹੱਤਕ ਕਰਦੇ। ਆਮ ਪਬਲਿਕ ਨੂੰ ਹਰੇਕ ਹਮਲਾਵਾਰ ਦੋਹੀਂ ਹੱਥੀਂ ਲੁਟਦਾ।

## ਸਿੱਖਾਂ ਦਾ ਦਿੱਲੀ ਨਾਲ ਵਾਹ

**ਜਨਵਰੀ, 1765:**

14 ਜਨਵਰੀ, 1764 ਨੂੰ ਸਿੱਖਾਂ ਨੇ ਸਰਹੰਦ ਫੇਰ ਜਿੱਤ ਲਿਆ। ਹੁਣ ਉਨ੍ਹਾਂ ਅਧੀਨ ਰਕਬੇ ਦੀਆਂ ਹੱਦਾਂ ਕਰਨਾਲ ਤੋਂ ਵੀ ਅੱਗੇ ਪਾਣੀਪੱਤ ਨੂੰ ਜਾ ਲੱਗੀਆਂ। ਉਨ੍ਹਾਂ ਲਈ ਦਿੱਲੀ ਦੂਰ ਨਾ ਰਹੀ। ਦਸੰਬਰ 1763 ਨੂੰ ਭਰਤਪੁਰ ਦਾ ਬਹਾਦਰ ਜਾਟ ਰਾਜਾ ਸੂਰਜ ਮੱਲ, ਨਜੀਬ-ਉਦ-ਦੌਲਾ ਨਾਲ ਦਿੱਲੀ ਵਿੱਚ ਲੜਦਾ ਹੋਇਆ ਮਾਰਿਆ ਗਿਆ ਸੀ। ਉਸਦੇ ਪੁੱਤਰ ਜਵਾਹਰ ਮੱਲ (ਪਿੱਛੋਂ ਜਵਾਹਰ ਸਿੰਘ ਅਖਵਾਇਆ) ਨੇ ਪਿਤਾ ਦੀ ਮੌਤ ਦਾ ਬਦਲਾ ਲੈਣ ਦਾ ਨਿਸ਼ਚਾ ਕੀਤਾ। ਜਾਟਾਂ ਤੋਂ ਇਲਾਵਾ ਸੈਨਾ ਵਿੱਚ ਮਰਾਠੇ ਵੀ

ਭਰਤੀ ਕੀਤੇ। ਉਸਦੀ ਇੱਛਾ ਸੀ ਕਿ ਸਿੱਖ ਵੀ ਉਸਦੀ ਸੈਨਾ ਵਿੱਚ ਹੋਣ। ਜਨਵਰੀ 1765 ਦੇ ਆਰੰਭ ਵਿੱਚ ਸਿੱਖਾਂ ਦੀ ਇੱਕ ਤਕੜੀ ਸੈਨਿਕ ਟੁਕੜੀ ਦਿੱਲੀ ਦੇ ਉੱਤਰ ਵੱਲ 16 ਮੀਲ ਦੇ ਫਾਸਲੇ ਤੇ ਬਰਾੜੀ ਦਰਵਾਜ਼ੇ ਪਾਸ ਬੈਠੀ ਸੀ। ਜਵਾਹਰ ਮੱਲ ਨੇ ਇਨ੍ਹਾਂ ਨੂੰ ਮਿਲਣ ਦੀ ਇੱਛਾ ਜ਼ਾਹਰ ਕੀਤੀ ਤੇ ਹਾਥੀ ਉੱਪਰ ਜਮਨਾ ਪਾਰ ਕਰਕੇ ਸਿੱਖਾਂ ਨੂੰ ਮਿਲਣ ਆਇਆ। ਨਜ਼ਦੀਕ ਪੁੱਜਣ ਤੇ ਸਿੱਖਾਂ ਨੇ ਮਹਾਵਤ ਨੂੰ ਕਿਹਾ- 'ਹਾਥੀ ਰੋਕ।' ਜਵਾਹਰ ਮੱਲ ਦੇ ਪਿੱਛੇ-ਪਿੱਛੇ ਉਸਦਾ ਇੱਕ ਦਰਬਾਨ ਹੁੱਕਾ ਚੁਕੀ ਤੁਰਿਆ ਆਉਂਦਾ ਦੇਖਕੇ ਸਿੱਖ ਖਿਝ ਗਏ ਸਨ ਇਸ ਲਈ ਇਸ ਮੁਲਾਜ਼ਮ ਦੀ ਬੇਇੱਜ਼ਤੀ ਕਰਕੇ ਭਜਾ ਦਿੱਤਾ। ਹਾਥੀ ਤੋਂ ਉਤਾਰ ਕੇ ਜਵਾਹਰ ਮੱਲ ਨੂੰ ਉੱਥੇ ਪੈਦਲ ਤੋਰ ਕੇ ਲਿਜਾਇਆ ਗਿਆ ਜਿੱਥੇ ਸੌ ਸਰਦਾਰਾਂ ਦੀ ਸਭਾ ਜੁੜੀ ਹੋਈ ਸੀ। ਜਵਾਹਰ ਮੱਲ ਨਾਲ ਗੱਲਬਾਤ ਤੈਅ ਕਰਨ ਤੋਂ ਪਹਿਲੋਂ ਸਿੰਘਾਂ ਨੇ ਇਹ ਅਰਦਾਸ ਕੀਤੀ, 'ਸੂਰਜ ਮੱਲ ਦਾ ਪੁੱਤਰ ਜਵਾਹਰ ਸਿੰਘ ਖ਼ਾਲਸਾ ਜੀਉ ਦੀ ਸ਼ਰਣ ਵਿੱਚ ਆਇਆ ਹੈ ਤੇ ਗੁਰੂ ਨਾਨਕ ਸਾਹਬ ਦਾ ਸਿੱਖ ਬਣ ਗਿਆ ਹੈ। ਉਹ ਆਪਣੇ ਪਿਤਾ ਦੇ ਕਤਲ ਦਾ ਬਦਲਾ ਲੈਣਾ ਚਾਹੁੰਦਾ ਹੈ। ਹੇ ਵਾਹਿਗੁਰੂ ਸੱਚੇ ਪਾਤਸ਼ਾਹ ਸਾਡੀ ਮੱਦਦ ਕਰ।'

ਜਵਾਹਰ ਸਿੰਘ ਬਾਰਾਂ ਹਜ਼ਾਰ ਸਿੱਖ ਸੈਨਿਕ ਲੈ ਗਿਆ। ਉਨ੍ਹਾਂ ਨੇ ਦਿੱਲੀ ਉੱਪਰ ਉੱਤਰ ਵਾਲੇ ਪਾਸਿਉਂ ਹਮਲਾ ਕਰਨਾ ਸੀ। ਉਨ੍ਹਾਂ ਨੂੰ ਕਿਹਾ ਗਿਆ ਕਿ ਪੱਛਮ ਵਾਲੇ ਪਾਸੇ ਨਜੀਬ-ਉਦ-ਦੌਲਾ ਦੇ ਸਭ ਜ਼ਿਲ੍ਹੇ ਉਜਾੜ ਦਿਉ ਤਾਂ ਕਿ ਉਸ ਪਾਸਿਉਂ ਸ਼ਹਿਰ ਵਿੱਚ ਰਾਸ਼ਣ ਨਾ ਪੁੱਜ ਸਕੇ। ਪਰ ਬਾਬਾ ਆਲਾ ਸਿੰਘ ਨੇ ਭੋਲਾ ਸਿੰਘ ਦੀ ਕਮਾਨ ਹੇਠ ਇੱਕ ਹਜ਼ਾਰ ਸਿਪਾਹੀ ਨਜੀਬ ਦੀ ਮੱਦਦ ਵਾਸਤੇ ਘੱਲੇ। 9 ਜਨਵਰੀ, 1765 ਨੂੰ ਇਹ ਖ਼ਬਰ ਫੈਲ ਗਈ ਕਿ ਜਵਾਹਰ ਸਿੰਘ ਪਾਸੋਂ ਨਜੀਬ-ਉਦ-ਦੌਲਾ ਹਾਰ ਗਿਆ ਹੈ। ਨਜੀਬ ਲਾਲ ਕਿਲ੍ਹੇ ਵਿੱਚ ਜਾ ਵੜਿਆ ਤੇ ਜਵਾਹਰ ਸਿੰਘ ਨੇ ਸ਼ਹਿਰ ਤੇ ਕਬਜ਼ਾ ਕਰ ਲਿਆ। ਪੁਰਾਣੀ ਸਬਜ਼ੀ-ਮੰਡੀ ਲਾਗੇ ਨਖ਼ਾਸ਼ ਮੰਡੀ (ਘੋੜਿਆਂ ਦੀ ਮੰਡੀ) ਹੋਇਆ ਕਰਦੀ ਸੀ। ਇੱਥੇ ਸਿੱਖਾਂ ਨੇ ਬੜੀ ਜ਼ਬਰਦਸਤ ਜੰਗ ਲੜੀ।

ਘੋੜਿਆ ਤੇ ਸਵਾਰ ਹੋ ਕੇ ਹਰ ਸਵੇਰ ਦਰਿਆ ਕਿਨਾਰੇ ਯਾਕੂਬ ਅਲੀ ਖਾਂ ਦੇ ਦਰਵਾਜ਼ੇ ਲਾਗਲੇ ਘਰਾਂ ਉੱਪਰ ਸਿੱਖ ਹੱਲਾ ਕਰਦੇ। ਜਿਨ੍ਹਾਂ ਇਲਾਕਿਆਂ ਉੱਪਰ ਬਾਰ ਬਾਰ ਹੱਲੇ ਹੋਏ ਉਨ੍ਹਾਂ ਵਿੱਚ ਹਫੀਜ਼-ਉਦ-ਦੀਨ ਖਾਨ ਤੇ ਨਮਕੀਨ ਦੀਆਂ ਇਮਾਰਤਾਂ, ਬਾਦਲਪੁਰਾ ਅਤੇ ਇਸ ਦੇ ਨਾਲ ਲੱਗਦੇ ਮੁਹੱਲੇ ਸਨ। ਉਨ੍ਹਾਂ ਦੀ ਇੱਛਾ ਦਿੱਲੀ ਦੀਆਂ ਕੰਧਾਂ ਤੱਕ ਪੁੱਜਣ ਦੀ ਸੀ। ਨਜੀਬ ਨੇ ਵੱਖ ਵੱਖ ਟਿਕਾਣਿਆਂ ਤੇ ਆਪਣੇ ਸੈਨਿਕ ਤੈਨਾਤ ਕੀਤੇ। ਰੋਹੇਲਿਆਂ ਨੇ ਤੋੜੇਦਾਰ ਬੰਦੂਕਾਂ ਨਾਲ ਸਿੱਖਾਂ ਤੇ ਹਮਲੇ ਕੀਤੇ। ਨਜੀਬ ਦਾ ਹੁਕਮ ਸੀ ਕਿ ਜਿੱਥੇ ਕਿਤੇ ਸਿੱਖ ਟੁਕੜੀ ਦੇਖੋ- ਤੋਪਾਂ ਦੇ ਗੋਲੇ ਦਾਗ਼ੋ।

ਅਪ੍ਰੈਲ 1766: ਪਾਣੀਪੱਤ ਤੋਂ ਨਜੀਬ ਦੀਆਂ ਜਗੀਰਾਂ ਉਜਾੜਦੇ ਸਿੱਖ ਦਿੱਲੀ

ਤੱਕ ਪੁੱਜ ਗਏ। 15 ਅਪ੍ਰੈਲ, 1766 ਨੂੰ ਰਾਜਧਾਨੀ ਦੇ ਅਫ਼ਸਰ ਇਨਚਾਰਜ ਅਫ਼ਜ਼ਲ ਖ਼ਾਨ ਨੇ ਢੋਲ ਵਜਾਕੇ ਖ਼ਤਰੇ ਦਾ ਐਲਾਨ ਕਰਦਿਆਂ ਫੁਰਮਾਨ ਜਾਰੀ ਕੀਤਾ ਕਿ ਕਾਲਕਾ ਦੇਵੀ ਦੀ ਯਾਤਰਾ ਵਾਸਤੇ ਦਿੱਲੀ ਵਿੱਚੋਂ ਕੋਈ ਬੰਦਾ ਬਾਹਰ ਨਾ ਨਿਕਲੇ। ਓਖਲਾ-ਘਾਟ ਤੋਂ 17 ਅਪ੍ਰੈਲ ਨੂੰ ਸਿੱਖਾਂ ਨੇ ਕੂਚ ਕੀਤਾ ਤੇ ਪਟਪੜਗੰਜ ਬਾਜ਼ਾਰ ਵਿੱਚੋਂ ਚਾਵਲ ਤੇ ਖੰਡ ਲੁੱਟ ਲਈ। ਸ਼ੇਖ ਮੁਹੰਮਦ ਪਾਸੋਂ ਊਠ ਅਤੇ ਬਲਦ ਖੋਹ ਲਏ। ਅਫ਼ਜ਼ਲ ਨੇ ਇੱਕ ਸਿੱਖ ਕਤਲ ਕਰ ਦਿੱਤਾ।

**ਜਨਵਰੀ 1770:** ਪਾਣੀਪਤ ਵੱਲੋਂ ਹੱਲੇ ਬੋਲਦੇ ਸਿੱਖ ਉਜਾੜਾ ਕਰਦੇ 10 ਜਨਵਰੀ, 1770 ਨੂੰ ਦਿੱਲੀ ਪੁੱਜੇ ਪਰ ਇਸ ਵਾਰ ਜ਼ਾਬਿਤਾ ਖ਼ਾਨ ਨੇ ਉਨ੍ਹਾਂ ਨੂੰ ਪਿੱਛੇ ਧੱਕ ਦਿੱਤਾ। ਆਗਰੇ ਵਿਚਲਾ ਫਰਾਂਸੀਸੀ ਮਿਸ਼ਨਰੀ ਫਾਦਰ ਪੀਅਰੀ ਵੇਂਦਲ ਲਿਖਦਾ ਹੈ, 'ਦਿੱਲੀ ਦਾ ਆਲਾ ਦੁਆਲਾ ਹਥਿਆਰਾਂ ਦੀ ਲਪੇਟ ਵਿੱਚ ਹੈ। ਸਿੱਖ ਦਿੱਲੀ ਲਾਗਲੇ ਇਲਾਕਿਆਂ ਨੂੰ ਲੁੱਟਣ ਵਿੱਚ ਮਗਨ ਹਨ...।'

**ਜਨਵਰੀ 1774:** ਅੱਪਰ ਬਾਰੀ ਦੁਆਬ ਦੇ ਇਲਾਕਿਆਂ ਨੂੰ ਲੁਟਦੇ ਹੋਏ ਸਿੱਖ ਜਨਵਰੀ 1774 ਨੂੰ ਫਿਰ ਦਿੱਲੀ ਜਾ ਪੁੱਜੇ। 18 ਜਨਵਰੀ, 1774 ਨੂੰ ਅੱਧੀ ਰਾਤ ਤੱਕ ਉਹ ਸ਼ਾਹਦਰਾ ਲੁੱਟਦੇ ਰਹੇ। ਪੰਜਾਹ ਮੁੰਡਿਆਂ ਨੂੰ ਬੰਦੀ ਬਣਾਇਆ। ਦਿਨ ਚੜ੍ਹਨ ਵਿੱਚ ਅੱਧ ਪਹਿਰ ਬਾਕੀ ਸੀ ਜਦੋਂ ਚਲੇ ਗਏ।

**ਅਕਤੂਬਰ 1774:** ਸ਼ਾਹ ਜਹਾਨਾਬਾਦ ਦੇ ਪੜੋਸ ਵਿੱਚ ਸਿੱਖ ਸੈਨਾਵਾਂ ਲਗਾਤਾਰ ਗੂੰਜਦੀਆਂ ਰਹੀਆਂ।

**ਜੁਲਾਈ 1775:** 15 ਜੁਲਾਈ, 1775 ਨੂੰ ਸਿੱਖਾਂ ਨੇ ਪਹਾੜਗੰਜ ਅਤੇ ਜੈਸਿੰਘਪੁਰੇ ਦਾ ਇਲਾਕਾ ਅੱਗ ਲਾ ਕੇ ਤਬਾਹ ਕਰ ਦਿੱਤਾ। ਸ਼ਾਹੀ ਫ਼ੌਜਾਂ ਨੇ ਕੁਝ ਮੁਕਾਬਲਾ ਕੀਤਾ। ਦੋਵਾਂ ਪਾਸਿਆਂ ਦੇ ਸੱਠ ਬੰਦੇ ਮਾਰੇ ਗਏ।

**ਅਕਤੂਬਰ-ਨਵੰਬਰ 1776:** ਇਸ ਮਹੀਨੇ ਮੁਗਲ ਸਲਤਨਤ ਦੇ ਪ੍ਰਧਾਨਮੰਤਰੀ ਨਵਾਜ਼ ਖ਼ਾਨ ਨੇ ਮੇਜਰ ਤਾਉਨੇ ਨੂੰ ਲਿਖਿਆ, 'ਸਿੱਖ ਦਿੱਲੀ ਦੇ ਅੰਦਰ ਅਤੇ ਆਲੇ ਦੁਆਲੇ ਲਗਾਤਾਰ ਗੜਬੜ ਮਚਾ ਰਹੇ ਹਨ।'

**ਮਾਰਚ-ਅਪ੍ਰੈਲ 1778:** ਤਹਿਮਸ ਖ਼ਾਨ ਮਿਸਕੀਨ 200 ਤੁਰਕ ਘੋੜ ਸਵਾਰਾਂ ਦਾ ਕਾਫਲਾ ਲੈ ਕੇ ਸਿੱਖਾਂ ਨੂੰ ਭਜਾਉਣ ਗਿਆ ਕਿਉਂਕਿ ਖ਼ਬਰ ਪੁੱਜੀ ਸੀ ਕਿ ਸਿੱਖ ਹਮਲਾਵਾਰ ਡਾਕੇ ਮਾਰ ਰਹੇ ਹਨ। ਮਿਸਕੀਨ ਲਿਖਦਾ ਹੈ, 'ਦੱਸੀ ਗਈ ਵਾਰਦਾਤ ਵਾਲੀ ਥਾਂ ਸ਼ਾਹ ਜਹਾਨਾਬਾਦ ਤੋਂ 12 ਕਿਲੋਮੀਟਰ ਦੂਰ ਹੈ। ਜਦੋਂ ਮੈਂ ਫੋਰਸ ਲੈ ਕੇ ਪੁੱਜਾ ਤਾਂ ਦੇਖਿਆ ਕਿ ਕੇਵਲ ਦੋ ਸਿੱਖ ਪਿੰਡ ਵਿੱਚੋਂ ਉਗਰਾਹੀ ਕਰ ਰਹੇ ਸਨ। ਮੇਰੇ ਪੁੱਜਣ ਉਪਰੰਤ ਨੱਠ ਗਏ।'

**ਸਤੰਬਰ-ਅਕਤੂਬਰ 1778:** ਸਤੰਬਰ ਦੇ ਮਹੀਨੇ ਵਿੱਚ ਫਿਰ ਦਿੱਲੀ ਵਿੱਚ ਘੁਸ ਗਏ ਤੇ ਨਵੰਬਰ ਤੱਕ ਗ਼ੈਰ ਕਾਨੂੰਨੀ ਕਾਰਵਾਈਆਂ ਵਿੱਚ ਲੱਗੇ ਰਹੇ। ਇਹ ਤੱਥ ਸ਼ਾਹੀ ਰਿਕਾਰਡ ਦੇ ਡਾਇਰੀ ਨਵੀਸ ਦਾ ਅੰਕਿਤ ਕੀਤਾ ਹੋਇਆ ਹੈ।

**23 ਸਤੰਬਰ, 1778:** ਸਾਹਿਬ ਸਿੰਘ ਅਤੇ ਹੋਰ ਸਿੱਖ ਸਰਦਾਰ ਸ਼ਾਲੀਮਾਰ ਬਾਗ ਵਿੱਚ ਆ ਗਏ ਸਨ। ਅਬਦੁਲ ਅਹਿਦ ਦੇ ਲਫਟੈਣ ਬਹਿਰਾਮ ਕੁਲੀ ਖ਼ਾਨ ਨੇ ਉਨ੍ਹਾਂ ਦੀ ਲੰਗਰ ਪ੍ਰਸ਼ਾਦੇ ਛਕਾ ਕੇ ਸੇਵਾ ਕੀਤੀ। ਨਜੀਬ ਉਦਦੌਲਾ ਦਾ ਬੇਟਾ ਮੱਲੂ ਖ਼ਾਨ ਸਿੱਖਾਂ ਨੂੰ ਨਾਲ ਲੈ ਕੇ ਸ਼ਹਿਰ ਦੇ ਅੰਦਰ ਆਇਆ।

**26 ਸਤੰਬਰ, 1778:** ਯਾਕੂਬ ਅਲੀ ਖ਼ਾਨ ਦੇ ਬਾਗ਼ ਵਿੱਚ ਅਬਦੁਲ ਅਹਿਦ ਖ਼ਾਨ ਸਿੱਖਾਂ ਨਾਲ ਮੁਲਾਕਾਤ ਕਰਨ ਲਈ ਆਇਆ। ਸਿੱਖਾਂ ਨੇ ਉਸਨੂੰ ਤੀਰ ਅਤੇ ਘੋੜੇ ਭੇਟ ਕੀਤੇ ਜਿਸਦੇ ਬਦਲੇ ਅਬਦੁਲ ਅਹਿਦ ਖ਼ਾਨ ਨੇ ਉਨ੍ਹਾਂ ਦਾ ਭਾਰੀ ਮਾਣ ਸਨਮਾਨ ਕੀਤਾ।

**1 ਅਕਤੂਬਰ, 1778:** ਇਹ ਦੁਸਹਿਰੇ ਦਾ ਦਿਨ ਸੀ। ਘੋੜਿਆਂ ਤੇ ਸਵਾਰ ਹੋ ਕੇ ਸਿੱਖ ਰਕਾਬਗੰਜ ਨਜ਼ਦੀਕ ਗੁਰੂ ਕੇ ਬੰਗਲੇ ਚਲੇ ਗਏ। ਉੱਥੇ ਉਨ੍ਹਾਂ ਨੇ ਪਹਿਲਾਂ ਇੱਕ ਮਸਜਿਦ ਢਾਹੀ ਫਿਰ ਖੇਤ ਉਜਾੜ ਦਿੱਤੇ। ਇਹੀ ਰੋਜ਼ਨਾਮਚਾ ਲਿਖਣ ਵਾਲਾ ਅੱਗੇ ਜਾ ਕੇ ਲਿਖਦਾ ਹੈ, 'ਅੱਲਾਹ ਦੇ ਨਾਮ ਜੱਹਾਦ ਤੋਂ ਇਹ ਲੋਕ ਗੁਰੂ ਦੇ ਨਾਮ ਜੱਹਾਦ ਕਰਨਾ ਸਿੱਖ ਗਏ ਹਨ।' ਅਬਦੁਲ ਅਹਿਦ ਖ਼ਾਨ ਦੇ ਖਰਚੇ ਤੇ ਸਿੱਖ ਇੱਕ ਮਹੀਨਾ ਦਿੱਲੀ ਵਿੱਚ ਰਹੇ ਅਤੇ ਗੁਰਦੁਆਰਾ ਰਕਾਬਗੰਜ ਸਾਹਿਬ ਦੀ ਉਸਾਰੀ ਕੀਤੀ।

**ਜਨਵਰੀ-ਅਪ੍ਰੈਲ 1779:** ਜਨਵਰੀ 1779 ਵਿੱਚ ਦਿੱਲੀ ਦੇ ਚੁਗਿਰਦੇ ਵਿੱਚ ਉਹ ਫਿਰ ਦਿਸਣ ਲੱਗ ਪਏ। ਬਾਦਸ਼ਾਹ ਘਬਰਾ ਗਿਆ। ਉਸਦਾ ਪ੍ਰਧਾਨ-ਮੰਤਰੀ ਨਜ਼ਫ਼ ਖ਼ਾਨ, ਅਲਵਰ ਗਿਆ ਹੋਇਆ ਸੀ। ਤੁਰੰਤ ਉਸਨੂੰ ਵਾਪਸ ਆਉਣ ਦਾ ਹੁਕਮ ਦਿੱਤਾ। ਨਜ਼ਫ਼ ਖ਼ਾਨ ਨੇ ਰਾਜੇ ਨਾਲ ਅੱਠ ਲੱਖ ਰੁਪਿਆ ਦੇ ਕੇ ਗੱਲ ਮੁਕਾਉਣੀ ਚਾਹੀ। ਤਿੰਨ ਲੱਖ ਤਾਂ ਉਸੇ ਵਕਤ ਦੇ ਦਿੱਤੇ ਗਏ। ਸਿੱਖਾਂ ਨਾਲ ਅਮਨ ਦੀ ਸੰਧੀ ਬਾਬਤ ਵਿਚਾਰ ਵਟਾਂਦਰਾ ਹੋਇਆ। ਸਿੱਖ ਮੰਨ ਗਏ ਕਿ ਉਹ ਮੇਰਠ ਜ਼ਿਲ੍ਹੇ ਉੱਪਰ ਹਮਲੇ ਨਹੀਂ ਕਰਨਗੇ।

**ਅਪ੍ਰੈਲ 1781:** ਬਾਰਾਂ ਅਪ੍ਰੈਲ 1781 ਨੂੰ ਸਿੱਖਾਂ ਨੇ ਦਿੱਲੀ ਤੋਂ 32 ਕਿਲੋਮੀਟਰ ਉੱਤਰ ਵੱਲ ਬਾਗ਼ਪਤ ਨੂੰ ਥੇਹ ਕਰ ਦਿੱਤਾ। ਫਿਰ ਦਿੱਲੀ ਤੋਂ 21 ਕਿਲੋਮੀਟਰ ਉੱਤਰ ਵੱਲ ਦੇ ਇਲਾਕੇ ਖੰਡਰ ਕਰ ਦਿੱਤੇ। ਦਿੱਲੀ ਸ਼ਹਿਰ ਵਿੱਚ ਇਹ ਘਟਨਾਵਾਂ ਸੁਣ ਕੇ ਹਾਹਾਕਾਰ ਮੱਚ ਗਈ। ਨਜ਼ਫ਼ ਖ਼ਾਨ ਨੇ ਰਾਮ ਰਤਨ ਨੂੰ ਵੱਡੀਆਂ ਤੋਪਾਂ ਵਿੱਚ ਗੋਲੇ ਫਿੱਟ ਕਰਨ ਨੂੰ ਕਿਹਾ। 16 ਅਪ੍ਰੈਲ ਨੂੰ ਸਿੱਖਾਂ ਨੇ ਸ਼ਾਹਦਰੇ ਅਤੇ ਪਟਪੜਗੰਜ ਉੱਪਰ ਹੱਲਾ ਬੋਲ ਦਿੱਤਾ। ਇੱਥੋਂ ਦੇ ਵਸਨੀਕ ਘਰੋਂ ਬੇਘਰ ਹੋ ਕੇ ਭੱਜ ਗਏ। ਦਿੱਲੀ ਤੋਂ ਰੇਵਾੜੀ 30

ਕਿਲੋਮੀਟਰ ਦੀ ਦੂਰੀ ਤੱਕ ਲੋਕ ਦਹਿਲੇ ਫਿਰਦੇ ਸਨ।

ਬਾਦਸ਼ਾਹ ਨੇ ਆਪਣੇ ਸੇਵਾਦਾਰ ਕੱਲੂ ਰਾਹੀਂ ਨਜ਼ਫ਼ਖ਼ਾਨ ਪਾਸ ਫੁੱਲਾਂ ਦੀ ਟੋਕਰੀ ਭੇਜੀ ਅਤੇ ਇਸ ਵਜ਼ੀਰ ਨੂੰ ਕਿਹਾ ਕਿ ਸਿੱਖਾਂ ਨੂੰ ਕਾਬੂ ਕਰੇ। ਨਜ਼ਫ਼ਖ਼ਾਨ ਨੇ ਮੁਰਤਜ਼ਾ ਖ਼ਾਨ ਅਤੇ ਗ਼ਾਜ਼ੀ ਖ਼ਾਨ ਦੀਆਂ ਫ਼ੌਜਾਂ ਦਾ ਮੁਆਇਨਾ ਕੀਤਾ ਜਿਹੜੀਆਂ ਜਮਨਾ ਕਿਨਾਰੇ ਦਿੱਲੀ ਦੀ ਰੱਖਿਆ ਹਿਤ ਤੈਨਾਤ ਸਨ। ਗ਼ਾਜ਼ੀਖ਼ਾਨ ਪਾਸ 2500 ਘੋੜ ਸਵਾਰ ਸਨ ਤੇ ਮੁਰਤਜ਼ਾ ਖ਼ਾਨ ਪਾਸ 600 ਘੋੜ ਸਵਾਰ ਤੇ ਇੱਕ ਹਜ਼ਾਰ ਪੈਦਲ ਸਨ। ਇਹ ਸਾਰੇ ਸਿੱਖਾਂ ਉੱਪਰ ਝਪਟਣ ਲਈ ਤਿਆਰ ਬਰ ਤਿਆਰ ਸਨ। ਸੂਰਜ ਛਿਪਣ ਵਿੱਚ ਘੰਟਾ ਕੁ ਰਹਿੰਦਾ ਸੀ ਕਿ ਨਜ਼ਫ਼ ਖ਼ਾਨ ਹਾਥੀ ਤੇ ਸਵਾਰ ਹੋ ਕੇ ਦਰਿਆ ਦੇ ਕਿਨਾਰੇ ਘੁੰਮਦਾ ਫਿਰਦਾ ਰਿਹਾ ਜਿਵੇਂ ਕੋਈ ਸ਼ਾਮ ਦੀ ਸੈਰ ਕਰਦਾ ਹੋਵੇ।

**ਮਾਰਚ 1783:** 8 ਮਾਰਚ, 1783 ਨੂੰ 40 ਹਜ਼ਾਰ ਸਿੱਖ ਸੈਨਿਕ ਜਮਨਾ ਦੇ ਬਰਾੜੀਘਾਟ ਉੱਪਰ ਪੁੱਜ ਗਏ ਜੋ ਦਿੱਲੀ ਦੇ ਉੱਤਰ ਵੱਲ 16 ਕਿਲੋਮੀਟਰ ਦੂਰ ਹੈ। ਇਸ ਥਾਂ ਨੂੰ ਆਪਣਾ ਬੇਸ ਬਣਾ ਕੇ ਉਨ੍ਹਾਂ ਨੇ ਸਬਜ਼ੀ ਮੰਡੀ ਦੇ ਮਲਕਾਗੰਜ ਇਲਾਕੇ ਉੱਪਰ ਹੱਲਾ ਬੋਲ ਦਿੱਤਾ। ਇਹ ਇਲਾਕੇ ਉਜਾੜ ਕੇ ਅੱਗਾਂ ਲਾ ਦਿੱਤੀਆਂ। ਮੁਗਲਪੁਰੇ ਦੇ ਬੜੇ ਲੋਕ ਮਰੇ। ਕਿਲ੍ਹਾ ਮਾਹਤਾਬਪੁਰ ਨੇੜੇ ਸ਼ਾਹਜ਼ਾਦਾ ਮਿਰਜ਼ਾ ਸ਼ਿਕੋਰ ਨੇ ਉਨ੍ਹਾਂ ਨੂੰ ਰੋਕਣਾ ਚਾਹਿਆ ਪਰ ਉਸਨੂੰ ਹਾਰ ਹੋਈ ਤੇ ਭੱਜ ਗਿਆ। ਸਿੱਖਾਂ ਨੇ ਅਜਮੇਰੀ ਗੇਟ ਤੋੜ ਲਿਆ ਤੇ 9 ਮਾਰਚ ਨੂੰ ਹੌਜ਼ਗ਼ਾਜ਼ੀ ਲੁੱਟ ਲਿਆ। ਸ਼ਹਿਰ ਦੇ ਲੋਕਾਂ ਨੇ ਲਾਲ ਕਿਲ੍ਹੇ ਅੰਦਰ ਘੁਸ ਕੇ ਪਨਾਹ ਲਈ। ਸਿੱਖਾਂ ਨੇ ਕਿਲ੍ਹੇ ਉੱਪਰ ਹਮਲਾ ਕਰ ਦਿੱਤਾ ਤੇ 11 ਮਾਰਚ ਨੂੰ ਕਿਲ੍ਹੇ ਅੰਦਰ ਦਾਖ਼ਲ ਹੋ ਗਏ। ਉਨ੍ਹਾਂ ਨੇ ਸ੍ਰ. ਜੱਸਾ ਸਿੰਘ ਆਹਲੂਵਾਲੀਆ ਨੂੰ ਤਖ਼ਤ ਉੱਪਰ ਬਿਰਾਜਮਾਨ ਕਰਕੇ ਉਸਨੂੰ ਬਾਦਸ਼ਾਹ ਸਿੰਘ ਦਾ ਖ਼ਿਤਾਬ ਦਿੱਤਾ। ਜੱਸਾ ਸਿੰਘ ਰਾਮਗੜ੍ਹੀਏ ਨੇ ਉਸਨੂੰ ਵੰਗਾਰਿਆ ਤਦ ਉਹ ਪਿੱਛੇ ਹਟ ਗਿਆ ਅਤੇ ਬਾਦਸ਼ਾਹ ਵਜੋਂ ਸਨਮਾਨ ਲੈਣ ਤੋਂ ਇਨਕਾਰ ਕਰ ਦਿੱਤਾ। ਰਾਮਗੜ੍ਹੀਏ ਨੇ ਚਾਰ ਤੋਪਾਂ ਉੱਪਰ ਕਬਜ਼ਾ ਕੀਤਾ ਤੇ ਇੱਕ ਪੱਥਰ ਦੀ ਵੱਡੀ ਸਾਰੀ ਸਲੈਬ ਉੱਪਰ ਮੱਲ ਮਾਰ ਲਈ। ਬਾਦਸ਼ਾਹ ਨੇ ਸਿੱਖਾਂ ਨਾਲ ਸੰਧੀ ਕਰ ਲਈ ਜਿਸ ਤਹਿਤ ਜਥੇਦਾਰ ਬਘੇਲ ਸਿੰਘ ਨੂੰ ਸੱਤ ਇਤਿਹਾਸਕ ਗੁਰਦੁਆਰੇ ਉਸਾਰਨ ਦੀ ਆਗਿਆ ਮਿਲੀ। ਦਿੱਲੀ ਵਿਖੇ ਸਿੱਖਾਂ ਨੇ ਆਪਣੇ ਨੁਮਾਇੰਦੇ ਚੁੰਗੀ ਉਗਰਾਹੁਣ ਲਈ ਅਤੇ ਸਰਕਾਰ ਦੀਆਂ ਜ਼ਮੀਨਾਂ ਤੋਂ ਮਾਲੀਆ ਉਗਰਾਹੁਣ ਲਈ ਨਿਯੁਕਤ ਕਰ ਦਿੱਤੇ।

**ਜੁਲਾਈ 1787:** ਤੇਈ ਜੁਲਾਈ ਨੂੰ ਸਿੱਖਾਂ ਨੇ ਫਿਰ ਸ਼ਾਹਦਰੇ ਹੱਲਾ ਬੋਲ ਦਿੱਤਾ।

**ਅਗਸਤ 1787:** 23 ਅਗਸਤ, 1787 ਨੂੰ ਗ਼ੁਲਾਮ ਕਾਦਰ ਅਤੇ ਸਿੱਖਾਂ ਨੇ ਸ਼ਾਹੀ ਸੈਨਾ ਤੇ ਹਮਲਾ ਕਰਕੇ ਹਰਾ ਦਿੱਤਾ। ਮਰਾਠਾ ਸਰਦਾਰ ਮਾਧੋ ਰਾਓ ਫਾਲਕੇ ਨੂੰ ਸ਼ਾਹਦਰੇ ਇਨ੍ਹਾਂ ਸਿੱਖਾਂ ਨੂੰ ਰੋਕਣ ਲਈ ਭੇਜਿਆ ਗਿਆ। ਇਸ ਜੰਗ ਵਿੱਚ ਬਹੁਤ ਵੱਡੀ

ਗਿਣਤੀ ਵਿੱਚ ਸੈਨਿਕ ਦਰਿਆ ਵਿੱਚ ਡੁੱਬ ਮਰੇ। ਕਾਫ਼ੀ ਮਰੇ ਤੇ ਜ਼ਖ਼ਮੀ ਹੋਏ। ਸ਼ਾਹ ਨਿਜ਼ਾਮ-ਉਦ-ਦੀਨ ਅਤੇ ਦੇਸ਼ਮੁਖ, ਦੀਵਾਨਿ-ਖਾਸ ਵਿੱਚੋਂ ਇਹ ਦ੍ਰਿਸ਼ ਦੇਖ ਰਹੇ ਸਨ। ਉਹ ਦੋਵੇਂ ਦਰਿਆ ਦੇ ਕਿਨਾਰੇ ਤੇ ਆਏ ਤੇ ਦੋ ਘੰਟੇ ਬੰਦੂਕਾਂ ਅਤੇ ਤੋਪਾਂ ਦੇ ਗੋਲਿਆਂ ਦੀ ਬੌਛਾੜ ਸਿੱਖਾਂ ਉੱਪਰ ਕੀਤੀ। ਸਿੱਖ ਜਦੋਂ ਉਹਨਾਂ ਦੇ ਆਹਮੋ ਸਾਹਮਣੇ ਆ ਗਏ ਤਾਂ ਸ਼ਾਹੀ ਫ਼ੌਜਾਂ ਅਮਨੀਸ਼ਨ ਅਤੇ ਧਨ ਦੇ ਗੱਡੇ ਲੱਦੇ ਲਦਾਏ ਛੱਡ ਕੇ ਭੱਜ ਗਈਆਂ। ਇਹ ਸਾਰਾ ਸਾਮਾਨ ਲੁੱਟ ਲਿਆ ਗਿਆ। ਫਾਲਕੇ ਨੇ ਆਪਣੇ ਆਪ ਨੂੰ ਸ਼ਾਹਦਰੇ ਦੇ ਕਿਲ੍ਹੇ ਵਿੱਚ ਬੰਦ ਕਰਕੇ ਆਪਣੇ ਆਦਮੀ ਸਿੱਖਾਂ ਪਾਸ ਭੇਜ ਕੇ ਆਤਮ ਸਮਰਪਣ ਕਰ ਦਿੱਤਾ। ਰਾਤੋ ਰਾਤ 500 ਮਰਾਠਾ ਘੋੜ ਸਵਾਰਾਂ ਨੂੰ ਨਾਲ ਲੈ ਕੇ ਦਿੱਲੀ ਵਿੱਚੋਂ ਭੱਜ ਨਿਕਲਿਆ ਅਤੇ ਬਲਭਗੜ੍ਹ ਦੇ ਰਾਹ ਪੈ ਗਿਆ। ਜਾਨ ਬਚਾਉਣ ਵਾਸਤੇ ਸ਼ਾਹ ਨਿਜ਼ਾਮ-ਉਦ-ਦੀਨ ਵੀ ਸ਼ਹਿਰ ਛੱਡ ਕੇ ਨੱਠਿਆ ਪਰ ਇਨ੍ਹਾਂ ਸਭਨਾਂ ਦਾ ਲਕਾ ਤੁਕਾ, ਸਾਜ਼ੋ-ਸਮਾਨ ਰਸਤੇ ਵਿੱਚ ਹੀ ਲੁੱਟ ਲਿਆ ਗਿਆ।

**ਸਮਕਾਲੀ ਹਾਲਾਤ ਉੱਪਰ ਟਿੱਪਣੀ:** ਪਾਠਕ ਸਹਿਮਤ ਹੋਣਗੇ ਕਿ ਉੱਪਰ ਲਿਖਿਤ ਵੇਰਵਿਆਂ ਵਿੱਚੋਂ ਸਿੱਖਾਂ ਦਾ ਰਿਕਾਰਡ ਦੋ ਪੱਖਾਂ ਤੋਂ ਉੱਤਮ ਰਿਹਾ। ਪਹਿਲੀ ਗੱਲ ਤਾਂ ਇਹ ਕਿ ਉਨ੍ਹਾਂ ਨੇ ਆਪਣੇ ਫੜੇ ਹੋਏ ਬੰਦੀ ਦੁਸ਼ਮਣਾਂ ਨੂੰ ਤਸੀਹੇ ਦੇ ਦੇ ਕੇ ਇਹ ਨਹੀਂ ਪੁੱਛਿਆ ਕਿ ਖ਼ਜ਼ਾਨੇ ਦੱਸੋ ਕਿੱਥੇ ਦੱਬੇ ਹੋਏ ਹਨ। ਦੂਜਾ ਉਨ੍ਹਾਂ ਨੇ ਔਰਤਾਂ ਨਾਲ ਬਦਸਲੂਕੀ ਨਹੀਂ ਕੀਤੀ। ਉਹਨਾਂ ਨੇ ਮਰਦਾਂ ਵਾਂਗ ਹਮਲੇ ਕੀਤੇ ਦੈਂਤਾਂ ਵਾਂਗ ਨਹੀਂ। ਸਾਡੇ ਪਾਸ ਉਸ ਵੇਲੇ ਦੇ ਫਾਰਸੀ ਰਿਕਾਰਡ ਮੌਜੂਦ ਹਨ ਜਿਹੜੇ ਮੁਸਲਮਾਨਾਂ ਨੇ ਲਿਖੇ। ਮਰਾਠਿਆਂ ਦੀਆਂ ਲਿਖਤਾਂ ਮਿਲਦੀਆਂ ਹਨ। ਦਿੱਲੀ ਜਾਂ ਕਿਸੇ ਵੀ ਹੋਰ ਥਾਂ ਤੇ ਇੱਕ ਉਦਾਹਰਣ ਅਜਿਹੀ ਨਹੀਂ ਲੱਭੀ ਕਿ ਸਿੱਖਾਂ ਨੇ ਕਿਸੇ ਔਰਤ ਵੱਲ ਉਂਗਲ ਚੁਕੀ ਹੋਵੇ।

**ਕਵੀ ਸਾਉਦਾ ਦੇ ਬਿਰਤਾਂਤ:** ਪ੍ਰਸਿੱਧ ਉਰਦੂ ਸ਼ਾਇਰ ਮੁਹੰਮਦ ਰਫੀ ਅਹਿਮਦ ਸਾਉਦਾ ਦਿੱਲੀ ਵਿੱਚ ਜੰਮਿਆ ਪਲਿਆ। ਉਹ 1760 ਤੱਕ ਦਿੱਲੀ ਵਿੱਚ ਰਹਿੰਦਾ ਰਿਹਾ ਪਰ ਫਿਰ ਸੁਰੱਖਿਆ ਕਾਰਨਾਂ ਕਰਕੇ ਲਖਨਊ ਜਾ ਵਸਿਆ। ਉਸਦੀਆਂ ਰਚਨਾਵਾਂ ਵਿੱਚੋਂ ਸਾਨੂੰ ਉਸ ਵਕਤ ਦੇ ਸਿਆਸੀ, ਪ੍ਰਸ਼ਾਸਨਿਕ ਤੇ ਆਮ ਸਮਾਜਕ ਹਾਲਾਤ ਦਾ ਪਤਾ ਲਗਦਾ ਹੈ। ਉਸਦੀ ਲੰਮੀ ਨਜ਼ਮ ਸ਼ਹਿਰੇ ਆਸ਼ੋਬ (ਦੁਖ-ਗ੍ਰਸਤ ਸ਼ਹਿਰ) ਤਾਂ ਦਿੱਲੀ ਦੀ ਸ਼ਾਹੀ ਜ਼ਿੰਦਗੀ ਬਾਰੇ ਹੀ ਹੈ। ਲਿਖਦਾ ਹੈ:

*ਜੇ ਕੋਈ ਮੁਲਾਕਾਤੀ ਇਨ੍ਹਾਂ ਨੂੰ ਮਿਲਣ ਜਾਵੇ ਤਾਂ ਉਹ ਤਦ ਮਿਲਣਗੇ ਜੇ ਉਨ੍ਹਾਂ ਦਾ ਮਿਲਣ ਦਾ ਮੂਡ ਹੋਵੇਗਾ। ਆਉਣ ਵਾਲਾ ਬੰਦਾ ਜੇ ਸਿਆਸਤ ਬਾਰੇ ਕੁਝ ਕਹੇ ਜਾਂ ਪੁੱਛੇ ਤਾਂ ਉਹ ਪਿੱਠ ਕਰਕੇ ਖਲੋ ਜਾਂਦੇ ਹਨ ਤੇ ਆਖਦੇ ਹਨ ਕਿ ਕੋਈ ਹੋਰ ਗੱਲ ਕਰੋ:*

*ਖ਼ੁਦਾ ਕੇ ਵਾਸਤੇ ਭਾਈ ਕੁੱਛ ਔਰ ਬਾਤੇਂ ਬੋਲ॥*

**ਅਮੀਰ ਤਬਕਾ:** ਅਮੀਰ ਤਬਕੇ ਦੀ ਹਾਲਤ ਕਵੀ ਨੇ ਇਉਂ ਦਰਸਾਈ ਹੈ:

*ਹਥਿਆਰਬੰਦ ਹੋਕੇ ਸ਼ਾਨ ਨਾਲ ਉਹ ਘਰੋਂ ਬਾਹਰ ਨਹੀਂ ਨਿਕਲਦੇ। ਉਨ੍ਹਾਂ ਦੀ ਇੱਕ ਕੱਛ ਵਿੱਚ ਡੰਡਾ ਹੁੰਦਾ ਹੈ ਤੇ ਦੂਜੇ ਹੱਥ ਵਿੱਚ ਮੰਗਣ ਵਾਲਾ ਠੂਠਾ ਫੜਿਆ ਹੁੰਦਾ ਹੈ:*

*ਬਗਲ ਬੀਚ ਤੋ ਸੋਟਾ ਹੈ*
*ਹਾਥ ਮੇਂ ਕਚਕੋਲ॥*

**ਚੋਰ:** ਸ਼ਾਇਰ ਦਸਦਾ ਹੈ ਕਿ ਰਾਜਧਾਨੀ ਵਿੱਚ ਚੋਰੀ ਆਮ ਸੀ। ਗਲੀਆਂ ਤੇ ਸ਼ਾਹਰਾਹ ਚੋਰਾਂ ਨਾਲ ਭਰੇ ਪਏ ਹਨ। ਬਸ ਦਿਨ ਛਿਪਦਿਆਂ ਹੀ ਉਹ ਆ ਦਰਸ਼ਨ ਦਿੰਦੇ ਹਨ ਤੇ ਸਵੇਰ ਹੋਣ ਤੱਕ ਆਪਣਾ ਖ਼ੂਬ ਕਾਰੋਬਾਰ ਕਰਦੇ ਹਨ:

*ਸ਼ਾਮ ਸੇ ਸੁਬਹ ਤੱਕ ਯਹੀ ਹੈ ਸ਼ੋਰ।*
*ਦੌੜੀਓ ਗਠੜੀ ਲੇ ਉਠਾ ਹੈ ਚੋਰ॥*
*ਆਂਖ ਤੋ ਕਿਸ ਬਸ਼ਰ ਕੀ ਲਗੇ ਹੈ।*
*ਚੋਰੋਂ ਕੇ ਡਰ ਸੇ ਫਿਤਨਾ ਜਗੇ ਹੈ॥*

ਫ਼ੌਲਾਦ ਖ਼ਾਨ ਸ਼ਹਿਰ ਦਾ ਕੋਤਵਾਲ ਸੀ। ਕੋਤਵਾਲ ਦਾ ਰੁਤਬਾ ਸੁਪਰਡੰਟ ਪੁਲੀਸ ਅਤੇ ਸਿਟੀ ਮੈਜਿਸਟ੍ਰੇਟ ਦੋਵਾਂ ਦਾ ਹੁੰਦਾ ਸੀ। ਉਹ ਪੱਚੀ ਸਾਲ ਕੋਤਵਾਲ ਰਿਹਾ। ਲੋਕ ਜਦੋਂ ਆਪਣੇ ਆਪਣੇ ਨੁਕਸਾਨ ਦੀ ਰਪਟ ਲਿਖਵਾਉਣ ਉਸ ਪਾਸ ਜਾਂਦੇ ਤਦ ਉਹ ਆਖਦਾ:

*ਕਿਸਕੋ ਮਾਰੂੰ ਮੈਂ ਕਿਸਕੋ ਦੂੰ ਗਾਲੀ।*
*ਚੋਰੀ ਕਰਨੇ ਸੇ ਕੌਨ ਹੈ ਖਾਲੀ॥*

**ਸਿਪਾਹੀਆਂ ਦੇ ਘੋੜੇ:** ਸਾਉਦਾ ਨੇ ਲੰਮੀ ਨਜ਼ਮ ਘੋੜਿਆਂ ਦੀ ਹਾਲਤ ਬਾਬਤ ਲਿਖ ਰੱਖੀ ਹੈ। ਗੱਲ ਮੁਕਾਉਂਦਾ ਹੋਇਆ ਕਵੀ ਕਹਿੰਦਾ ਹੈ ਕਿ ਆਮ ਲੋਕ ਤਾਂ ਸ਼ਾਹੀ ਫ਼ੌਜੀਆਂ ਦੇ ਘੋੜਿਆਂ ਨੂੰ ਦੇਖ ਕੇ ਰਾਜ਼ੀ ਨਹੀਂ, ਹਾਂ ਚਮਾਰ ਜ਼ਰੂਰ ਉਨ੍ਹਾਂ ਵੱਲ ਅਕਸਰ ਧਿਆਨ ਮਾਰਦੇ ਹਨ:

*ਕਸਬ ਪੂਛਤਾ ਹੈ ਮੁਝੇ, ਕਬ ਮਰੋਗੇ ਯਾਰ।*
*ਉਮੀਦਵਾਰ ਹਮ ਭੀ ਹੈ ਕਹਿਤੇ ਹੈਂ ਯੂੰ ਚਮਾਰ॥*

(ਘੋੜੇ ਨੇ ਕਿਸੇ ਨੂੰ ਆਪਣੇ ਵੱਲ ਪ੍ਰਸ਼ੰਸਾ ਭਰੀਆਂ ਅੱਖਾਂ ਨਾਲ ਦੇਖਦਿਆਂ ਪੁੱਛ ਲਿਆ ਕਿ ਭਾਈ ਸਾਹਿਬ ਕੀ ਕਾਰੋਬਾਰ ਕਰਦੇ ਹੁੰਦੇ ਹੋ। ਉਤਰ ਮਿਲਿਆ ਕਿ ਹੁਣ ਤੇਰਾ ਕਦਰਦਾਨ ਕੇਵਲ ਮੈਂ ਚਮਾਰ ਹੀ ਬਚਿਆ ਹਾਂ, ਲੋਕ ਮੈਨੂੰ ਜੋ ਮਰਜ਼ੀ ਕਹਿੰਦੇ ਰਹਿਣ।)

ਉਪਰੋਕਤ ਪੇਪਰ ਪੜ੍ਹੇ ਜਾਣ ਪਿੱਛੋਂ ਜਦੋਂ ਪ੍ਰਸ਼ਨ-ਉੱਤਰ ਸੈਸ਼ਨ ਚਾਲੂ ਹੋਇਆ ਤਾਂ ਡਾ. ਐਸ.ਕੇ. ਬਜਾਜ ਨੇ ਪੁੱਛਿਆ, 'ਜਿਹੋ ਜਿਹੀ ਤਸਵੀਰ ਗੁਪਤਾ ਜੀ ਤੁਸੀਂ ਸਿੱਖਾਂ ਦੀ ਖਿੱਚੀ ਹੈ ਇਹ ਮੰਨਣਯੋਗ ਨਹੀਂ। ਕਹਾਵਤ ਹੈ ਜੰਗ ਅਤੇ ਪਿਆਰ ਵਿੱਚ ਸਭ ਜਾਇਜ਼ ਹੁੰਦਾ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਸਿੱਖਾਂ ਨੇ ਔਰਤਾਂ ਵੱਲ ਆਪਣੀ ਨਜ਼ਰ ਮੈਲੀ ਨਹੀਂ ਕੀਤੀ ਜਾਂ ਬੱਚੇ ਬੁੱਢੇ ਨਾ ਮਾਰੇ ਹੋਣ।' ਡਾ. ਗੁਪਤਾ ਨੇ ਕਿਹਾ, 'ਮੈਂ ਇਹ ਉਨ੍ਹਾਂ ਸਿੱਖਾਂ ਦੇ ਬਿਰਤਾਂਤ ਲਿਖੇ ਹਨ ਜਿਹੜੇ ਦਸਮ ਪਾਤਸ਼ਾਹ ਹਜ਼ੂਰ ਨੂੰ ਜਾਣ ਗਏ ਸਨ, ਸਮਝ ਗਏ ਸਨ। ਇਹ ਉਹਨਾਂ ਸਿੱਖਾਂ ਦਾ ਇਤਿਹਾਸ ਹੈ ਜਿਹੜੇ ਗੁਰੂ ਜੀ ਦੀ ਮਨਸ਼ਾ ਅਨੁਸਾਰ ਉੱਚੇ ਮੰਡਲਾਂ ਵਿੱਚ ਵਿਚਰੇ ਸਨ। ਉਹਨਾਂ ਨੇ ਇੱਕ ਵੀ ਅਨੈਤਕ ਹਰਕਤ ਨਹੀਂ ਕੀਤੀ। ਜਿੰਨੇ ਹਵਾਲੇ ਪ੍ਰਾਪਤ ਹੋਏ ਉਹ ਸਿੱਖਾਂ ਦੇ ਲਿਖੇ ਹੋਏ ਨਹੀਂ, ਮੁਸਲਮਾਨਾਂ ਦੇ ਹਨ ਜਾਂ ਅੰਗਰੇਜ਼ਾਂ ਦੇ ਜਾਂ ਮਰਾਠਿਆਂ ਆਦਿ ਦੇ ਜੋ ਸਿੱਖਾਂ ਦੇ ਨਾ ਮਿੱਤਰ ਸਨ ਨਾ ਹਮਦਰਦ। ਫਿਰ ਕਿਵੇਂ ਆਖੀਏ ਕਿ ਉਹ ਯੋਧੇ ਉੱਚ ਇਖ਼ਲਾਕ ਦੇ ਨਹੀਂ ਸਨ ?'

# ਸ਼ਹੀਦ ਅਤੇ ਸ਼ਹਾਦਤ

ਇਸਲਾਮ ਤੋਂ ਬਾਅਦ ਗੁਰਮਤਿ ਦਰਸ਼ਨ ਅਤੇ ਖਾਲਸਾ ਪੰਥ ਦੀ ਧਾਰਾ ਵਿੱਚ ਇਹ ਦੋ ਸ਼ਬਦ ਸਭ ਤੋਂ ਵਧੀਕ ਵਾਰ ਵਰਤੀਂਦੇ ਰਹੇ ਹਨ। ਬਾਦਸ਼ਾਹ ਦੀ ਸ਼ਾਨ, ਤਾਕਤ ਅਤੇ ਪ੍ਰਤਿਭਾ, ਸ਼ਹੀਦ ਦੀ ਤਾਕਤ ਸਾਹਮਣੇ ਤੁੱਛ ਹੈ। ਇਸ ਦਾ ਕਾਰਨ ਇਹ ਹੈ ਕਿ ਸੁਲਤਾਨੀ ਤਾਕਤ ਧਰਤੀ ਦੀ ਤਾਕਤ ਹੈ ਤੇ ਸ਼ਹੀਦ ਦਾ ਖੇਡ ਮੈਦਾਨ ਆਕਾਸ਼ ਹੈ। ਪਹਿਲੀ ਲੌਕਿਕ ਹੈ, ਦੂਜੀ ਅਲੌਕਿਕ। ਦੁਨੀਆ ਦੇ ਪੁਰਾਤਨ ਸਭਨਾਂ ਸੱਭਿਆਚਾਰਾਂ ਵਿੱਚ ਔਰਤ ਨੂੰ ਧਰਤੀ ਅਤੇ ਮਰਦ ਨੂੰ ਆਕਾਸ਼ ਕਹਿਣ ਸਮਝਣ ਦਾ ਰਿਵਾਜ ਰਿਹਾ ਹੈ। ਇਸੇ ਦੇ ਫਲਸਰੂਪ ਮਹਾਤਮਾ ਬੁੱਧ ਨੇ ਕਿਹਾ ਸੀ ਕਿ ਔਰਤ ਮੁਕਤ ਨਹੀਂ ਹੋ ਸਕੇਗੀ। ਨੇਕ ਕਰਮਾਂ ਸਦਕਾ ਪਹਿਲਾਂ ਉਹ ਮਰਦ ਕਾਇਆ ਵਿੱਚ ਜਨਮ ਲਏਗੀ, ਫਿਰ ਬੰਦਗੀ ਉਪਰੰਤ ਮਰਦ ਮੁਕਤ ਹੋਵੇਗਾ। ਉੜੀਆ ਨਾਵਲਕਾਰ ਗੋਪੀਨਾਥ ਮਹੰਤੀ ਆਪਣੇ ਨਾਵਲ *ਅੰਮ੍ਰਿਤ ਸੰਤਾਨ* ਵਿੱਚ ਲਿਖਦਾ ਹੈ- ਦਰਮੂ (ਧਰਮ, ਆਕਾਸ਼) ਬੋਲੇਗਾ ਤੇ ਦਰਤਨੀ (ਧਰਤੀ ਜਾਂ ਔਰਤ) ਸੁਣੇਗੀ। ਨਾਇਕਾ ਸੋਚਦੀ, ਕਦੀ ਉਲਟ ਵੀ ਹੋਏਗਾ? ਜੰਗਲ ਵਿੱਚ ਇਕੱਲੀ ਸਾਗ ਤੋੜਦੀ ਦੇ ਜਦੋਂ ਬੇਟਾ ਜੰਮਿਆ, ਉਸਨੇ ਆਪਣੇ ਪੁੱਤਰ ਨੂੰ ਗੋਦ ਵਿੱਚ ਲੈ ਕੇ ਕਿਹਾ- ਦੇਖੋ ਕਰਾਮਾਤ। ਆਕਾਸ਼ ਮੇਰੀ ਗੋਦੀ ਵਿੱਚ ਉੱਤਰ ਆਇਆ ਹੈ। ਇਸ ਨੂੰ ਨਾ ਬੋਲਣਾ ਆਏ, ਨਾ ਤੁਰਨਾ। ਮੈਂ ਇਸ ਨੂੰ ਤੁਰਨਾ ਸਿਖਾਵਾਂਗੀ, ਇਸ ਗੂੰਗੇ ਨੂੰ ਬੋਲ ਦਿਆਂਗੀ, ਇਸ ਨੂੰ ਸਾਡੇ ਕਬੀਲੇ ਵੱਲੋਂ ਸਾਂਭਿਆ ਪੁਰਾਣਾ ਅਮੀਰ ਸੰਸਕਾਰ ਦਿਆਂਗੀ। ਦੇਖੋ, ਅਸਮਾਨ ਦੁੱਧ ਪੀਣ ਲਈ ਧਰਤੀ ਅੱਗੇ ਮਿੰਨਤਾਂ ਕਰ ਰਿਹਾ ਹੈ।

ਲਗਭਗ ਅੱਧੀ ਸਦੀ ਮਹਾਰਾਜਾ ਰਣਜੀਤ ਸਿੰਘ ਨੇ ਹਰੇਕ ਪੱਖੋਂ ਖਾਲਸਾ ਪੰਥ ਦੀ ਸ਼ਾਨ ਸਿਖਰ ਉੱਪਰ ਰੱਖਣ ਲਈ ਤਾਣ ਲਾਇਆ ਪਰ ਉਸਦਾ ਨਾਮ ਖਾਲਸੇ ਦੀ ਅਰਦਾਸ ਵਿੱਚ ਸ਼ਾਮਲ ਨਾ ਹੋਇਆ ਨਾ ਹੋਏਗਾ। ਅਰਦਾਸ ਵਿੱਚ ਕੁਰਬਾਨੀਆਂ ਅਤੇ ਸ਼ਹਾਦਤਾਂ ਸ਼ਾਮਲ ਹੁੰਦੀਆਂ ਰਹਿਣਗੀਆਂ। ਅੱਸੀਵਿਆਂ ਦੇ ਦੌਰ ਵਿੱਚ ਜਦੋਂ ਸਿੱਖ ਜੁਆਨੀ ਸੈਨਿਕ ਬਲਾਂ ਹੱਥੋਂ ਕਤਲ ਹੋ ਰਹੀ ਸੀ ਉਦੋਂ ਕੁਝ ਅਨਜਾਣ ਬੰਦਿਆਂ ਨੇ ਅਰਦਾਸ ਵਿੱਚ 'ਪੁਰਾਤਨ ਅਤੇ ਨਵੀਨ ਸ਼ਹੀਦ ਸਿੰਘ ਸਿੰਘਣੀਆਂ ਦਾ ਧਿਆਨ ਧਰ ਕੇ ਬੋਲਹੁ ਜੀ ਵਾਹਿਗੁਰੂ' ਸ਼ਬਦ ਸ਼ਾਮਲ ਕਰ ਲਏ ਸਨ ਜੋ ਉਚਿਤ ਨਹੀਂ ਸੀ। ਸ਼ਹੀਦ ਨਾ

ਨਵਾਂ ਹੁੰਦਾ ਹੈ ਨਾ ਪੁਰਾਣਾ। ਨਵਾਂ, ਪੁਰਾਣਾ, ਸ਼ਬਦ ਸਮੇਂ ਦੇ ਅਧੀਨ ਹਨ। ਸ਼ਹੀਦ, ਸਮੇਂ ਅਤੇ ਸਥਾਨ ਤੋਂ ਪਾਰ ਸੁਤੰਤਰ ਹਸਤੀ ਹੁੰਦਾ ਹੈ।

ਸਿੱਖ ਵਿਸ਼ਵਾਸ ਵਿੱਚ ਇਹ ਸੱਚ ਪੱਕਾ ਘਰ ਕਰ ਚੁੱਕਾ ਹੈ ਕਿ ਸ਼ਹੀਦ ਅਕਾਲ ਪੁਰਖ ਦੇ ਦਰਬਾਰ ਵਿੱਚ ਮੁਰੀਦਾਂ, ਦੀਨ ਦੁਖੀਆਂ ਦੇ ਦਰਦ ਦਾ ਸੁਨੇਹਾ ਲੈ ਕੇ ਜਾਂਦਾ ਹੈ ਤਦ ਦੁੱਖ ਟੁੱਟ ਜਾਂਦੇ ਹਨ। ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖ਼ਬਰ ਸੁਣਨ ਉਪਰੰਤ ਹਜ਼ੂਰ ਦਸਮ ਪਾਤਸ਼ਾਹ ਨੇ ਫੁਰਮਾਇਆ ਸੀ– ਹੁਣ ਮੁਗਲ ਹਕੂਮਤ ਦੀ ਜੜ ਪੱਟੀ ਗਈ ਹੈ। ਘਣਾ ਫੈਲਿਆ ਦਿੱਸ ਰਿਹਾ ਇਹ ਬੋਹੜ ਹੁਣ ਹਵਾ ਦੇ ਬੁੱਲੇ ਨਾਲ ਡਿਗੇਗਾ। ਏਸ਼ੀਆ ਦੇ ਅਸਮਾਨ ਉੱਪਰ ਉੱਡਦੇ ਇਸ ਸ਼ਕਤੀਸ਼ਾਲੀ ਬਾਜ਼ ਨੇ ਆਪਣੇ ਖੰਭ ਆਪ ਕੁਤਰ ਲਏ ਹਨ। ਧਰਤੀ ਉੱਪਰ ਹੁਣ ਇਹ ਡਿਗਣ ਵਾਲਾ ਹੈ।

ਕਿਸੇ ਪਰਕਾਰ ਵੀ ਇਹ ਘਟਨਾ ਕਰਾਮਾਤ ਤੋਂ ਘੱਟ ਨਹੀਂ ਕਿ 1708 ਈਸਵੀ ਵਿੱਚ ਨਾਂਦੇੜ ਤੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜ ਸਿੰਘ ਅਤੇ ਅਸੀਸ ਦੇ ਕੇ ਗੁਰੂ ਜੀ ਨੇ ਪੰਜਾਬ ਵੱਲ ਤੋਰਿਆ ਤਦ ਉਸ ਕੋਲ ਨਾ ਧਨ ਸੀ, ਨਾ ਹਥਿਆਰ ਨਾ ਸੈਨਾ। ਦੋ ਸਾਲ ਦੇ ਅਰਸੇ ਅੰਦਰ ਉਸ ਨੇ ਸੁਸਿਖਿਅਤ, ਸ਼ਕਤੀਸ਼ਾਲੀ ਹਥਿਆਰਬੰਦ ਪੰਜਾਹ ਹਜ਼ਾਰ ਦੀ ਸੈਨਾ ਨੂੰ ਹਰਾਇਆ ਤੇ ਸਰਹੰਦ ਉੱਪਰ ਨਿਸ਼ਾਨ ਸਾਹਿਬ ਲਹਿਰਾਇਆ। ਡਾ. ਗੰਡਾ ਸਿੰਘ ਜੀ ਨੇ ਆਪਣੀ ਕਿਤਾਬ *ਬਾਬਾ ਬੰਦਾ ਸਿੰਘ ਬਹਾਦਰ* ਵਿੱਚ ਸਿਲਸਿਲੇਵਾਰ ਵੇਰਵੇ, ਤੱਥ ਅਤੇ ਅੰਕੜੇ ਦਰਜ ਕਰਦਿਆਂ ਲਿਖਿਆ ਹੈ ਕਿ ਬਾਬਾ ਬੰਦਾ ਸਿੰਘ ਦੀ 8 ਸਾਲ ਦੀ ਅਵਧੀ ਦੌਰਾਨ (1708 ਤੋਂ 1716 ਤੱਕ) ਵੱਖ ਵੱਖ ਮੁੱਠਭੇੜਾਂ ਵਿੱਚ ਲਗਭਗ ਢਾਈ ਲੱਖ ਮੁਸਲਮਾਨ ਮਾਰੇ ਗਏ ਹਨ। ਸੈਨਿਕਾਂ ਤੋਂ ਇਲਾਵਾ ਇਸ ਗਿਣਤੀ ਵਿੱਚ ਸਿਵਲੀਅਨ ਵੀ ਸਨ ਜਿਨ੍ਹਾਂ ਨੇ ਜੱਹਾਦ ਦੇ ਨਾਮ ਉੱਪਰ ਬਾਬਾ ਜੀ ਦੀ ਸੈਨਾ ਨਾਲ ਟੱਕਰ ਲਈ ਸੀ। ਦੁੱਖਾਂ ਦਾ ਪਿਛੋਕੜ ਤਾਂ ਲੰਮਾ ਸੀ ਪਰ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਵੱਡੀ ਸੱਟ ਸੀ। ਇਨ੍ਹਾਂ ਦੋ ਸਾਹਿਬਜ਼ਾਦਿਆਂ ਦੀ ਨਿਰਮਲ ਯਾਦ ਮਨ ਵਿੱਚ ਵਸਾ ਕੇ ਖਾਲਸਾ ਪੰਥ ਨੇ ਸਰਹੰਦ ਘੇਰਿਆ ਸੀ। ਸਰਹੰਦ ਦੀ ਫਤਹਿ ਪਿੱਛੇ ਇਨ੍ਹਾਂ ਦੋ ਮਾਸੂਮ ਸ਼ਹੀਦਾਂ ਦੀ ਤਾਕਤ ਸੀ। ਜਦੋਂ ਮੈਂ ਡਾ. ਗੰਡਾ ਸਿੰਘ ਵੱਲੋਂ ਦੱਸੀ ਢਾਈ ਲੱਖ ਦੀ ਗਿਣਤੀ ਪੜ੍ਹੀ, ਖਿਆਲ ਆਇਆ ਕਿ ਸਵਾ ਲਾਖ ਸੇ ਏਕ ਲੜਾਊਂ ਮਹਾਂਵਾਕ ਇਸ ਹਿਸਾਬ ਵੀ ਸੱਚ ਹੋਇਆ।

ਬਾਬਾ ਦੀਪ ਸਿੰਘ ਜੀ ਨੇ ਜਦੋਂ ਖੰਡਾ ਵਾਹ ਕੇ ਲਕੀਰ ਖਿੱਚੀ ਤੇ ਅੰਮ੍ਰਿਤਸਰ ਵੱਲ ਕੂਚ ਕੀਤਾ, ਉਦੋਂ ਅਚਾਨਕ ਕੋਈ ਤਤਕਾਲੀ ਹਿੰਸਕ ਘਟਨਾ ਨਹੀਂ ਵਾਪਰੀ ਸੀ, ਸਰਕਾਰ ਨੇ ਐਲਾਨ ਕਰ ਦਿੱਤਾ ਸੀ ਕਿ ਦਰਬਾਰ ਸਾਹਿਬ ਮੱਥਾ ਟੇਕਣਾ ਮਨ੍ਹਾ ਹੈ। ਬਾਬਾ ਦੀਪ ਸਿੰਘ ਜੀ ਨੇ ਇਹ ਫੈਸਲਾ ਇਸ ਲਈ ਲਿਆ ਸੀ ਕਿ ਜੇ ਗੁਰੂ ਮਹਾਰਾਜ ਨੂੰ ਮੱਥਾ ਟੇਕਣ ਦੀ ਵੀ ਮਨਾਹੀ ਹੈ, ਫੇਰ ਜਿਉਂਦੇ ਰਹਿਣ ਦੀ ਕੀ ਤੁਕ ? ਭਾਈ ਰਤਨ

ਸਿੰਘ ਭੰਗੂ *ਪ੍ਰਾਚੀਨ ਪੰਥ ਪ੍ਰਕਾਸ਼* ਵਿੱਚ ਲਿਖਦੇ ਹਨ ਕਿ ਭਾਈ ਗੁਰਬਖ਼ਸ਼ ਸਿੰਘ ਦਰਬਾਰ ਸਾਹਿਬ ਵਿੱਚ ਬਿਨਾਂ ਸੈਨਾ ਲਿਆਂ ਮੱਥਾ ਟੇਕ ਕੇ ਸ਼ਹੀਦ ਹੋਣ ਲਈ ਇਸ ਕਰਕੇ ਗਏ ਸਨ ਤਾਂ ਕਿ ਦੋਹਾਂ ਜਹਾਨਾਂ ਦੇ ਮਾਲਕ ਨੂੰ ਜਾ ਕੇ ਆਖਣ ਕਿ ਖਾਲਸਾ ਪੰਥ ਸੰਕਟ ਵਿੱਚ ਹੈ ਮਹਾਰਾਜ, ਬਚਾਅ ਕਰੋ।

ਯਹੂਦੀ, ਮਸੀਹੀ ਅਤੇ ਇਸਲਾਮ ਮੱਤਾਂ ਵਿੱਚ ਸ਼ਹਾਦਤ ਦੀ ਪਰੰਪਰਾ ਹਜ਼ਾਰਾਂ ਸਾਲ ਪੁਰਾਣੀ ਹੈ। ਪੈਗੰਬਰ ਇਬ੍ਰਾਹੀਮ ਨੂੰ ਪਿਛਲੀ ਉਮਰ ਵਿੱਚ ਪੁੱਤਰ ਨਸੀਬ ਹੋਇਆ। ਇਕ ਦਿਨ ਰੱਬ ਦੀ ਆਵਾਜ਼ ਆਈ- ਜੇ ਤੂੰ ਮੇਰਾ ਤਾਬਿਆਦਾਰ ਮੁਰੀਦ ਹੈਂ ਤਾਂ ਆਪਣਾ ਪੁੱਤਰ ਮੈਨੂੰ ਵਾਪਸ ਕਰ। ਪੁਰਾਣੀ ਇੰਜੀਲ ਦੀ ਸਾਖੀ ਅਨੁਸਾਰ ਇਬ੍ਰਾਹੀਮ ਆਪਣੇ ਬੇਟੇ ਨੂੰ ਕਤਲ ਕਰਨ ਲਈ ਪਹਾੜੀ ਉੱਪਰ ਲੈ ਗਿਆ ਅਤੇ ਲੇਟ ਜਾਣ ਲਈ ਕਿਹਾ। ਅੱਖਾਂ ਖੋਲ੍ਹ ਕੇ ਗਰਦਣ ਤੇ ਛੁਰੀ ਫੇਰਨੀ ਔਖੀ ਸੀ ਇਸ ਕਰਕੇ ਉਸ ਨੇ ਅੱਖਾਂ ਬੰਦ ਕਰਕੇ ਯਾਹੋਵਾ (ਰੱਬ) ਦਾ ਨਾਂ ਲਿਆ ਤੇ ਛੁਰੀ ਚਲਾ ਦਿੱਤੀ। ਜਦੋਂ ਅੱਖਾਂ ਖੋਲ੍ਹੀਆਂ ਤਾਂ ਲੇਲਾ ਕਤਲ ਹੋਇਆ ਦਿਸਿਆ ਤੇ ਬੇਟਾ ਸਹੀ ਸਲਾਮਤ ਨਜ਼ਰ ਆਇਆ। ਮਸੀਹੀ, ਪਰੰਪਰਾ, ਜੋ ਕਿ ਯਹੂਦੀਆਂ ਦੀ ਅਗਲੀ ਕੜੀ ਹੈ, ਈਸਾ ਮਸੀਹ ਦੀ ਸ਼ਹਾਦਤ ਨੂੰ ਉਕਤ ਲਿਖੀ ਸਾਖੀ ਦੀ ਪੂਰਤੀ ਮੰਨਦੀ ਹੈ। ਜੇ ਰੱਬ ਦੀ ਮੰਗ ਉੱਪਰ ਪਿਤਾ ਅਪਣਾ ਬੇਟਾ ਸ਼ਹੀਦ ਕਰਨ ਲਈ ਤਿਆਰ ਹੋ ਗਿਆ ਹੈ ਤਾਂ ਫੇਰ ਰੱਬ ਆਪਣਾ ਪੁੱਤਰ ਯੱਸੂ ਮਸੀਹ, ਮਨੁੱਖਤਾ ਦੇ ਕਲਿਆਣ ਲਈ ਸੂਲੀ ਉੱਪਰ ਚਾੜ੍ਹੇਗਾ। ਇਬ੍ਰਾਹੀਮ ਅਤੇ ਯਸੂ ਮਸੀਹ ਇੱਕੋ ਦੇਸ ਦੀਆਂ ਦੋ ਹੱਦਾਂ ਹਨ।

ਖਾਲਸਾ ਪੰਥ ਦੀ ਬੁਨਿਆਦ ਪੰਜ ਪਿਆਰੇ ਹਨ। ਵਿਸਾਖੀ 1699 ਨੂੰ ਤੰਬੂ ਵਿੱਚ ਕੀ ਹੋਇਆ, ਇਸ ਦਾ ਕਿਸੇ ਨੂੰ ਪਤਾ ਨਹੀਂ ਪਰ ਹਰੇਕ ਵਾਰ ਲਹੂ ਲਿੱਬੜੀ ਕਿਰਪਾਨ ਗੁਰੂ ਜੀ ਦੇ ਹੱਥ ਵਿੱਚ ਪਰੱਤਖ ਦੇਖੀ। ਨਵੇਂ ਰਾਸ਼ਟਰ ਦਾ ਜਨਮ ਲਹੂ ਵਿੱਚੋਂ, ਬਲੀਦਾਨ ਵਿੱਚੋਂ ਹੋਏਗਾ, ਇਹ ਯਕੀਨੀ ਹੈ। ਸ੍. ਕਪੂਰ ਸਿੰਘ ਆਈ.ਸੀ.ਐਸ. ਨੂੰ ਪੁੱਛਿਆ ਗਿਆ- ਜੀ ਉਸ ਮੌਕੇ ਤੰਬੂ ਅੰਦਰ ਕੀ ਹੋਇਆ ਸੀ ? ਉਨ੍ਹਾਂ ਉੱਤਰ ਦਿੱਤਾ, 'ਸਾਡੇ ਪਿਤਾ ਨੇ ਸਾਰੀ ਉਮਰ ਸਾਡੇ ਤੋਂ ਕੁਝ ਨਹੀਂ ਛੁਪਾਇਆ, ਪਿਤਾ, ਮਾਤਾ, ਚਾਰੇ ਲਾਲ, ਕੁਝ ਨਹੀਂ ਆਪਣੇ ਕੋਲ ਛੁਪਾ ਬਚਾ ਕੇ ਰੱਖਿਆ। ਇਕ ਦਿਨ ਇਲਾਹੀ ਘਟਨਾ ਵਕਤ ਉਸਨੇ ਸਾਡੇ ਤੋਂ ਪਰਦਾ ਕੀਤਾ। ਤੁਹਾਨੂੰ ਉਹ ਪਰਦਾ ਚੁੱਕਣ ਦਾ ਕੀ ਹੱਕ ਹੈ ? ਇਸ ਕੌਮ ਦਾ ਜਨਮ ਜਿਸ ਪਰਦੇ ਪਿੱਛੇ ਹੋਇਆ ਉਸ ਬਾਬਤ ਅੰਦਾਜ਼ੇ ਲਾਉਣੇ ਗੁਨਾਹ ਹੈ। ਸਿੱਖ ਇਹ ਪਾਪ ਆਮ ਕਰਦੇ ਹਨ।

ਚਾਲੀ ਮੁਕਤੇ ਉਹ ਵਿਅਕਤੀ ਹਨ ਜਿਨ੍ਹਾਂ ਨੇ ਬੇਦਾਵਾ ਲਿਖ ਕੇ ਦਸਮ-ਪਾਤਸ਼ਾਹ ਦੇ ਸਪੁਰਦ ਕੀਤਾ। ਜਾਨਾਂ ਬਚਾਉਣ ਦੇ ਮਨੋਰਥ ਨਾਲ ਉਹ ਗੁਰੂ ਜੀ ਨਾਲ ਦਗਾ ਕਰਕੇ ਘਰਾਂ ਨੂੰ ਪਰਤੇ। ਘਰ ਆ ਕੇ ਅਹਿਸਾਸ ਹੋਇਆ ਕਿ ਦੋ ਜਹਾਨਾ ਦੇ ਮਾਲਕ ਨੂੰ

ਦਗਾ ਦੇ ਕੇ ਕੀ ਖੱਟਿਆ ? ਫਿਰ ਉਹ ਮਾਈ ਭਾਗੋ ਦੀ ਕਮਾਨ ਹੇਠ ਮੁਕਤਸਰ ਪੁੱਜੇ। ਚਾਲੀਆਂ ਵਿੱਚੋਂ ਅਠੱਤੀ ਜਾਂ ਉਨਤਾਲੀ ਨਹੀਂ। ਪੂਰੇ ਚਾਲੀ ਦੇ ਚਾਲੀ, ਸਗੋਂ ਮਾਈ ਭਾਗੋ ਜੀ ਸਮੇਤ ਇਕਤਾਲੀ। ਸਾਰੇ ਦੇ ਸਾਰੇ ਸ਼ਹੀਦ ਹੋ ਗਏ। ਇਸ ਸਾਖੀ ਦੇ ਤਿੰਨ ਅਰਥ ਹਨ– ਪਹਿਲਾ ਇਹ ਕਿ ਆਦਮੀ ਆਦਮੀ ਹੈ, ਉਹ ਰੱਬ ਵੱਲ ਪਿੱਠ ਕਰੇਗਾ, ਪਰ ਜਦੋਂ ਦੁਬਾਰਾ ਰੱਬ ਵੱਲ ਮੂੰਹ ਕਰੇਗਾ ਬਖ਼ਸ਼ਿਆ ਜਾਏਗਾ। ਮਨੁੱਖ ਦੇ ਗੁਨਾਹ ਨਾਲੋਂ ਰੱਬ ਦੀ ਬਖਸ਼ਿੰਦਗੀ ਵੱਡੀ ਹੈ। ਦੂਜਾ ਅਰਥ ਇਹ ਕਿ ਗੁਰੂ ਨੂੰ ਆਪਣੇ ਪਿਆਰ ਦੀ ਸ਼ਕਤੀ ਦਾ ਪਤਾ ਹੈ। ਉਹ ਜਾਣਦਾ ਹੈ ਕਿ ਮੇਰੇ ਪਰਿੰਦੇ ਮੇਰੇ ਤੋਂ ਵਧੀਕ ਦੂਰ ਨਹੀਂ ਜਾਣਗੇ। ਤੀਜਾ ਇਹ ਹੈ ਕਿ ਗੁਰੂ ਦੀ ਇੱਛਾ ਬਖ਼ਸ਼ਣ ਦੀ ਹੈ ਸਜ਼ਾ ਦੇਣ ਦੀ ਨਹੀਂ। ਜਦੋਂ ਉਨ੍ਹਾਂ ਨੇ ਬੇਦਾਵਾ ਲਿਖ ਕੇ ਦਿੱਤਾ, ਸਜ਼ਾ ਉਦੋਂ ਦਿੱਤੀ ਜਾ ਸਕਦੀ ਸੀ। ਅੱਜ ਵੀ ਯੁੱਧ ਦੇ ਮੈਦਾਨ ਵਿਚਲੇ ਭਗੌੜੇ ਨੂੰ ਆਪਣਿਆਂ ਵੱਲੋਂ ਗੋਲੀ ਮਾਰ ਦਿੱਤੀ ਜਾਂਦੀ ਹੈ। ਗੁਰੂ ਬਾਬਾ ਕੇਵਲ ਜੰਗੀ ਜਰਨੈਲ ਨਹੀਂ ਸਨ, ਜੰਗ ਯੁੱਧ ਤਾਂ ਉਨ੍ਹਾ ਦੀ ਬੇਮਿਸਾਲ ਤਾਕਤ ਦਾ ਨਿੱਕਾ ਜਿਹਾ ਅੰਸ਼ ਹਨ। ਸੈਨਾ ਚੜ੍ਹਾ ਕੇ ਆਏ ਸੈਦਖਾਨ ਨੇ ਪਸ਼ਚਾਤਾਪ ਕੀਤਾ ਤਾਂ ਦਸਮ ਪਾਤਸ਼ਾਹ ਨੇ ਉਸ ਨੂੰ ਵੀ ਚਰਨੀਂ ਲਾਇਆ। ਆਖ਼ਰੀ ਸਾਹ ਲੈ ਰਹੇ ਭਾਈ ਮਹਾਂ ਸਿੰਘ ਨੂੰ ਕਿਹਾ– ਅਸੀਂ ਤੁਹਾਡੀ ਇਸ ਜੰਗ ਵਿੱਚ ਕੀਤੀ ਕਮਾਈ ਦੇਖ ਲਈ ਹੈ ਭਾਈ ਮਹਾਂ ਸਿੰਘ। ਏਨੇ ਪ੍ਰਸੰਨ ਹਾਂ ਕਿ ਦੋਵੇਂ ਜਹਾਨ ਮੰਗੋ, ਦੇਣ ਲਈ ਤਿਆਰ ਹਾਂ। ਭਾਈ ਮਹਾਂ ਸਿੰਘ ਨੇ ਕਿਹਾ– ਬੇਦਾਵਾ ਪਾੜ ਦਿਉ ਮਹਾਰਾਜ। ਦੋਵੇਂ ਜਹਾਨ ਮਿਲ ਜਾਣਗੇ। ਤੁਹਾਡੇ ਵਿੱਚ ਸਾਰੇ ਬ੍ਰਹਿਮੰਡ ਹਨ। ਅਸੀਂ ਤੁਹਾਨੂੰ ਪਿਆਰ ਕੀਤਾ ਸੋ ਪ੍ਰਵਾਨ ਕਰੋ। ਮਹਾਰਾਜ ਨੇ ਬੇਦਾਵਾ ਪਾੜ ਕੇ ਭਾਈ ਮਹਾਂ ਸਿੰਘ ਨੂੰ ਧਰਤੀ ਤੋਂ ਮੁਕਤ ਕਰਕੇ ਤੋਰਿਆ। ਇਸ ਮਹਾਨ ਘਟਨਾ ਨੂੰ ਸਿੱਖ ਹਿਰਦਾ *ਟੁੱਟੀ ਗੰਢੀ* ਆਖਦਾ ਹੈ। ਖਿਦਰਾਣੇ ਦੇ ਛੱਪੜ ਦਾ ਨਾਮ ਮੁਕਤਸਰ ਪੈ ਗਿਆ। ਜਿਹੜਾ ਇੱਥੇ ਇਸ਼ਨਾਨ ਕਰੇਗਾ ਉਸ ਦੇ ਪਾਪ ਧੋਤੇ ਜਾਣਗੇ। ਚਾਲੀ ਮੁਕਤੇ ਪੰਥ ਦੀ ਅਰਦਾਸ ਵਿੱਚ ਸ਼ਾਮਲ ਹੋ ਗਏ।

ਅਸੀਂ ਸਕੂਲ ਪੜ੍ਹਦੇ, ਜੇ ਕੋਈ ਕਾਪੀ ਕਾਗਜ਼ ਧਰਤੀ ਉੱਪਰ ਡਿੱਗਿਆ ਪਿਆ ਦੇਖਦੀ, ਮਾਂ ਝਿੜਕਾਂ ਦਿੰਦਿਆਂ ਆਖਦੀ– ਅੱਖਰ ਪਵਿੱਤਰ ਹੁੰਦੇ ਹਨ। ਖ਼ਬਰਦਾਰ ਜ਼ਮੀਨ ਉੱਪਰ ਕੋਈ ਕਾਗਜ਼ ਸੁੱਟਿਆ। ਹੇਠ ਡਿੱਗੇ ਕਾਗਜ਼ ਚੁਕ ਚੁਕ ਉੱਚੀ ਥਾਂ ਰੱਖਦੀ ਜਾਂਦੀ। ਇਕ ਦਿਨ ਬੜੀਆਂ ਝਿੜਕਾਂ ਪਈਆਂ ਤਾਂ ਅਸੀਂ ਪੁੱਛ ਹੀ ਲਿਆ ਕਿ ਏਡੀ ਵੀ ਕੀ ਗੱਲ ਹੋਈ ਆਖਰ ? ਅੱਖਰ ਕੀਮਤੀ ਹਨ, ਅੱਖਰ ਕੀਮਤੀ ਹਨ। ਅੱਖਰ ਕਿਵੇਂ ਕੀਮਤੀ ਹਨ ਪਤਾ ਤਾਂ ਲੱਗੇ। ਮਾਂ ਨੇ ਕਿਹਾ– ਮੈਂ ਅਨਪੜ੍ਹ ਹਾਂ ਪਤਾ ਤਾਂ ਥੋਨੂੰ ਹੋਣਾ ਚਾਹੀਦਾ ਸੀ, ਪੁੱਛ ਮੈਨੂੰ ਰਹੇ ਹੋ। ਮੈਨੂੰ ਏਨਾ ਕੁ ਪਤਾ ਹੈ ਕਿ ਗੁਰੂ ਮਹਾਰਾਜ ਨੇ ਬੰਦਗੀ ਕੀਤੀ ਤਾਂ ਰੱਬ ਨੇ ਖ਼ੁਸ਼ ਹੋ ਕੇ ਅੱਖਰਾਂ ਨਾਲ ਝੋਲੀ ਭਰ ਦਿੱਤੀ। ਭਾਈ ਮਹਾਂ ਸਿੰਘ ਗੁਰੂ ਨੂੰ ਛੱਡ ਕੇ ਜਾਣ ਲੱਗਾ ਤਾਂ ਗੁਰੂ ਜੀ ਨੇ ਕਿਹਾ ਅੱਖਰ ਦੇ ਕੇ ਜਾਹ। ਉਹ ਅੱਖਰ ਲਿਖ

ਕੇ ਦੇ ਆਇਆ। ਜਦੋਂ ਫੈਸਲਾ ਹੋਇਆ ਕਿ ਜਿਹੜੇ ਅੱਖਰ ਗੁਰੂ ਜੀ ਨੂੰ ਦੇ ਆਏ ਹਾਂ ਉਹ ਵਾਪਸ ਮੁੜਵਾਉਣੇ ਹਨ ਤਾਂ ਅੱਖਰ ਵਾਪਸ ਤਾਂ ਮੁੜਵਾ ਲਿਆਏ ਪਰ ਇਸ ਲਈ ਚਾਲੀ ਯੋਧਿਆਂ ਨੂੰ ਸਿਰ ਦੇਣੇ ਪਏ ਸਨ। ਤਾਂ ਕਹਿੰਦੀ ਹਾਂ ਕਿ ਅੱਖਰ ਕੀਮਤੀ ਹਨ।

ਮਾਪਿਆਂ ਦੀ ਜਾਇਦਾਦ ਦੀ ਵਾਰਸ ਉਨ੍ਹਾਂ ਦੀ ਸੰਤਾਨ ਹੋਏਗੀ ਇਹ ਅੰਤਰਰਾਸ਼ਟਰੀ ਕਾਨੂੰਨ ਹੈ। ਮਾਪੇ ਆਪਣੇ ਬੱਚਿਆਂ ਦੀ ਸਲਾਮਤੀ ਲਈ ਆਪਣੀ ਜਾਨ ਵਾਰ ਸਕਦੇ ਹਨ ਪਰ ਸੰਤਾਨ ਦੀ ਸੁੱਖ ਮੰਗਦੇ ਹਨ। ਗੁਰੂ ਘਰ ਵਿੱਚ ਸੰਤਾਨ ਨੂੰ ਸ਼ਹਾਦਤ ਵੀ ਵਿਰਸੇ ਵਿੱਚ ਮਿਲੀ, ਅਜਿਹਾ ਪਹਿਲੀ ਵਾਰ ਹੋਇਆ।

ਗੁਰੂ ਨਾਨਕ ਦੇਵ ਜੀ ਦੇ ਪਿਤਾ ਆਪਣੇ ਬੇਟੇ ਉੱਪਰ ਖ਼ੁਸ਼ ਨਹੀਂ ਸਨ, ਜਿਹੋ ਜਿਹੀ ਇੱਛਾ ਗੁਰੂ ਮਹਾਰਾਜ ਦੀ ਸੀ ਕਿ ਸਿੱਖ ਹੋਣੇ ਚਾਹੀਦੇ ਹਨ, ਬਾਬਾ ਸ੍ਰੀਚੰਦ ਅਤੇ ਲੱਖਮੀਦਾਸ ਉਸ ਤਰ੍ਹਾਂ ਦੇ ਨਹੀਂ ਸਨ। ਇਸ ਨੂੰ ਅਸੀਂ ਜਨਰੇਸ਼ਨ ਗੈਪ ਆਖਦੇ ਹਾਂ, ਪੀੜ੍ਹੀ ਦਾ ਪਾੜਾ। ਨੌਂ ਸਾਲ ਦੀ ਉਮਰ ਵਿੱਚ ਦਸਮ ਪਾਤਸ਼ਾਹ ਨੇ ਪਿਤਾ ਨੂੰ ਸ਼ਹੀਦ ਹੋਣ ਲਈ ਤੋਰਿਆ। ਛੋਟੀ ਉਮਰ ਵਿੱਚ ਵੀ ਨਿੱਕੇ ਸਾਹਿਬਜ਼ਾਦੇ ਅਡੋਲ ਰਹੇ। ਜਿਹੋ ਜਿਹੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ, ਉਹੋ ਜਿਹੇ ਮਾਤਾ ਗੁਜਰੀ ਜੀ, ਉਹੋ ਜਿਹੇ ਉਹ ਆਪ, ਉਹੋ ਜਿਹੇ ਚਾਰੇ ਸਾਹਿਬਜ਼ਾਦੇ। ਜਦੋਂ ਇਲਾਹੀ ਸ਼ਹਾਦਤ ਅਮਲ ਵਿੱਚ ਆਈ ਤਾਂ ਜਨਰੇਸ਼ਨ ਗੈਪ ਖ਼ਤਮ ਹੋ ਗਿਆ।

ਫਰੁੱਖਸੀਅਰ ਬਾਦਸ਼ਾਹ ਨੇ ਕੈਦੀ ਬਾਬਾ ਬੰਦਾ ਸਿੰਘ ਨੂੰ ਕਿਹਾ- ਕਿਹੋ ਜਿਹਾ ਸਲੂਕ ਕੀਤਾ ਜਾਵੇ ਤੁਹਾਡੇ ਨਾਲ ? ਬਾਬਾ ਜੀ ਨੇ ਉੱਤਰ ਦਿੱਤਾ- ਜੋ ਮਰਜ਼ੀ ਕਰੋ। ਜੋ ਮੇਰੇ ਨਾਲ ਕਰੋਗੇ ਸੋ ਤੁਹਾਡੇ ਨਾਲ ਹੋਵੇਗਾ। ਪਾਠਕਾਂ ਨੂੰ ਚੇਤੇ ਹੋਵੇਗਾ ਕਿ ਗੱਦੀ ਖੋਹਣ ਵਾਸਤੇ ਹੋਈ ਖਾਨਾਜੰਗੀ ਦੌਰਾਨ ਫਰੁੱਖਸੀਅਰ ਦੀਆਂ ਪਹਿਲਾਂ ਅੱਖਾਂ ਕੱਢੀਆਂ ਗਈਆਂ ਸਨ, ਫਿਰ ਜ਼ੁਬਾਨ ਕੱਟੀ ਗਈ ਸੀ, ਫਿਰ ਸਹਿਜੇ ਸਹਿਜੇ ਕਤਲ ਕੀਤਾ ਗਿਆ ਸੀ। ਕਾਮਲ ਫਕੀਰਾਂ ਅਤੇ ਸ਼ਹੀਦਾਂ ਦੇ ਬੋਲ ਸੱਚ ਹੁੰਦੇ ਹਨ।

ਬਾਬਾ ਬੰਦਾ ਸਿੰਘ ਦੀ ਸ਼ਹਾਦਤ ਮੌਕੇ ਫਰੁੱਖਸੀਅਰ ਦਾ ਪ੍ਰਧਾਨ ਮੰਤਰੀ ਮੁਨੀਮ ਖਾਨ ਮੌਕਾ-ਇ-ਵਾਰਦਾਤ ਉਪਰ ਮੌਜੂਦ ਸੀ। ਦਿੱਤੇ ਜਾ ਰਹੇ ਤਸੀਹਿਆਂ ਦੌਰਾਨ ਉਸ ਨੇ ਬਾਬਾ ਜੀ ਨੂੰ ਪੁੱਛਿਆ- ਤੂੰ ਇਹ ਦਾਅਵਾ ਕਰਦਾ ਹੈਂ ਕਿ ਤੇਰਾ ਗੁਰੂ ਦੀਨ ਅਰ ਦੁਨੀਆ ਦਾ ਮਾਲਕ ਹੈ। ਫਿਰ ਹੁਣ ਜਦੋਂ ਤੂੰ ਕਸ਼ਟ ਵਿੱਚ ਹੈਂ, ਉਹ ਤੇਰਾ ਬਚਾਉ ਕਿਉਂ ਨਹੀਂ ਕਰਦਾ ? ਬਾਬਾ ਜੀ ਨੇ ਕਿਹਾ- ਤੂੰ ਜ਼ੁਲਮ ਕਰਦਾ ਹੈਂ ਤਾਂ ਮੇਰਾ ਗੁਰੂ ਇਹ ਸਭ ਬੰਦ ਕਰਨ ਲਈ ਮੈਨੂੰ ਭੇਜਦਾ ਹੈ। ਅਜਿਹਾ ਕਰਦਿਆਂ ਮੇਰੇ ਤੋਂ ਕੁਝ ਭੁੱਲਾਂ ਹੁੰਦੀਆਂ ਹਨ ਤਾਂ ਉਹ ਮੈਨੂੰ ਫਿਰ ਤੇਰੇ ਹਵਾਲੇ ਕਰ ਦਿੰਦਾ ਹੈ। ਇਸ ਕਰਕੇ ਨਹੀਂ ਕਿ ਉਹ ਮੈਨੂੰ ਦੂਰ ਕਰ ਰਿਹਾ ਹੈ। ਇਸ ਜਨਮ ਦੇ ਗੁਨਾਹਾਂ ਦੀ ਸਜ਼ਾ ਇਸੇ ਜਨਮ ਵਿੱਚ ਭੁਗਤਾ ਕੇ ਅਗਲੇ

ਜਹਾਨ ਵਿੱਚ ਉਹ ਮੈਨੂੰ ਆਪਣੇ ਚਰਨਾਂ ਦੇ ਨਜ਼ਦੀਕ ਰੱਖਣ ਦਾ ਇਛੁੱਕ ਹੈ ਕਿਉਂਕਿ ਉਹ ਮੈਨੂੰ ਪਿਆਰ ਕਰਦਾ ਹੈ।

ਬੀ.ਏ. ਵਿੱਚ ਪੜ੍ਹਦਿਆਂ ਪ੍ਰੋਫ਼ੈਸਰ ਮੇਵਾ ਸਿੰਘ ਤੁੰਗ ਤੋਂ ਇਹ ਵਾਕ ਸੁਣਿਆ- ਸੁਕਰਾਤ ਦੇ ਪੰਜੇ ਗ੍ਰੰਥਾਂ ਨਾਲੋਂ ਗੁਰਬਾਣੀ ਦਾ ਇਕ ਸਲੋਕ ਕਿਤੇ ਵਧੀਕ ਤਾਕਤਵਰ ਹੈ। ਉਦੋਂ ਮੈਨੂੰ ਇਹ ਗੱਲ ਅਤਿਕਥਨੀ ਲੱਗੀ ਸੀ। ਹੁਣ ਪਤਾ ਲੱਗਦਾ ਜਾਂਦਾ ਹੈ ਕਿ ਫਲਸਫ਼ਾ, ਧਰਮ ਗ੍ਰੰਥਾਂ ਦਾ ਕੇਵਲ ਚੌਕੀਦਾਰ ਮਾਤਰ ਹੁੰਦਾ ਹੈ। ਧਰਮ ਗ੍ਰੰਥਾਂ ਵਿੱਚੋਂ ਫਲਸਫਾ ਜਨਮ ਲੈਂਦਾ ਹੈ। ਫਿਲਾਸਫਰ ਧਰਮ ਗ੍ਰੰਥ ਸਿਰਜਣ ਦੇ ਸਮਰੱਥ ਨਹੀਂ ਹਨ।

ਜਿਵੇਂ ਮਕਲਿਊਡ ਨੇ ਸਿੱਖ ਵਿਸ਼ਵਾਸ ਨੂੰ ਤੋੜਨ ਵਾਸਤੇ ਤੱਥ ਅਤੇ ਅੰਕੜਿਆਂ ਦੀ ਬੌਛਾੜ ਰਾਹੀਂ ਦੰਗ ਕਰਨਾ ਚਾਹਿਆ, ਉਸੇ ਤਰ੍ਹਾਂ ਉਸਦੇ ਮੁਰੀਦ ਲੂਈ ਫਿਨਿਕ ਨੇ ਆਪਣੀ ਕਿਤਾਬ Game of Love ਵਿੱਚ ਹਜ਼ਾਰਾਂ ਫੁੱਟ-ਨੋਟ ਦੇ ਕੇ ਇਹ ਸਾਬਤ ਕਰਨ ਦਾ ਯਤਨ ਕੀਤਾ ਕਿ ਸਿੱਖਾਂ ਵਿੱਚ ਸ਼ਹਾਦਤ ਨਾਮ ਦੀ ਕੋਈ ਚੀਜ਼ ਨਹੀਂ ਹੈ। ਸਟੇਟ ਆਪਣੇ ਸਿਆਸੀ ਵਿਰੋਧੀਆਂ ਨੂੰ ਮਾਰਿਆ ਕਰਦੀ ਹੈ, ਸੋ ਗੁਰੂ ਅਰਜਨ ਦੇਵ ਦਾ ਕਤਲ ਹੋਇਆ। ਇਸ ਪਿੱਛੋਂ ਪੰਜਵੇਂ ਪਾਤਸ਼ਾਹ ਤੋਂ ਲੈ ਕੇ ਅੰਗਰੇਜ਼ ਰਾਜ ਤੱਕ ਇਕ ਵੀ ਸ਼ਹਾਦਤ ਹੋਈ ਹੋਵੇ, ਉਹ ਮੰਨਣ ਲਈ ਤਿਆਰ ਨਹੀਂ। ਆਖਦਾ ਹੈ- ਸਿੱਖ ਕੌਮ ਸ਼ਹੀਦਾਂ ਦੀ ਕੌਮ ਹੈ, ਇਹ ਗੱਲ ਤਾਂ ਸਿੰਘ ਸਭਾ ਨੇ ਵੀਹਵੀਂ ਸਦੀ ਵਿੱਚ ਮਸ਼ਹੂਰ ਕਰਨੀ ਸ਼ੁਰੂ ਕੀਤੀ ਹੈ।

ਨਾਗਸੈਨ ਦੱਸਿਆ ਕਰਦਾ ਸੀ ਹੁਕਮਰਾਨ ਅਤੇ ਸ਼ਹੀਦ ਵਿਚਕਾਰ ਇਕ ਰਾਜ਼ੀਨਾਵਾਂ ਹੋਇਆ ਕਰਦਾ ਹੈ। ਹਕੂਮਤ ਇਹ ਸਮਝਦੀ ਹੈ ਕਿ ਇਸ ਬੰਦੇ ਦੇ ਜਿਉਂਦੇ ਰਹਿਣ ਨਾਲ ਸਟੇਟ ਖ਼ਤਮ ਹੋ ਸਕਦੀ ਹੈ, ਇਸ ਲਈ ਇਸ ਨੂੰ ਮਾਰ ਕੇ ਆਪਣੀ ਸਲਤਨਤ ਨੂੰ ਬਚਾਉਣਾ ਹੈ। ਸ਼ਹੀਦ ਦਾ ਵਿਸ਼ਵਾਸ ਹੁੰਦਾ ਹੈ ਕਿ ਅਸੂਲ ਵਾਸਤੇ ਉਸ ਦੀ ਮੌਤ ਉਸ ਲਈ ਤੇ ਉਸ ਦੀ ਕੌਮ ਲਈ ਜੀਵਨਦਾਨ ਹੈ। ਸ਼ਹੀਦ ਬਚ ਸਕਦਾ ਹੈ ਕਿਉਂਕਿ ਸਟੇਟ ਉਸ ਨੂੰ ਆਪਣਾ ਰਸਤਾ ਬਦਲਣ ਦਾ ਮੌਕਾ ਦਿੰਦੀ ਹੈ। ਜੇ ਅਸੂਲ ਬਦਲ ਲਿਆ ਤਾਂ ਬਖ਼ਸ਼ ਦਿੱਤਾ ਜਾਵੇਗਾ। ਜਦੋਂ ਕਾਜ਼ੀ ਸਵਾਲ ਪੁੱਛਦਾ ਹੁੰਦਾ- ਇਸਲਾਮ ਕਿ ਮੌਤ, ਤਾਂ ਲੱਖਾਂ ਦੀ ਗਿਣਤੀ ਵਿੱਚ ਸਿੱਖ ਸ਼ਹੀਦਾਂ ਨੇ ਪ੍ਰਸੰਨਤਾ ਨਾਲ ਮੌਤ ਚੁਣੀ।

ਮੁਸਲਮਾਨ ਹਕੂਮਤਾਂ ਨੇ ਜਦੋਂ ਸੂਫ਼ੀ ਫਕੀਰਾਂ ਨੂੰ ਕਾਫ਼ਰ ਐਲਾਨ ਕੇ ਮੌਤ ਦੀਆਂ ਸਜ਼ਾਵਾਂ ਦਿੱਤੀਆਂ ਸਨ ਤਾਂ ਉਨ੍ਹਾਂ ਨੂੰ ਮਾਰ ਕੇ ਅੱਗ ਵਿੱਚ ਸਾੜਿਆ ਜਾਂਦਾ ਸੀ, ਧਰਤੀ ਵਿੱਚ ਦਫ਼ਨ ਨਹੀਂ ਕਰਦੇ ਸਨ ਕਿਉਂਕਿ ਕਿਆਮਤ ਦੇ ਦਿਨ ਜਦੋਂ ਬਾਕੀ ਲੋਕ ਆਪੋ ਆਪਣੀਆਂ ਕਬਰਾਂ ਵਿੱਚੋਂ ਨਿਕਲ ਕੇ ਰੱਬ ਦੇ ਸਨਮੁੱਖ ਹੋਣਗੇ ਕਾਫ਼ਰ ਫੇਰ ਕੋਈ ਝਗੜਾ ਖੜ੍ਹਾ ਕਰ ਸਕਦੇ ਹਨ। ਅੱਗ ਵਿੱਚ ਸਾੜਿਆ ਆਦਮੀ ਕਦੇ ਨਹੀਂ ਉਠੇਗਾ।

ਇੱਕ ਪਾਸੇ ਅਦਾਲਤ ਵਿੱਚ ਕਾਜ਼ੀ ਮਨਸੂਰ ਖਿਲਾਫ ਮੁਕੱਦਮਾ ਸੁਣ ਰਿਹਾ ਹੁੰਦਾ, ਦੂਜੇ ਪਾਸੇ ਬਗਦਾਦ ਦੇ ਖਲੀਫ਼ੇ ਦੀ ਮਾਂ ਜੇਲ੍ਹ ਵਿੱਚ ਉਨ੍ਹਾਂ ਨਾਲ ਮੁਲਾਕਾਤ ਕਰਨ ਜਾਇਆ ਕਰਦੀ। ਇਕ ਮੁਲਾਕਾਤ ਦੌਰਾਨ ਉਸ ਨੇ ਫਰਿਆਦ ਕੀਤੀ- ਬਗਦਾਦ ਨੂੰ ਬਦ-ਦੁਆ ਨਾਂ ਦੇਵੀਂ ਅਲਹੱਲਾਜ। ਮਨਸੂਰ ਨੇ ਕਿਹਾ- ਫਕੀਰ ਬਦ-ਦੁਆ ਨਹੀਂ ਦਿਆ ਕਰਦਾ। ਉਹ ਸੱਚੀ ਗੱਲ ਕਹਿਣ ਤੋਂ ਵੀ ਨਹੀਂ ਟਲਦਾ। ਬਦ-ਦੁਆ ਨਹੀਂ, ਮੈਂ ਤੇਰੇ ਅੱਗੇ ਸੱਚ ਦਸਦਾ ਹਾਂ ਕਿ ਬਗਦਾਦ ਦੀ ਬਰਬਾਦੀ ਯਕੀਨੀ ਹੈ। ਪਹਿਲਾਂ ਤੇਰੇ ਸਾਹਮਣੇ ਬੈਠਾ ਇਹ ਫਕੀਰ ਬਰਬਾਦ ਹੋਵੇਗਾ, ਉਸ ਪਿੱਛੋਂ ਬਗਦਾਦ। ਇਹ ਹੋਣੀ ਟਲਣੀ ਨਹੀਂ।

ਦਰਬਾਰ ਸਾਹਿਬ ਉੱਪਰ 1984 ਦਾ ਹਮਲਾ ਹੋਇਆ ਤਾਂ ਸ਼ਹੀਦਾਂ ਦੀ ਗਿਣਤੀ ਕਰਕੇ ਮੈਨੂੰ ਕਾਂਬਾ ਛਿੜ ਜਾਂਦਾ ਹੈ। ਇਸ ਕਰਕੇ ਨਹੀਂ ਕਿ ਪੰਜਵੇਂ ਪਾਤਸ਼ਾਹ ਦੀ ਸ਼ਹਾਦਤ ਦੇ ਪੁਰਬ ਮੌਕੇ ਸਿੱਖਾਂ ਉੱਪਰ ਢਾਹੇ ਜ਼ੁਲਮ ਤੋਂ ਬੇਚੈਨ ਹਾਂ। ਸ਼ਹਾਦਤ ਤਾਂ ਸਿੱਖੀ ਦਾ ਨਗੀਨਾ ਹੈ, ਮੈਂ ਸੋਚਦਾ ਹਾਂ ਕਿ ਇਸ ਧਰਤੀ ਨੂੰ ਗੁਰੂਆਂ ਅਤੇ ਸਿੱਖਾਂ ਨੇ ਬੇਅੰਤ ਪਿਆਰ ਕੀਤਾ ਸੀ। ਜਨੇਊ ਅਤੇ ਤਿਲਕ ਦਾ ਹਿੰਦੂ ਲਈ ਹੱਕ ਬਹਾਲ ਕਰਨ ਵਾਸਤੇ ਗੁਰੂ ਤੇਗ ਬਹਾਦਰ ਸਾਹਿਬ ਨੇ ਸੀਸ ਦਿੱਤਾ, ਦਰਬਾਰ ਸਾਹਿਬ ਉੱਪਰ ਹਮਲਾ ਕਰਕੇ ਹਿੰਦੁਸਤਾਨ ਨੇ ਆਤਮ ਹੱਤਿਆ ਵੱਲ ਕਦਮ ਕਿਉਂ ਪੁੱਟਿਆ ?

ਕੁਝ ਸਾਲ ਪਹਿਲੋਂ ਆਰ.ਐਸ.ਐਸ. ਦੇ ਮੁਖੀ ਸ਼੍ਰੀ ਸੁਦਰਸ਼ਨ ਜੀ ਨਾਲ ਮੁਲਾਕਾਤ ਕਰਕੇ ਮੈਂ 1947 ਤੋਂ ਬਾਅਦ ਸਿੱਖਾਂ ਨਾਲ ਜੋ ਹੋਇਆ ਉਸ ਦਾ ਬਿਰਤਾਂਤ ਪੇਸ਼ ਕਰਦਿਆਂ ਕਿਹਾ ਕਿ ਆਜ਼ਾਦੀ ਤੋਂ ਪਹਿਲਾਂ ਦੀਆਂ ਜ਼ਿਆਦਤੀਆਂ ਦਾ ਦੁੱਖ ਨਹੀਂ, ਹੁਣ ਸਿੱਖਾਂ ਨਾਲ ਜੋ ਹੋ ਰਿਹਾ ਹੈ ਉਸਦਾ ਦੁੱਖ ਹੈ। ਉਨ੍ਹਾਂ ਕਿਹਾ- ਕਸ਼ਮੀਰੀ ਕਵੀ ਕੱਲ੍ਹਣ ਆਪਨੇ ਗ੍ਰੰਥ *ਰਾਜ ਤਰੰਗਿਨੀ* ਮੇਂ ਲਿਖਤੇ ਹੈਂ- ਜੀਵਾਤਮਾ ਗਰਭ ਮੇਂ ਪਰਵੇਸ਼ ਹੋਨੇ ਕੇ ਬਾਦ ਜਿਸ ਤਰਹ ਅਪਨੇ ਪਿਛਲੇ ਜਨਮ ਕੇ ਸੰਬੰਧ, ਸੰਸਕਾਰ, ਅਹਿਸਾਨ ਔਰ ਫਰਜ਼ ਭੂਲ ਜਾਤੀ ਹੈ ਉਸੀ ਪ੍ਰਕਾਰ ਰਾਜ ਸਿੰਘਾਸਨ ਪਰ ਬੈਠਨੇ ਕੇ ਬਾਦ ਸ਼ਾਸਕ ਅਪਨੇ ਮਿਤਰੋਂ, ਸੰਬੰਧੀਓਂ ਔਰ ਫਰਜ਼ੋਂ ਕੋ ਭੂਲ ਜਾਤਾ ਹੈ।



# ਕਵੀ ਪੂਰਨ ਸਿੰਘ ਦਾ ਰਹੱਸਵਾਦ

ਪ੍ਰੋ. ਪੂਰਨ ਸਿੰਘ ਦੀ ਕਵਿਤਾ ਵਿਚ ਰਹੱਸਵਾਦ ਦਾ ਜ਼ਿਕਰ ਕਰਨ ਤੋਂ ਪਹਿਲਾਂ ਇਹ ਸਮਝਣਾ ਬੜਾ ਜ਼ਰੂਰੀ ਹੈ ਕਿ ਰਹੱਸਵਾਦ ਕੀ ਹੈ। ਰਹੱਸਵਾਦ ਕੋਈ ਸਿਧਾਂਤ ਜਾਂ ਦਰਸ਼ਨ ਨਹੀਂ ਸਗੋਂ ਇਹ ਮਾਨਸਿਕ ਵਾਤਾਵਰਨ ਜਾਂ ਅਨੁਭਵ ਹੈ। ਇਹ ਉਹ ਮੰਗਲਮਈ ਅਨੁਭਵ ਹੈ ਜਿਸ ਨਾਲ ਪ੍ਰਸੰਨਤਾ ਨੂੰ ਬੁੱਧੀ, ਨਿਆਇ ਜਾਂ ਵਿਚਾਰ ਰਾਹੀਂ ਨਹੀਂ ਜਾਣਿਆ ਜਾ ਸਕਦਾ। ਇਹ ਅਨੁਭਵ ਗਿਆਨ ਅਤੇ ਭਗਤੀ ਤੋਂ ਵੱਖਰਾ ਹੈ। ਜੋ ਕੁਝ ਸਾਧਕ ਆਪਣੇ ਅੰਤਰ ਆਤਮੇ ਅਨੁਭਵ ਕਰਦਾ ਹੈ ਉਸ ਨੂੰ ਰਹੱਸਵਾਦ ਦਾ ਨਾਂ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਇਹ ਆਤਮਿਕ ਪ੍ਰਾਪਤੀ ਦਾ ਦੂਜਾ ਨਾਂ ਹੈ। ਇਹ ਅਨੁਭਵ ਆਤਮਿਕ ਪੱਧਰ ਤੇ ਹੋਣ ਕਾਰਨ ਸੂਖਮ, ਅਕਹਿ ਅਤੇ ਸਾਧਾਰਨ ਪੱਧਰ ਤੋਂ ਬਹੁਤ ਉੱਚਾ ਹੁੰਦਾ ਹੈ। ਆਮ ਅਰਥਾਂ ਵਿਚ ਰਹੱਸਵਾਦ ਨੂੰ ਧਰਮ ਦੀ ਉੱਤਮ ਵੰਨਗੀ ਤੇ ਇਸ ਨੂੰ ਅਤਿਅੰਤ ਤੀਬਰ ਅਤੇ ਜੀਵੰਤ ਪੜਾਅ ਕਿਹਾ ਜਾਂਦਾ ਹੈ। ਦਾਰਸ਼ਨਿਕ ਸੰਕਲਪ ਵਜੋਂ ਰਹੱਸਵਾਦ ਯਥਾਰਥ ਦੀ ਚੇਤਨਾ ਹੈ ਜਿਸ ਦੇ ਅੰਤਰਗਤ ਵਿਅਕਤੀ ਨੂੰ ਕਿਸੇ ਵਿਸ਼ੇਸ਼ ਪ੍ਰਕਾਰ ਦੇ ਯਥਾਰਥਕ ਅਨੁਭਵ ਦੀ ਪ੍ਰਾਪਤੀ ਹੁੰਦੀ ਹੈ। ਪਰਮ ਹਸਤੀ ਅਤੇ ਉਸ ਦਾ ਪਰੋਖ ਪ੍ਰਭਾਵ ਦੋਵੇਂ ਰਹੱਸਵਾਦੀ ਅਨੁਭਵ ਦੇ ਵਿਲੱਖਣ ਗੁਣ ਮੰਨੇ ਜਾਂਦੇ ਹਨ। ਸਿੱਧੇ ਸ਼ਬਦਾਂ ਵਿਚ ਆਖ ਸਕਦੇ ਹਾਂ ਕਿ ਇਹ ਉਹ ਅਨੁਭਵ ਹੈ ਜਿਹੜਾ ਸਾਡੀਆਂ ਗਿਆਨ ਇੰਦਰੀਆਂ ਦੀ ਪਕੜ ਤੋਂ ਬਾਹਰ ਹੈ। ਇਹ ਕਿਸੇ ਉਚੇਰੀ ਹੋਂਦ ਦਾ ਸੰਕੇਤ ਹੈ। ਉਚੇਰੀ ਹੋਂਦ ਦੇ ਅਨੁਭਵ ਦੀ ਗੱਲ ਕਿਸੇ ਚਮਤਕਾਰੀ ਛਿਣ ਦੀ ਗੱਲ ਸਮਝੀ ਜਾਂਦੀ ਹੈ। ਇਹ ਅਨੁਭਵ ਲੌਕਿਕ ਅਨੁਭਵ ਤੋਂ ਇਕਦਮ ਭਿੰਨ ਹੈ। ਇਹ ਕੋਈ ਗੈਬੀ ਛਿਣ ਹੁੰਦਾ ਹੈ ਜਿਸ ਵਿਚ ਸ਼ਕਤੀਸ਼ਾਲੀ ਅਨੁਭਵ ਪ੍ਰਗਟਦਾ ਹੈ। ਇਸ ਛਿਣ ਵਿੱਚ, ਮੈਂ ਤੂੰ, ਆਤਮਾ, ਅਨਾਤਮਾ, ਇਹ, ਉਹ ਦਾ ਅੰਤਰ ਮਿਟ ਜਾਂਦਾ ਹੈ। ਇਸ ਛਿਣ ਵਿਚ ਜਿਸ ਅਲੌਕਿਕ ਚੇਤਨਾ ਦਾ ਇਸ਼ਾਰਾ ਹੁੰਦਾ ਹੈ ਉਸ ਵਿਚ ਵਿਅਕਤੀ ਦੇ ਵਿਸ਼ਵ ਦ੍ਰਿਸ਼ਟੀਕੋਣ ਨੂੰ ਪ੍ਰਭਾਵਿਤ ਕਰਨ ਦੀ ਸਮਰੱਥਾ ਹੁੰਦੀ ਹੈ। ਰਹੱਸਵਾਦ ਮੂਲ ਰੂਪ ਵਿਚ ਪਰਮਾਤਮਾ ਨਾਲ ਇਕਮਿਕਤਾ ਦੀ ਲੋਚਾ ਹੈ। ਰਹੱਸਵਾਦ ਆਪਣੇ ਅਰਥਾਂ ਵਿਚ ਇਤਨਾ ਵਿਸ਼ਾਲ ਵਿਸ਼ਾ ਹੈ ਜਿਸ ਨੂੰ ਸੰਖਿਪਤ ਪਰਿਭਾਸ਼ਾ ਵਿਚ ਬੰਨ੍ਹ ਸਕਣਾ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੈ ਕਿਉਂਕਿ ਇਹ ਮੂਲ ਰੂਪ ਵਿਚ ਅਨੁਭਵ ਉੱਤੇ ਆਧਾਰਿਤ ਹੈ। ਇਸ ਖੇਤਰ

ਅਧੀਨ ਅਸੀਂ ਪੂਰਨ ਸਿੰਘ ਦੀ ਕਵਿਤਾ ਵਿਚ ਰਹੱਸਵਾਦੀ ਹੋਂਦ ਉਪਰ ਵਿਚਾਰ ਚਰਚਾ ਕਰਨੀ ਹੈ।

ਪ੍ਰੋ. ਪੂਰਨ ਸਿੰਘ ਨੇ ਰਹੱਸਵਾਦ ਜਿਹੇ ਬੌਧਿਕ ਵਿਸ਼ੇ ਤੇ ਕਿਸੇ ਚਿੰਤਕ ਵਾਂਗ ਚਾਨਣਾ ਨਹੀਂ ਪਾਇਆ ਪਰ ਉਸ ਦੇ ਕਾਵਿ ਜਗਤ ਵਿਚ ਅਸੀਂ ਇਸ ਅਨੁਭਵ ਦਾ ਪ੍ਰਕਾਸ਼ ਪ੍ਰਤੱਖ ਦੇਖ ਸਕਦੇ ਹਾਂ। ਪਰਮ ਸ਼ਕਤੀ ਦੇ ਅਦੁੱਤੀ ਭੇਦ ਨੂੰ ਦਰਸਾਉਣ ਵਾਲੀ ਭਾਸ਼ਾ ਵੀ ਰਹੱਸਵਾਦੀ ਲਈ ਪੂਰਨ ਰੂਪ ਵਿਚ ਸਥਾਈ ਨਹੀਂ ਹੁੰਦੀ ਕਿਉਂਕਿ ਆਤਮਿਕ ਅਨੁਭਵ ਅੱਖਰਾਂ ਦੀ ਪਕੜ ਵਿਚ ਨਹੀਂ ਆਉਂਦਾ। ਇਸ ਨੂੰ ਅੰਦਰੂਨੀ ਕਹਿੰਦਾ ਹੋਇਆ ਵੀ ਪੂਰਨ ਸਿੰਘ ਇਸ ਦੇ ਵਰਣਨ ਲਈ ਅੱਖਰਾਂ ਦਾ ਸਹਾਰਾ ਲੈਂਦਾ ਹੈ ਕਿਉਂਕਿ ਇਸ ਵਸੀਲੇ ਰਾਹੀਂ ਕੁਝ ਨਾ ਕੁਝ ਬੋਧ ਹੁੰਦਾ ਹੀ ਹੈ। ਇਹ ਉਹੋ ਜਲੌਅ ਹੈ ਜਿਹੜਾ ਕਵੀ ਅੰਦਰ ਆਪਮੁਹਾਰੇ ਨਦੀਆਂ ਦੇ ਅੰਮ੍ਰਿਤ ਜਲ ਵਾਂਗ ਵਗਦਾ ਰਹਿੰਦਾ ਹੈ:

*ਅੱਖਰਾਂ ਦੇ ਅੱਖਰ ਮੇਰੇ*
*ਨਿੱਕੇ ਨਿੱਕੇ ਹੱਥਾਂ ਵਿਚੋਂ ਡਿੱਗ ਡਿੱਗ ਪੈਂਦੇ*
*ਮੇਰੇ ਨਿੱਕੇ ਨਿੱਕੇ ਹੱਥ*
*ਦਾਤਾਂ ਵੱਡੀਆਂ*
*ਝਨਾਂ ਦੇ ਝਨਾਂ ਪਏ ਵਗਦੇ।*
*ਗੁੰਮ ਗੁੰਮ ਜਾਂਦੇ ਸਾਰੇ ਮੁੜ ਲਭਦੇ ਨਾਂਹ।*
*ਮੈਨੂੰ ਰੰਗ ਬੰਨ੍ਹਣਾ ਨਹੀਂ ਆਉਂਦਾ ਹਾਲੀ*
*ਉਹ ਰੰਗ ਜਿਹੜਾ ਕਦੀ ਕਦੀ ਮੇਰੇ ਅੰਦਰ*
*ਅਚਨਚੇਤ ਵਰ੍ਹਦਾ।*

ਪ੍ਰੋ. ਪੂਰਨ ਸਿੰਘ ਦੇ ਕਾਵਿ ਤੇ ਕਈ ਪ੍ਰਕਾਰ ਦੇ ਪ੍ਰਭਾਵਾਂ ਦਾ ਆਗਮਨ ਹੈ ਪਰ ਉਸ ਤੇ ਅਸਲ ਪ੍ਰਭਾਵ ਗੁਰਮਤਿ ਦਾ ਹੈ ਬਾਕੀ ਪ੍ਰਭਾਵ ਨਾਮ ਮਾਤਰ ਜਾਂ ਖਿਣਕ ਹਨ। ਜਾਪਾਨੀ ਧਰਮ, ਸਾਹਿਤ ਅਤੇ ਸੱਭਿਆਚਾਰ ਦੇ ਪ੍ਰਭਾਵ ਦੀ ਤੀਬਰਤਾ ਉਦੋਂ ਤੱਕ ਹੀ ਸੀ ਜਦੋਂ ਉਹ ਜਾਪਾਨ ਵਿਚ ਰਹਿੰਦਾ ਸੀ ਅਤੇ ਜਦੋਂ ਤੱਕ ਸੁਆਮੀ ਰਾਮਤੀਰਥ ਦੇ ਸੰਪਰਕ ਵਿਚ ਨਹੀਂ ਆਇਆ ਸੀ। ਸੁਆਮੀ ਰਾਮ ਤੀਰਥ ਦਾ ਪ੍ਰਭਾਵ ਕੁਝ ਸਮਾਂ ਰਿਹਾ ਪਰ ਇਸ ਵਿਚ ਵੀ ਉਹ ਸਥਾਈ ਤੌਰ ਤੇ ਬੰਨ੍ਹਿਆਂ ਨਾ ਜਾ ਸਕਿਆ। ਵਾਲਟ ਵਿਟਸੈਨ ਅਤੇ ਹੋਰ ਪੱਛਮੀ ਵਿਦਵਾਨਾਂ ਸਾਹਿਤਕਾਰਾਂ ਦਾ ਪ੍ਰਭਾਵ ਵੀ ਉਸ ਦੀ ਚੇਤਨਾ ਵਿਚ ਸਥਾਈ ਮੋੜ ਨਾ ਲਿਆ ਸਕਿਆ। ਪੂਰਨ ਸਿੰਘ ਤੇ ਸਦੀਵੀ ਪ੍ਰਭਾਵ ਗੁਰਮਤਿ ਦੇ ਰਹੱਸ ਦਾ ਰਿਹਾ। ਇਹ ਉਦਾਹਰਣ ਦੇਣੀ ਉੱਚਿਤ ਹੋਵੇਗੀ:

*ਮਾਣੀ ਮਾਣੀ ਤੂੰ ਆਪਣਾ ਸਿਦਕ ਤੇ ਸਿੱਖੀ*

*ਮਾਣੀ ਤੂੰ ਆਪਣਾ ਪਿਆਰ ਉੱਚਾ ਉਹ ਗੁਰਾਂ ਵਾਲਾ ਸਦਕੇ।*
*ਗੰਢ ਪਾਈਂ ਇਹ ਤੂੰ ਪੀਡੀ*
*ਰੱਖੀਂ ਟੇਕ ਤੂੰ ਸਾਰੀ ਆਪਣੀ ਸੱਚੀ ਸਰਕਾਰ ਤੇ*
*ਜਗਾਈ ਰਖੀਂ ਉਹ ਲਾਟ ਵੇ ਲਾਲਾ।*
*ਬੁਝਣ ਦੇਈਂ ਨਾਂਹ ਜੋਤ ਜਿਹੜੀ ਗੁਰਾਂ ਆਣ ਸਥਾਪੀ ਤੇਰੇ ਵਿੱਚ*
*ਦੇਖ ਜਿਹੜੀ ਬਲ ਰਹੀ ਹੈ ਤੇਰੇ ਦਰਿਆਵਾਂ ਦੇ ਦਿਲ ਵਿੱਚ।*
*ਉਹ ਦੇਖ ਜਿਹੜੀ ਚਮਕ ਰਹੀ ਹਿਮਾਲਾ ਦੀਆਂ ਜੋਤਾਂ ਵਿੱਚ*
*ਉਹ ਦੇਖ ਖੋਲ੍ਹ ਦਿਲ ਦਾ ਬੂਹਾ ਜਿਹੜੀ ਗੁਰਾਂ ਦੇ ਮਿਹਰ ਨਾਲ*
*ਲਟ ਲਟ ਬਲ ਰਹੀ ਤੇਰੇ ਆਪਣੇ ਅੰਦਰ।*

ਗੁਰਮਤਿ ਦੀ ਸਮੁੱਚੀ ਪੱਧਤੀ ਰਹੱਸਵਾਦੀ ਹੈ ਇਸ ਲਈ ਪੂਰਨ ਸਿੰਘ ਦੇ ਕਾਵਿ ਵਿਚੋਂ ਜੋ ਸੁਰ ਸਭ ਤੋਂ ਵਧੇਰੇ ਉਭਰ ਕੇ ਸਾਹਮਣੇ ਆਉਂਦਾ ਹੈ ਉਹ ਹੈ ਗੁਰਮਤਿ ਰਹੱਸਵਾਦ ਦਾ ਪ੍ਰਭਾਵ। ਇਸ ਦੇ ਕਈ ਕਾਰਨ ਹਨ, ਇਕ ਇਹ ਕਿ ਪੂਰਨ ਸਿੰਘ ਦਾ ਜਨਮ ਧਰਮੀ ਪਰਿਵਾਰ ਵਿਚ ਹੋਇਆ। ਦੂਜਾ ਇਹ ਕਿ ਭਾਈ ਵੀਰ ਸਿੰਘ ਦੇ ਸੰਪਰਕ ਵਿਚ ਆਉਣ ਨਾਲ ਉਸ ਨੂੰ ਧਰਮ ਸਾਧਨਾਂ ਗੰਭੀਰਤਾ ਨਾਲ ਸਮਝਣ ਦੀ ਪ੍ਰੇਰਨਾ ਮਿਲੀ ਸੀ ਤੇ ਤੀਜਾ ਇਹ ਕਿ ਪੂਰਨ ਸਿੰਘ ਦਾ ਸੁਭਾਅ, ਉਸ ਦੀ ਆਵੇਸ਼ਪੂਰਨ ਅਭਿਵਿਅਕਤੀ, ਉਸ ਦੇ ਅੰਤਰ ਆਤਮੇ ਵਿਚ ਸਮਾਈ ਜੀਅ-ਜੰਤ ਦੇ ਕਲਿਆਣ ਤੇ ਸਨੇਹ ਦੀ ਪ੍ਰਵਿਰਤੀ ਗੁਰਮਤਿ ਰਹੱਸਮਈ ਧੁਨਾਂ ਨਾਲ ਦੂਰ ਤੱਕ ਅਨੁਕੂਲਤਾ ਰੱਖਦੀ ਹੈ। ਮੁੱਢਲੇ ਜੀਵਨਕਾਲ ਵਿਚ ਸਿੱਖ ਹੋਣ ਦੇ ਬਾਵਜੂਦ ਉਸ ਨੇ ਬਾਹਰਲੇ ਪ੍ਰਭਾਵ ਅਧੀਨ ਸਿੱਖੀ ਤੋਂ ਮੂੰਹ ਮੋੜ ਲਿਆ। ਉਦੋਂ ਤੱਕ ਉਹ ਰਸਮੀ ਤੌਰ ਤੇ ਸਿੱਖ ਸੀ, ਸਿੱਖੀ ਦੀ ਵਾਸਤਵਿਕ ਭਾਵਨਾ ਤੋਂ ਪੂਰੀ ਤਰ੍ਹਾਂ ਸਰਾਬੋਰ ਨਹੀਂ ਸੀ। ਬਾਹਰੋਂ ਵਾਪਸ ਆਉਣ ਤੋਂ ਕੁਝ ਸਮੇਂ ਬਾਅਦ ਪੂਰਨ ਸਿੰਘ ਨੇ ਗੁਰਮਤਿ ਦੇ ਰਹੱਸਵਾਦੀ ਭੇਦ ਨੂੰ ਸਮਝਿਆ ਅਤੇ ਉਸ ਤੋਂ ਇਸ ਹੱਦ ਤੱਕ ਪ੍ਰਭਾਵਿਤ ਹੋਇਆ ਕਿ ਫਿਰ ਉਸ ਨੂੰ ਸਰਬਤ ਜੜ੍ਹ ਚੇਤਨ ਗੁਰੂਮਈ ਨਜ਼ਰ ਆਇਆ, ਸਾਰੇ ਚਿੰਤਨ ਸਾਰੀਆਂ ਸਾਧਨਾਵਾਂ ਸਾਰੇ ਦਰਸ਼ਨ ਗੁਰਮਤਿ ਵਿਚ ਨਜ਼ਰ ਆਏ।

ਪੂਰਨ ਸਿੰਘ ਨੇ ਅਜ਼ਲੀ ਜ਼ਿੰਦਗੀ ਦੇ ਗੀਤ ਗਾਏ ਹਨ। ਰੂਹ ਦੇ ਗੀਤ ਲਿਖੇ ਹਨ ਇਸੇ ਲਈ ਉਸ ਦੀ ਯਾਤਰਾ ਭਾਵੇਂ ਬੇਮੁਹਾਰੇ ਸ਼ੁਤਰ ਵਾਲੀ ਪ੍ਰਤੀਤ ਹੁੰਦੀ ਹੈ ਪਰ ਇਸ ਬੇਪਰਵਾਹੀ ਵਿਚ ਧਿਆਨ ਪੂਰਵਕ ਪ੍ਰਵਾਹ ਦਾ ਅਦੁੱਤੀ ਨੇਮ ਕੰਮ ਕਰ ਰਿਹਾ ਹੈ ਜਾਂ ਉਸ ਵੱਲ ਆ ਰਿਹਾ ਹੈ। ਇਹੀ ਉਹ ਨਵ ਅਧਿਆਤਮਵਾਦ ਹੈ ਜੋ ਉਸ ਦੀ ਸਾਰੀ ਦੀ ਸਾਰੀ ਰਚਨਾ ਦਾ ਬੁਨਿਆਦੀ ਨੁਕਤਾ ਹੈ। ਕਈ ਵਾਰ ਅਕਲ ਅਤੇ ਬੁੱਧੀ ਦੀ ਮਹੀਨ ਐਨਕ ਵਿਚੋਂ ਵੇਖਣ ਵਾਲੇ ਉਸ ਦੀ ਕਵਿਤਾ ਵਿਚਲੀਆਂ ਦ੍ਰਿਸ਼ਟਮਾਨ ਅਸੰਗਤੀਆਂ

ਤੇ ਪ੍ਰਤੱਖ ਨਵੇਂ ਵਿਰੋਧਾਂ ਨੂੰ ਵੇਖ ਕੇ ਆਪਣੇ ਅਹਿਮ ਭਾਵ ਦੀ ਤੁਸ਼ਟੀ ਹੁੰਦੀ ਦੇਖ ਕੇ ਪ੍ਰਸੰਨ ਹੁੰਦੇ ਹਨ ਪਰ ਉਹ ਨਹੀਂ ਜਾਣਦੇ ਕਿ ਜਿਸ ਚੇਤੰਨਤਾ ਦੇ ਜਗਮਗਾਂਦੇ ਮੰਦਰ ਵਿਚ ਮਹਾਂਕਵੀ ਦੀ ਚੇਤੰਨਤਾ ਟਿਕੀ ਹੋਈ ਹੈ ਉਹ ਸਭ ਸਵੈ ਵਿਰੋਧਾਂ ਤੋਂ ਮੁਕਤ ਹੈ। ਬੁੱਧੀ ਦਾ ਮੰਹ ਵਿਰੋਧਾਂ ਤੇ ਸ਼ੰਕਿਆਂ ਨਾਲ ਭਰਿਆ ਹੋਇਆ ਹੈ। ਆਤਮਾ ਦਾ ਮੰਡਲ ਵਿਰੋਧਾਂ ਤੇ ਸ਼ੰਕਿਆਂ ਤੋਂ ਉਚੇਰਾ ਹੈ। ਬੱਚੇ ਦੇ ਚੀਖਣ ਤੇ ਰੋਣ ਜਾਂ ਹੱਸਣ ਵਿਚ ਭਾਵੇਂ ਕੋਈ ਅਲੌਕਿਕ ਬਾਣੀ ਸੁਣਾਈ ਨਹੀਂ ਦਿੰਦੀ ਪਰ ਇਨ੍ਹਾਂ ਤੋਂ ਉਚੀ ਸੁੱਚੀ ਕਵਿਤਾ ਵੀ ਕੋਈ ਨਜ਼ਰ ਨਹੀਂ ਪੈਂਦੀ ਤੇ ਜੇ ਕਿਸੇ ਮਹਾਂਕਵੀ ਨੂੰ ਬਾਲ-ਦਿਲ ਮਿਲ ਜਾਵੇ ਤਾਂ ਇਸ ਤੋਂ ਵੱਡਾ ਹੋਰ ਸੁਭਾਗ ਕੀ ਹੋ ਸਕਦਾ ਹੈ। ਪ੍ਰੋਫ਼ੈਸਰ ਪੂਰਨ ਸਿੰਘ ਦੀ ਕਵਿਤਾ ਵਿਚ ਵੀ ਇਹ ਪਹਿਲਾ ਪਿਆਰ ਸਦਾ ਸੱਜਰਾ ਤੇ ਵਿਸਮਾਦੀ ਰੰਗਾਂ ਦੀਆਂ ਵਿਵਿਧ ਪੱਖੀ ਝਲਕਾਂ ਮਾਰਦਾ ਦਿਖਾਈ ਦਿੰਦਾ ਹੈ:

*ਦੁਨੀਆ ਰੰਗਾਂ ਦਾ ਇਕ ਅਚੰਭਾ ਛੰਭ ਦਿਖਦਾ*
*ਬਾਗ ਤੇ ਬੀਆਬਾਨ ਜੰਗਲ ਸਾਰੇ ਖਿਡਾਉਣੇ*
*ਧੁੰਧੂਕਾਰ ਵਿਚ ਮਾਂ ਪਾਇਆ ਮੇਰਾ ਪੰਘੂੜਾ*
*ਤੇ ਤਾਰੇ ਮੈਨੂੰ ਝਾਤ ਝਾਤ ਕਰਦੇ*
*ਮਾਂ ਹੱਥ ਆਪਣੇ ਨਾਲ ਹਿਲਾਂਦੀ ਪੰਘੂੜਾ ਮੇਰਾ*
*ਦੇਦੀਂ ਅਸਗਾਹ ਨੀਲਾਣ ਵਿਚ ਮਿਠੀ ਮਿਠੀ ਲੋਰੀਆਂ*
*ਉਥੇ ਦੇ ਸੁਫਨਿਆਂ ਦੇ ਗੀਤ ਮੈਨੂੰ ਕੁਝ ਕੁਝ ਯਾਦ ਜਿਹੇ*
*ਉਹ ਅਸਮਾਨਾਂ ਥੀਂ ਖੋਹ ਖੋਹ*
*ਮੈਂ ਖੇਡ ਵਿਚ ਤਾਰਿਆਂ ਦਾ ਮੀਂਹ ਜਿਹਾ ਪਾਉਂਦਾ।*

ਜੀਵਨ ਦੀ ਸਰਲ ਭਾਵੀ ਅਮੀਰੀ ਜਾਂ ਭਰਪੂਰਤਾ ਵਿਚੋਂ ਉਹ ਗਰਜ਼ਾਂ ਨੂੰ ਘਟਾ ਜੀਵਨ ਦੇ ਸੁਹਜ ਆਨੰਦ ਨੂੰ ਪੂਰਨ ਖੁੱਲ੍ਹ ਤੇ ਹੁੱਬ ਨਾਲ ਮਾਣਨਾ ਚਾਹੁੰਦਾ ਹੈ ਤਾਂ ਜੋ ਉਹ ਉਸ ਜੀਵਨ ਦੀਆਂ ਮੋਤੀ ਲੜੀਆਂ ਹੋਰਾਂ ਨੂੰ ਦੇ ਸਕੇ। ਪਿਆਰ ਦੀ ਰੂਹ ਵਿਚ ਅਭੇਦ ਹੋ ਕੇ ਸਭ ਵਿਚ ਪਿਆਰ ਦੀ ਰੂਹ ਸਿੰਜ ਸਕੇ ਤੇ ਉਸ ਦੀ ਅਖੰਡ ਏਕਤਾ ਦਾ ਅਹਿਸਾਸ ਕਰਾ ਸਕੇ। ਕਾਲਖਾਂ ਵੱਲੋਂ ਅੱਖਾਂ ਮੁੰਦ ਕੇ ਗਹਿਰ ਗੰਭੀਰ ਸੋਚਸਾਗਰ ਦੀਆਂ ਅਨੰਤ ਤਰੰਗਾਂ ਦਾ ਮਿੱਠਾ ਨਾਚ ਸੁਣਵਾ ਸਕੇ ਜਿੱਥੇ ਮਨੁੱਖ ਆਪਣੀਆਂ ਗਰਜ਼ਾਂ ਦੀ ਸੌੜੀ ਦੁਨੀਆ ਛੱਡ ਖੁੱਲ੍ਹਾਂ ਦੀ ਚੌੜੀ ਰੂਹਾਨੀ ਦੁਨੀਆ ਵਿਚ ਕੁਝ ਪਲ ਵਿਚਰ ਕੇ ਆਪਣੇ ਅਸਲੀ ਜੀਵਨ ਦੇ ਲਖ਼ਸ਼ ਨੂੰ ਜਾਣ ਜਾਵੇ:

*ਪੰਛੀ ਹਾਂ ਮਾਨ ਸਰੋਵਰ ਨੂੰ ਜਾਣ ਵਾਲਾ*
*ਰਾਹ ਵਿਚ ਫੰਘ ਆਪਣੇ ਮੋੜ ਮੋੜ*
*ਸੌ ਕਣੀਆਂ ਉਡਾਂਵਦਾ ਫੰਘ ਫਟਕਾਉਂਦਾ*

*ਘਾਹ ਤੇ ਫੁਲਾਂ ਤੇ ਤ੍ਰੇਲ-ਮਣੀਆਂ ਸਜਾਉਂਦਾ*
*ਫੁਲਾਂ ਤੇ ਪਾਂਦਾ ਤ੍ਰੇਲ ਦੀਆਂ ਡਲੀਆਂ*
*ਝੋਲ ਬਾਗਾਂ ਦੀਆਂ ਮਣੀਆਂ ਦੇ ਭਾਰ ਨਾਲ ਤੋੜਦਾ।*
*ਇਹ ਖੁੱਲ੍ਹ ਜਿਹੀ ਮੇਰੀ ਹੁੱਬ ਦੀਆਂ ਘੜੀਆਂ*
*ਗੋਦ ਤੋੜ ਤੋੜ ਸਾਰੀਆਂ ਮੈਂ ਮੌਜਾਂ ਮਾਣਦਾ*
*ਮੇਰੀ ਬੇਇਲਮੀ ਦੀ ਵਿਹਲ ਦੀ ਪੂਰੀ ਖ਼ੁਸ਼ੀ ਇਹ*
*ਅਥਰੂਆਂ ਦੀ ਮਾਲਾ ਅਨੇਕ ਮੇਰੇ ਗਲ ਵਿੱਚ*
*ਜਾਂਦਾ ਜਾਂਦਾ ਪੰਖੇਰੂ ਨੈਣਾਂ ਵਿਚ ਲਟਕਾਉਂਦਾ।*

ਆਪਾ ਜਾਂ ਹਉਂ ਰਹੱਸ ਅਨੁਭਵ ਵਿਚ ਲੋਪ ਹੋ ਜਾਂਦਾ ਹੈ ਤੇ ਆਤਮਾ ਗਗਨਾਂ ਦਾ ਮਾਲ ਹੋ ਜਾਂਦੀ ਹੈ। ਇਸ ਵਿਚ ਸਦਾ ਵਿਗਾਸੀ ਖੇੜਾ ਆ ਰੂਪਮਾਨ ਹੁੰਦਾ ਹੈ। ਇਹ ਪਵਿੱਤਰ ਫਰਜ਼ ਵਿਚ ਬੱਝੇ ਜੀਵਨ ਰਹੱਸ ਦੇ ਗੁੱਝੇ ਭੇਦ ਨੂੰ ਕਾਲੇ ਬੱਦਲਾਂ ਦੇ ਖੰਭਾਂ ਤੇ ਫਿਰੀ ਜਾਂ ਲਿਸ਼ਕੀ ਕੁਝ ਛਿਨਾਂ ਦੀ ਚਾਂਦੀ ਲੀਕ ਹੈ ਜਿਸ ਦੀ ਗਰਜ਼ ਤੇ ਕੜਕ ਨਾਲ ਇਕ ਵਾਰ ਤਾਂ ਧਰਤ ਅਸਮਾਨ ਵੀ ਹਿੱਲ ਜਾਂਦੇ ਹਨ। ਉਸ ਛਿਣ ਮਨੁੱਖ ਨੂੰ ਆਪਣੀ ਤੁਛਤਾ ਦਾ ਗਿਆਨ ਹੁੰਦਾ ਹੈ ਤੇ ਉਹ ਪਰਮ ਹਸਤੀ ਦੀ ਅਨੰਤਤਾ ਤੋਂ ਜਾਣੂੰ ਹੋ ਜਾਂਦਾ ਹੈ। ਇਹੋ ਹੀ ਉਹ ਰੱਬੀ ਸੁੰਦਰਤਾ ਹੈ ਜਿਸ ਨੂੰ ਕੋਮਲ ਹੋ ਚੁਕੀ ਜਾਗੀ ਰੂਹ, ਰੂਪ ਦੇਸ਼ ਵਿਚ ਚੁਭੀਆਂ ਮਾਰ ਰੂਪਮਾਨ ਕਰਨਾ ਲੋੜਦੀ ਹੈ:

*ਕੋਮਲ ਕਮਾਲ ਸੌਂ / ਆਤਮ ਜਲਾਲ ਮੈਂ*
*ਗਗਨਾਂ ਦਾ ਲਾਲ ਸੌਂ / ਹੱਥ ਲਾਇਆ ਪਿਘਲਣਾ*
*ਰੇਖਾ ਹਾਂ ਆਕਾਸ਼ ਵਾਲੀ / ਰੂਹ ਹਾਂ ਪ੍ਰਕਾਸ਼ ਵਾਲੀ*
*ਮੂਰਤ ਹਾਂ ਵਿਗਾਸ ਵਾਲੀ / ਖ਼ੁਸ਼ੀਆਂ ਨਾਲ ਪਾਲਣਾ*

ਰੂਹ ਦੀ ਸਾਂਝ ਤੇ ਅਜ਼ਲਾਂ ਦੇ ਦਰਦ ਉੱਤੇ ਪਲਣ ਵਾਲਾ, ਜੀਅ ਦਾਨ ਦੇਣ ਵਾਲਾ ਉੱਚਾ ਸੁੱਚਾ ਪਿਆਰ ਹੈ, ਇਸ ਵਿਚ ਵਾਸ਼ਨਾ ਦੀ ਤਿਲਮਾਤਰ ਵੀ ਥਾਂ ਨਹੀਂ। ਪੂਰਨ ਨਾਥ ਜੋਗੀ ਵਿਚ ਪਿਆਰ ਦੇ ਇਸ ਲਖ਼ਸ਼ ਦਾ ਸਰੂਪ ਸੁੰਦਰਾਂ ਦੇ ਇਨ੍ਹਾਂ ਸ਼ਬਦਾਂ ਵਿਚ ਵੇਖਿਆ ਜਾ ਸਕਦਾ ਹੈ:

*ਨਾਥ ਜੀ ਜੋਗ ਦੀ ਮੈਂ ਭੁੱਖੀ ਨਾਂਹ*
*ਭੋਗ ਦੀ ਵੀ ਬਸ ਨਾ ਲੋੜ ਮੈਨੂੰ।*
*ਦੁਨੀਆ ਰੱਜ ਦੇਖੀ*
*ਮੈਂ ਤਾਂ ਟੇਕ ਇਕ ਆਪਣੇ ਸਿਦਕ ਦੀ ਟੋਲਦੀ ਹਾਂ*
*ਮੈਂ ਤਾਂ ਇਕ ਬਾਂਸਰੀ ਦੀ ਧੁਨੀ ਦੀ ਚਾਹ ਵਾਲੀ*
*ਜਿਸ ਨਾਲ ਮੇਰੀ ਸੁਰ ਮਿਲੇ ਤੇ ਸੌਂ ਰੂਹ ਦਾ ਗੀਤ ਗਾਵਾਂ।*

ਗੁਰੂ, ਸਿੱਖ ਰਹੱਸਵਾਦ ਦੀ ਸਾਧਨਾ ਦਾ ਆਧਾਰ ਤੱਤ ਹੈ। ਸਾਰੀ ਗੁਰਬਾਣੀ ਵਿਚ ਇਸ ਦੀ ਥਾਂ ਥਾਂ ਚਰਚਾ ਹੋਈ ਹੈ। ਅਸਲ ਵਿਚ ਸਿੱਖ ਸਾਧਨਾ ਵਿਚ ਇਸ ਦਾ ਸਥਾਨ ਰੀੜ੍ਹ ਦੀ ਹੱਡੀ ਵਰਗਾ ਹੈ। ਇਸ ਤੋਂ ਬਿਨਾਂ ਸਾਧਨਾ ਸੰਪੰਨ ਨਹੀਂ ਹੋ ਸਕਦੀ। ਸਿੱਖ ਸਾਧਨਾ ਵਿਚ ਗੁਰੂ ਯਕੀਨ ਅਧਿਆਤਮਕ ਚੇਤਨਾ ਦਾ ਇਕ ਪ੍ਰਕਾਰ ਦਾ ਪ੍ਰਤੀਕ ਹੀ ਬਣ ਗਿਆ। ਗੁਰੂ ਨਾਨਕ ਬਾਣੀ ਵਿਚ ਗੁਰੂ ਦੇ ਸਰੂਪ, ਲੱਛਣ, ਸਮਰੱਥਾ ਬਾਰੇ ਬੜੇ ਵਿਸਤਾਰ ਨਾਲ ਚਾਨਣਾ ਪਾਇਆ ਹੈ। ਗੁਰੂ, ਸਿੱਖ ਸਾਧਨਾ ਦਾ ਸਥਾਈ ਕੇਂਦਰ ਬਣ ਗਿਆ। ਪੂਰਨ ਸਿੰਘ ਦੀ ਕਵਿਤਾ ਵਿਚ ਕਿਤੇ ਕਿਤੇ ਗੁਰੂ ਦੇ ਸਿਧ ਰੂਪ ਦੀ ਚਰਚਾ ਹੋਈ ਮਿਲ ਜਾਂਦੀ ਹੈ ਪਰ ਉਸ ਦੀ ਇਸ਼ਟ ਬੁਧੀ ਸਿੱਖ ਗੁਰੂਆਂ ਨਾਲ ਸੰਬੰਧਤ ਸੀ, ਉਸ ਨੂੰ ਪੰਜਾਬ ਦੇ ਕਣ ਕਣ ਵਿਚ ਗੁਰਪ੍ਰਤਾਪ ਨਜ਼ਰੀ ਆ ਰਿਹਾ ਹੈ। ਗੁਰੂ ਹੀ ਸਾਡੇ ਰਾਖੇ ਹਨ ਤੇ ਸਾਨੂੰ ਸੁਤੰਤਰਤਾ ਦਾ ਬੋਧ ਕਰਵਾਉਣ ਵਾਲੇ ਹਨ। ਇੱਥੋਂ ਦੇ ਵਸਨੀਕ ਗੁਰੂ ਦੇ ਸਿੱਖ ਅਤੇ ਨਾਮ ਲੇਵਾ ਹਨ। ਇੱਥੋਂ ਦੀਆਂ ਨਦੀਆਂ ਦੀ ਆਵਾਜ਼ ਵਿਚ ਗੁਰਬਾਣੀ ਦਾ ਕੀਰਤਨ ਹੋ ਰਿਹਾ ਹੈ। ਸਾਰਾ ਵਾਤਾਵਰਨ ਗੁਰੂ ਸ਼ਬਦ ਨਾਲ ਭਰਪੂਰ ਹੈ:

*ਇਥੇ ਬਾਬੇ ਦੇ ਸ਼ਬਦ ਨੇ ਪੱਥਰਾਂ ਨੂੰ ਪਿਘਲਾਇਆ*
*ਮਰਦਾਨੇ ਦੀ ਰਬਾਬ ਵੱਜੀ ਪਰਬਤਾਂ ਸਲਾਮ ਕੀਤਾ*
*ਬੂਟਾ ਬੂਟਾ ਵਜਦ ਵਿਚ ਨੱਚਿਆ*
*ਪੰਜਾਬ ਦੀ ਮਿੱਟੀ ਦਾ ਜ਼ਰਾ ਜ਼ਰਾ ਕੰਬਿਆ ਪਿਆਰ ਵਿੱਚ*
*ਉਸੇ ਇਲਾਹੀ ਸੁਰ ਵਿਚ ਦਰਿਆ ਪਏ ਵਗਦੇ।*
*ਇੱਥੇ ਪਿਆਰਾਂ ਮੱਲੋ ਮੱਲੀ ਪੈਂਦੀਆਂ*
*ਇੱਥੇ ਹੁਸਨ ਦੀ ਸਰਕਾਰ ਦੇ ਤੰਬੂ ਆਣ ਲੱਗਦੇ*
*ਇੱਥੇ ਗੋਬਿੰਦ ਸਿੰਘ ਪਿਆਰਾ ਰਾਖਾ ਸਾਡਾ*
*ਇਹ ਥਾਂ ਸੱਚੇ ਪਾਤਸ਼ਾਹ ਦੀ*
*ਇੱਥੇ ਉਸ ਪਿਆਰੇ ਦਾ ਮਿਠਾ ਮਿਠਾ ਆਸਰਾ।*

ਪੂਰਨ ਸਿੰਘ ਦੀ ਸਮੁੱਚੀ ਕਾਵਿ ਰਚਨਾ ਰਹੱਸ ਅਨੁਭਵ ਦਾ ਸਹਜ ਪ੍ਰਗਟਾਵਾ ਮਾਲੂਮ ਹੁੰਦੀ ਹੈ। ਇਹੀ ਕਾਰਨ ਹੈ ਕਿ ਭਾਵੇਂ ਉਹ ਪੰਜਾਬੀ ਸਾਹਿਤ ਦਾ ਕਵੀ, ਵਿਦਵਾਨ ਹੋਣ ਦਾ ਦਾਅਵਾ ਨਹੀਂ ਕਰਦਾ ਪਰ ਉਸ ਦੀ ਸ਼ਕਤੀਸ਼ਾਲੀ ਰਹੱਸ ਅਨੁਭੂਤੀ ਉਸ ਨੂੰ ਦੁਨੀਆ ਦੇ ਮਹਾਂ ਕਵੀਆਂ ਦੀ ਕਤਾਰ ਵਿਚ ਖਲ੍ਹਾਰ ਦਿੰਦੀ ਹੈ।



# ਹਸਨ ਅਬਦਾਨ ਦੀ ਵਿਸਾਖੀ (1)

ਪੰਜਾ ਸਾਹਿਬ ਵਿਸਾਖੀ ਮਨਾਉਣ ਲਈ ਅਸੀਂ ਜਥੇ ਵਿੱਚ ਸ਼ਾਮਲ ਹੋ ਕੇ ਤੁਰ ਪਏ ਅਤੇ ਗੱਡੀ ਵਾਹਘਾ ਬਾਰਡਰ ਰੁਕੀ। ਪਾਕਿਸਤਾਨ ਦਾ ਝੰਡਾ ਲਹਿਰਾ ਰਿਹਾ ਸੀ ਅਤੇ ਚਮਕ ਦਮਕ ਵਾਲੀਆਂ ਵਰਦੀਆਂ ਪਾਈ ਰੇਂਜਰ ਘੁੰਮ ਰਹੇ ਸਨ। ਲਾਊਡ ਸਪੀਕਰ ਉਤੇ ਆਵਾਜ਼ ਆਈ, 'ਸਿੱਖ ਜਥੇ ਨੂੰ ਜੀ ਅਇਆਂ ਆਖਦੇ ਹਾਂ। ਇੰਸ਼ਾ ਅੱਲਾਹ ਤੁਹਾਡੀ ਯਾਤਰਾ ਮੁਬਾਰਕ ਹੋਵੇ। ਦੋ ਕੁ ਘੰਟੇ ਰੁਕਾਂਗੇ। ਥੋੜਾ ਬਹੁਤ ਖਾਣ ਪੀਣ ਦਾ ਇੰਤਜਾਮ ਕੀਤਾ ਹੈ ਕਬੂਲ ਕਰਨਾ ਜੀ।' ਪਾਸਪੋਰਟਾਂ ਦੀ ਚੈਕਿੰਗ ਸ਼ੁਰੂ ਹੈ ਗਈ।

**ਪਾਕਿਸਤਾਨੀ ਖੋਤਾ**: ਪਲੈਟਫਾਰਮ ਉਤੇ ਖਲੋਤੇ ਚਾਹ ਪੀ ਰਹੇ ਸਾਂ ਕਿ ਬੱਚਿਆਂ ਨੇ ਸ਼ੋਰ ਪਾ ਦਿੱਤਾ– 'ਅਹੁ ਦੇਖੋ.. ਅਹੁ ਦੇਖੋ.... ਪਾਕਿਸਤਾਨੀ ਖੋਤਾ।' ਇੱਕ ਰੁੱਖ ਹੇਠ ਖੋਤਾ ਖਲੋਤਾ ਦੇਖ ਕੇ ਸਭ ਹੱਸ ਪਏ ਤੇ ਚੈਕਿੰਗ ਅਫਸਰ ਕਹਿਣ ਲੱਗਾ– ਦੋਹਾਂ ਦੇਸ਼ਾਂ ਦੇ ਖੋਤੇ ਆਪਸ ਵਿੱਚ ਅਕਲੋਂ ਸ਼ਕਲੋਂ ਰਲਦੇ ਮਿਲਦੇ ਹਨ ਇਨ੍ਹਾਂ ਕਰਕੇ ਦੋਵਾਂ ਦੇਸ਼ਾਂ ਵਿੱਚ ਦੋਸਤੀ ਹੋ ਸਕਦੀ ਹੈ। ਮੈਨੂੰ ਕ੍ਰਿਸ਼ਨ ਚੰਦਰ ਦੇ ਨਾਵਲ 'ਏਕ ਗਧੇ ਕੀ ਆਤਮਕਥਾ' ਵਿਚਲਾ ਪ੍ਰਸੰਗ ਯਾਦ ਆਇਆ। ਦੇਸ ਵੰਡ ਦੇ ਦਿਨ ਸਨ। ਸਰਹੱਦ ਲਾਗੇ ਇੱਕ ਖੋਤਾ ਹਰੀ ਹਰੀ ਘਾਹ ਚਰ ਰਿਹਾ ਸੀ ਕਿ ਰੇਂਜਰਾਂ ਦੀ ਟੋਲੀ ਆ ਧਮਕੀ। ਉਨ੍ਹਾਂ ਖੋਤੇ ਨੂੰ ਪੁੱਛਿਆ, 'ਤੂੰ ਹਿੰਦੂ ਹੈਂ ਕਿ ਮੁਸਲਮਾਨ? 'ਮੈਂ ਗਧਾ ਹਾਂ ਜੀ।' ਰੇਂਜਰ ਨੇ ਸੋਟੀ ਘੂਰੀ ਤੇ ਕਿਹਾ, 'ਤੂੰ ਜਾਂ ਪਾਕਿਸਤਾਨ ਵੱਲ ਜਾਹ ਜਾਂ ਹਿੰਦੁਸਤਾਨ ਵੱਲ। ਫਟਾਫਟ ਦੱਸ ਕਿਧਰ ਜਾਣਾ ਹੈ'। ਖੋਤੇ ਨੇ ਕਿਹਾ– 'ਜੀ ਜਿਧਰ ਵਧੀਕ ਘਾਹ ਹੋਇਆ ਕਰੇਗਾ ਉਧਰ ਚਲਾ ਜਾਇਆ ਕਰਾਂਗਾ।' ਇੱਕ ਅਫਸਰ ਨੇ ਕਿਹਾ– ਇਹ ਨਹੀਂ ਹੋ ਸਕੇਗਾ। ਜੇ ਤੂੰ ਮੁਸਲਮਾਨ ਹੈ ਤਾਂ ਪਾਕਿਸਤਾਨ ਵਿੱਚ ਜਾਹ ਤੇ ਜੇ ਹਿੰਦੂ ਹੈ ਤਾਂ ਹਿੰਦੁਸਤਾਨ ਵਿੱਚ। ਫਟਾ ਫਟ ਦੱਸ ਤੂੰ ਕੌਣ ਹੈ। ਖੋਤੇ ਨੇ ਕਿਹਾ, 'ਜੀ ਹਿੰਦੂ ਵੀ ਖੋਤਾ ਹੋ ਸਕਦਾ ਹੈ ਮੁਸਲਮਾਨ ਵੀ ਖੋਤਾ ਹੋ ਸਕਦਾ ਹੈ, ਪਰ ਖੋਤਾ ਕਦੀ ਹਿੰਦੂ ਜਾਂ ਮੁਸਲਮਾਨ ਨਹੀਂ ਹੁੰਦਾ। ਖੋਤਾ ਕੇਵਲ ਖੋਤਾ ਹੁੰਦਾ ਹੈ ਜੀ।'

**ਪੁਲੀਸ ਦਾ ਵਤੀਰਾ**: ਕਸਟਮ ਵਿਭਾਗ, ਰੇਲਵੇ ਮੁਲਾਜਮ ਅਤੇ ਪੁਲੀਸ, ਗੱਲ ਕੀ ਸਾਰੇ ਪਾਕਿਸਤਾਨੀ ਅਫਸਰ ਅਤੇ ਮੁਲਾਜਮ ਬੜੇ ਸਤਿਕਾਰ ਨਾਲ ਪੇਸ਼ ਆ ਰਹੇ ਸਨ। ਉਸ ਸੂਰਤ ਵਿੱਚ ਕੁਝ ਵਧੇਰੇ ਚੰਗੇ ਲੱਗ ਰਹੇ ਸਨ ਕਿਉਂਕਿ ਅਜੇ ਦਸ ਕੁ ਕਿਲੋਮੀਟਰ

ਪਿੱਛੇ ਅਟਾਰੀ ਵਿਖੇ ਸਾਨੂੰ ਭਾਰਤੀ ਮੁਲਾਜਮ ਵੱਢੂੰ ਖਾਊਂ ਕਰ ਕੇ ਹਟੇ ਸਨ। ਮੈਨੂੰ ਲੱਗਿਆ ਪਾਕਿਸਤਾਨੀ ਮੁਲਾਜਮਾਂ ਨੂੰ ਹਦਾਇਤਾਂ ਹਨ ਕਿ ਯਾਤਰੂਆਂ ਨਾਲ ਚੰਗਾ ਵਰਤਾਉ ਕਰੋ ਨਹੀਂ ਤਾਂ ਕੌਣ ਇੰਨੀ ਕਦਰ ਕਰਦਾ ਹੈ। ਪਹਿਲੋਂ 1947 ਵਿੱਚ, ਫਿਰ 1965 ਦੀ ਜੰਗ, ਫਿਰ 1971 ਦੀ ਜੰਗ, ਸਿੱਖਾਂ ਨੇ ਮੁਸਲਮਾਨਾਂ ਉਤੇ ਬੜੇ ਹੱਲੇ ਕੀਤੇ ਸਨ ਇਸ ਕਰਕੇ ਮੰਨਣਯੋਗ ਨਹੀਂ ਲਗਦਾ ਸੀ ਕਿ ਪਾਕਿਸਤਾਨ ਦੇ ਲੋਕ ਸਿੱਖਾਂ ਦੀ ਕਦਰ ਕਰਨ।

**ਲਾਹੌਰ:** ਗੱਡੀ ਨੇ ਰੁਕਣਾ ਤਾਂ ਧੁਰ ਹਸਨ ਅਬਦਾਲ ਜਾ ਕੇ ਸੀ ਪਰ ਪੰਦਰਾਂ ਕੁ ਮਿੰਟ ਰਾਹ ਵਿੱਚ ਲਾਹੌਰ ਰੁਕੀ। ਪਲੈਟਫਾਰਮ ਦੇ ਦੋਹੀਂ ਪਾਸੀਂ ਸੈਂਕੜੇ ਮੁਸਲਮਾਨ ਔਰਤਾਂ ਮਰਦ, ਸਿੱਖ ਯਾਤਰੂਆਂ ਨੂੰ ਦੇਖ ਦੇਖ ਹੱਥ ਹਿਲਾ ਰਹੇ ਸਨ। ਲੋਕ ਮਿਲਣਾ ਚਾਹੁੰਦੇ ਸਨ ਪਰ ਪੁਲੀਸ ਲਾਗੇ ਨਹੀਂ ਆਉਣ ਦਿੰਦੀ ਸੀ। ਉਹ ਦੂਰੋਂ ਹੀ ਵਾਲੇਕਾਮ ਸਲਾਮ ਸਰਦਾਰ ਜੀ, ਸਤਿ ਸ੍ਰੀ ਅਕਾਲ ਜੀ ਆਦਿਕ ਸ਼ਬਦ ਬੋਲ ਰਹੇ ਸਨ। ਰਿਹੜੀ ਉਹਲਿਉਂ ਦੀ ਸਿਪਾਹੀ ਤੋਂ ਅੱਖ ਬਚਾ ਕੇ ਇੱਕ ਮੁਸਲਮਾਨ ਔਰਤ ਮੇਰੀ ਸਰਦਾਰਨੀ ਪਾਸ ਆਈ। ਹੱਥ ਮਿਲਾਇਆ ਤੇ ਕਿਹਾ, "ਬਾ ਜੀ ਤੁਸੀਂ ਸਾਨੂੰ ਬੜੇ ਚੰਗੇ ਲਗਦੇ ਓ, ਅੱਲਾ ਤੁਹਾਨੂੰ ਸੁਖੀ ਰੱਖੇ। ਰੱਬ ਰਾਖਾ। " ਇਹ ਕਹਿਕੇ ਉਹ ਮੁੜ ਭੀੜ ਵਿੱਚ ਗੁੰਮ ਹੋ ਗਈ।

**ਪੰਜਾ ਸਾਹਿਬ:** ਲਾਹੌਰੋਂ ਤੁਰ ਕੇ ਗੱਡੀ ਤੇਜ਼ੀ ਨਾਲ ਪੰਧ ਮੁਕਾਉਣ ਲੱਗੀ। ਸਾਡੇ ਪੰਜਾਬ ਜਿਹਾ ਪੰਜਾਬ। ਪੱਕੀਆਂ ਕਣਕਾਂ, ਅੰਬਾਂ ਨੂੰ ਬੂਰ ਅਤੇ ਕੋਇਲਾਂ ਦੇ ਗੀਤ। ਸਭ ਉਹੋ ਕੁੱਝ। 12 ਅਪ੍ਰੈਲ, 1993 ਸਵੇਰੇ ਤਿੰਨ ਵਜੇ ਹਸਨ ਅਬਦਾਲ ਪੁੱਜੇ- ਪੰਜਾ ਸਾਹਿਬ। ਪੰਜਾਹ ਬੱਸਾਂ ਦਾ ਕਾਰਵਾਂ ਰੇਲਵੇ ਸਟੇਸ਼ਨ ਤੋਂ ਗੁਰਦੁਆਰਾ ਸਾਹਿਬ ਤੱਕ ਪੁਚਾਣ ਲਈ ਆਇਆ ਹੋਇਆ ਸੀ। ਡ੍ਰਾਈਵਰ ਕੰਡਕਟਰ ਇਉਂ ਸਾਮਾਨ, ਸਵਾਰੀਆਂ ਅਤੇ ਬੱਚਿਆਂ ਨੂੰ ਸੰਭਾਲ ਰਹੇ ਸਨ ਜਿਵੇਂ ਅਸੀਂ ਉਨ੍ਹਾਂ ਦੇ ਗਾਹਕ ਨਹੀਂ ਮਹਿਮਾਨ ਹਾਂ। ਕੋਈ ਸਵਾਰੀ ਕਿਸੇ ਗੱਲ ਤੇ ਤਕਰਾਰ ਕਰਦੀ ਤਾਂ ਉਹ ਝੱਟ ਆਖਦੇ, 'ਸਰਦਾਰ ਜੀ ਜਿਵੇਂ ਮਰਜ਼ੀ ਕਰ ਲਉ। ਤੁਸੀਂ ਹੋਏ ਸਾਡੇ ਮਹਿਮਾਨ ਤੇ ਨਾਲੇ ਭਰਾ। ਭਲਾ ਤੁਹਾਡੇ ਨਾਲ ਬਹਿਸ ਕਾਹਦੀ।'

**ਚਸ਼ਮਾ:** ਪਹੁ ਫੁੱਟੀ ਤਾਂ ਹੇਠਾਂ ਦੇਖਿਆ ਨੀਲੇ ਰੰਗ ਦਾ ਸਵੱਛ ਪਾਣੀ ਪੰਜਾ ਸਾਹਿਬ ਹੇਠੋਂ ਫੁੱਟ ਰਿਹਾ ਸੀ। ਮੈਂ ਪਾਣੀ ਪੀਤਾ ਤਾਂ ਆਪ ਮੁਹਾਰੇ ਮੂਹੋਂ ਨਿਕਲਿਆ- ਵਾਹ ਕਿੰਨਾ ਠੰਢਾ ਤੇ ਸੁਆਦੀ ਨਿਰਮਲ ਜਲ ਹੈ। ਮੇਰੇ ਲਾਗੇ ਖਲੋਤਾ ਇੱਕ ਮੁਸਲਮਾਨ ਕਹਿਣ ਲੱਗਾ, 'ਸਰਦਾਰ ਜੀ ਤੁਹਾਨੂੰ ਇਹ ਪਾਣੀ ਸੁਆਦੀ ਲੱਗਾ। ਸਾਡੀ ਇਹ ਜਾਨ ਹੈ। ਫਕੀਰਾਂ ਦੀ ਦੁਆਈਂ ਨਾਲ ਸਾਡਾ ਮੁਲਕ ਵਸਦਾ ਹੈ ਜੀ। ਹੋਰ ਅਸਾਂ ਪਾਸ ਕੀਹ ਸੀ ਅਤੇ ਹੋਰ ਅਸਾਂ ਪਾਸ ਹੈ ਵੀ ਕੀ ?'

**ਸਿੰਧੀ ਸੇਵਾਦਾਰ**: ਲੰਗਰ ਦੀ ਸੇਵਾ ਸਿੰਧੀ ਭਰਾ ਕਰ ਰਹੇ ਸਨ। ਪਰਿਵਾਰਾਂ ਦੇ ਪਰਿਵਾਰ ਪੁੱਜੇ ਹੋਏ ਸਨ। ਦਿਨ ਰਾਤ ਨਹੀਂ ਸੌਂਦੇ ਸਨ। ਹਰ ਘੰਟੇ ਬਾਦ ਨਵੀਂ ਸਬਜ਼ੀ ਮਿਲੇਗੀ। ਬੜੇ ਨਿਮਰ ਸੁਭਾਅ ਦੇ। ਇੱਕ ਸਾਡੇ ਸਿੱਖ ਨੇ ਆਵਾਜ਼ ਮਾਰੀ, 'ਉਏ ਤੈਨੂੰ ਸੁਣਿਆ ਨਹੀਂ ਮੈਂ ਕਿੰਨੀਆਂ ਵਾਜਾਂ ਮਾਰ ਰਿਹਾ ਹਾਂ ? ਤਾਂ ਸਿੰਧੀ ਵਰਤਾਵਾ ਤੇਜ਼ੀ ਨਾਲ ਆ ਕੇ ਕਹਿਣ ਲੱਗਾ, 'ਸਾਈ' ਜੇ ਮਿੱਠਾ ਬੋਲੇ ਤਾਂ ਮੈਨੂੰ ਤੇਰੀ ਓਈ ਥਾਲੀ ਵਿੱਚ ਪਈ ਰੋਟੀ ਮਿੱਠੀ ਲੱਗੇ।'

**ਵਲੀ ਕੰਧਾਰੀ**: ਚਾਹ ਪਾਣੀ ਛਕਣ ਉਪਰੰਤ ਸੋਚਿਆ ਵਲੀ ਕੰਧਾਰੀ ਦੀ ਦਰਗਾਹ ਉਤੇ ਚੱਲੀਏ। ਬੱਚਿਆਂ ਨੂੰ ਲੈ ਕੇ ਮੈਂ ਪਹਾੜੀਆਂ ਉਪਰ ਚੜ੍ਹਨ ਲੱਗਾ। ਸਥਾਨਕ ਮੁਸਲਮਾਨ ਵੀ ਜਾ ਰਹੇ ਸਨ ਜੋ ਵਲੀ ਕੰਧਾਰੀ ਨੂੰ ਵੱਡਾ ਪੀਰ ਮੰਨਦੇ ਹਨ। ਰਾਹ ਵਿੱਚ, ਅੱਧ ਕੁ ਵਾਟ ਦੇ ਵਿਚਕਾਰ ਇੱਕ ਅੰਨ੍ਹਾ ਬੁੱਢਾ ਮੰਗਤਾ ਬਾਬੇ ਦੇ ਨਾਂ ਦੀਆਂ ਅਤੇ ਵਲੀ ਕੰਧਾਰੀ ਦੇ ਨਾਂ ਦੀਆਂ ਦੁਆਵਾਂ ਕਰ ਰਿਹਾ ਸੀ। ਅਸੀਂ ਥੱਕ ਗਏ ਸਾਂ ਤੇ ਰੁੱਖਾਂ ਦੀ ਛਾਂ ਵਿੱਚ ਬੈਠ ਗਏ। ਮੇਰੀ ਪਤਨੀ ਕਹਿਣ ਲੱਗੀ ਏਨੀ ਦੂਰ ਉਜਾੜਾਂ ਵਿੱਚ ਵਲੀ ਕੰਧਾਰੀ ਕੀ ਲੈਣ ਆਇਆ ਸੀ ? ਤੇ ਫਿਰ ਸਾਡਾ ਬਾਬਾ ਹਜ਼ਾਰਾਂ ਮੀਲ ਦੂਰ ਇਨ੍ਹਾਂ ਉਜਾੜਾਂ ਵਿੱਚ ਕੀ ਕਰਨ ਆਇਆ ਸੀ ? ਮੰਗਤਾ ਕਹਿਣ ਲੱਗਾ 'ਬੀਬੀ ਸਾਰੇ ਜਹਾਨ ਦੇ ਵੱਡੇ ਆਸ਼ਕ ਉਜਾੜਾਂ ਬੀਆਬਾਨਾਂ ਵਿੱਚ ਹੀ ਵਸਦੇ ਨੇ, ਆਬਾਦੀਆਂ ਤੋਂ ਦੂਰ। ਆਬਾਦੀਆਂ ਉਨ੍ਹਾਂ ਦੇ ਮਗਰ ਮਗਰ ਤੁਰੀਆਂ ਜਾਂਦੀਆਂ ਨੇ। '

**ਦੋ ਪਠਾਣ**: ਉੱਚੇ ਲੰਮੇ ਕੱਦਾਵਾਰ ਦੋ ਪਠਾਣ ਨਜ਼ਦੀਕ ਆਕੇ ਬੈਠ ਗਏ ਤੇ ਸਲਾਮ ਕੀਤੀ। ਮੈਂ ਪੁੱਛਿਆਂ ਕਿੱਥੋਂ ਹੋ ? ਕਹਿਣ ਲੱਗੇ– ਜੀ ਐਬਟਾਬਾਦ ਦੇ। ਲਉ– ਇਹ ਤਾਂ ਕਵੀ ਪੂਰਨ ਸਿੰਘ ਦੇ ਗਰਾਈਂ ਨਿਕਲੇ। ਮੈਂ ਉਨ੍ਹਾਂ ਨੂੰ ਦੱਸਿਆ ਕਿ ਸਾਡਾ ਬੜਾ ਵੱਡਾ ਸ਼ਾਇਰ ਅਤੇ ਫ਼ਕੀਰ ਪੂਰਨ ਸਿੰਘ ਤੁਹਾਡੇ ਹੀ ਇਲਾਕੇ ਦਾ ਸੀ। ਉਹ ਕਹਿਣ ਲੱਗੇ– 'ਜੀ ਸ਼ਾਇਰੀ ਦਾ ਸੁਖਨ ਦਾ ਤਾਂ ਅਸਾਂ ਜਾਹਲਾਂ ਨੂੰ ਇਲਮ ਕੋਈ ਨਹੀਂ, ਹਾਂ ਫ਼ਕੀਰ ਸਾਡਾ ਸਾਰਾ ਹੀ ਇਲਾਕਾ ਹੈ। ਉਨ੍ਹਾਂ ਵਿਚੋਂ ਇੱਕ ਦਾ ਨਾਮ ਅਬਦੁੱਲਾ ਸੀ ਜੋ ਰੇਲਵੇ ਵਿੱਚ ਚੌਕੀਦਾਰ ਸੀ। ਦੋਵੇਂ ਅਨਪੜ੍ਹ ਸਨ। ਅਬਦੁੱਲਾ ਮੇਰੇ ਨਾਲ ਬਹੁਤ ਗੱਲਾਂ ਕਰਦਾ ਰਿਹਾ। ਕਦੀ ਕਦੀ ਉਸਦੇ ਨਾਲ ਦਾ ਸਾਥੀ ਉਸਦੀਆਂ ਗੱਲਾਂ ਦਾ ਮਖੌਲ ਉਡਾਉਂਦਾ। ਅਬਦੁੱਲਾ ਮੈਨੂੰ ਕਹਿਣ ਲੱਗਾ– ਜੀ ਇਹਦੀਆਂ ਗੱਲਾਂ ਦਾ ਬੁਰਾ ਨਾ ਮਨੌਣਾ, ਇਹ ਚਿੱਟਾ ਅਨਪੜ੍ਹ ਜੇ। ਮੈਂ ਕਿਹਾ ਚਿੱਟਾ ਅਨਪੜ੍ਹ ਕਿਹੋ ਜਿਹਾ ਹੁੰਦਾ ਹੈ ? ਉਸ ਕਿਹਾ– ਜੀ ਨਾ ਇਹ ਗੀਤ ਸੁਣਦਾ ਹੈ ਨਾ ਅਕਲ ਦੀ ਗੱਲ। ਸਿਆਣਿਆਂ ਵੱਲ ਪਿਠ ਕਰਕੇ ਬੁੜ ਬੁੜ ਕਰਦਾ ਰਹਿੰਦਾ ਹੈ। ਇਹਨੇ ਆਪਣੇ ਉਤੇ ਅਕਲ ਤੇ ਇਲਮ ਦਾ ਕੋਈ ਦਾਗ ਨਹੀਂ ਲੱਗਣ ਦਿੱਤਾ।

ਅਬਦੁੱਲਾਂ ਗੱਲਾਂ ਕਰਨੋਂ ਨਾ ਹਟਿਆ ਤਾਂ ਉਸਦਾ ਸਾਥੀ ਕਹਿਣ ਲੱਗਾ- ਹੁਣ ਸਰਦਾਰ ਨੂੰ ਆਰਾਮ ਕਰਨ ਦੇ। ਇਹਨਾਂ ਦਾ ਦਿਮਾਗ ਨਾ ਥਕਾ। ਅਬਦੁੱਲਾ ਕਹਿਣ ਲੱਗਾ- ਦੇਖ ਇਹ ਮੇਰਾ ਹੱਥ ਦੇਖ। ਜੇ ਇਹ ਫੌਲਾਦ ਦਾ ਬਣਿਆ ਹੁੰਦਾ ਤਾਂ ਜਿੰਨਾ ਕੰਮ ਮੈਂ ਇਸ ਤੋਂ ਲਿਆ ਹੈ, ਇਹ ਕਦੋਂ ਦਾ ਘਸ ਚੁਕਿਆ ਹੁੰਦਾ। ਪਰ ਨਰਮ ਮਾਸ ਦਾ ਇਹ ਹੱਥ ਕਿਉਂਕਿ ਅੱਲਾਹ ਨੇ ਬਣਾਇਆ ਹੈ, ਇਸ ਦੀ ਇੱਕ ਲਕੀਰ ਤੱਕ ਨਹੀਂ ਘਸੀ। ਸਾਡੇ ਦਿਮਾਗ ਨਹੀਂ ਥਕਣਗੇ, ਤੂੰ ਫਿਕਰ ਲਾਹ ਕੇ ਸੌਂ ਜਾਹ।

**ਦਰਗਾਹ:** ਪਠਾਣਾਂ ਨਾਲ ਗੱਲਾਂ ਕਰਦਿਆਂ ਸਿਖਰ ਵਲੀ ਕੰਧਾਰੀ ਦੇ ਦਰਬਾਰ ਵਿੱਚ ਪੁੱਜੇ ਤਾਂ ਠੰਡਾ ਠਾਰ ਜਲ ਪੀਣ ਲਈ ਮਿਲਿਆ। ਮੈਂ ਪੁੱਛਿਆ ਇਥੇ ਪਾਣੀ ਕਿਥੋਂ ਲਿਆਉਂਦੇ ਹੋ ? ਲੋਕਾਂ ਨੇ ਦੱਸਿਆ- ਜੀ ਪਹਿਲੋਂ ਚਸ਼ਮਾ ਇੱਥੇ ਹੁੰਦਾ ਸੀ। ਜਦੋਂ ਭਾਈ ਮਰਦਾਨਾ ਪਿਆਸੇ ਪਰਤ ਗਏ ਤਾਂ ਉਹੀ ਚਸ਼ਮਾ ਹੇਠੋਂ ਫੁੱਟ ਪਿਆ। ਪੰਜ ਸਦੀਆਂ ਹੋ ਗਈਆਂ ਨੇ। ਜਦੋਂ ਦੀ ਇਹ ਘਟਨਾ ਹੋਈ ਹੈ ਉਦੋਂ ਦੀਆਂ ਇਲਾਕੇ ਦੀਆਂ ਕੁੜੀਆਂ ਔਰਤਾਂ ਦਿਨ ਚੜ੍ਹਨ ਤੋਂ ਪਹਿਲੋਂ ਪਹਿਲੋਂ ਹੇਠੋਂ ਪੰਜਾ ਸਾਹਿਬ ਤੋਂ ਪਾਣੀ ਦੇ ਘੜੇ ਭਰਕੇ ਲਿਆਉਂਦੀਆਂ ਹਨ ਤਾਂ ਕਿ ਭਾਈ ਮਰਦਾਨੇ ਵਾਂਗ ਕੋਈ ਮੁਸਾਫਰ ਹੁਣ ਪਿਆਸਾ ਹੇਠਾਂ ਨਾ ਜਾਏ।

ਇੱਕ ਮੁਸਲਮਾਨ ਨੇ ਪੁੱਛਿਆ- ਜੀ ਤੁਸੀਂ ਵਲੀ ਕੰਧਾਰੀ ਦੇ ਦਰਸ਼ਨਾਂ ਨੂੰ ਕਿਉਂ ਆਉਂਦੇ ਹੋ ਜਦੋਂ ਕਿ ਉਸ ਨੇ ਬਾਬਾ ਨਾਨਕ ਦਾ ਅਦਬ ਨਹੀਂ ਸੀ ਕੀਤਾ। ਮੈਂ ਕਿਹਾ ਸਾਡੇ ਲਈ ਵਲੀ ਕੰਧਾਰੀ ਵੱਡਾ ਹੈ ਕਿਉਂਕਿ ਉਸ ਨੇ ਗੁਰੂ ਪਾਸ ਆ ਕੇ ਹੰਕਾਰ ਤਜ ਦਿੱਤਾ ਸੀ ਜਦੋਂ ਕਿ ਮੈਂ ਅਜੇ ਤੱਕ ਹੰਕਾਰ ਦੀ ਪਹਾੜੀ ਉਤੇ ਚੜ੍ਹਿਆ ਬੈਠਾ ਹਾਂ। ਮਲਿਕ ਭਾਗੋ ਅਤੇ ਸੱਜਣ ਠੱਗ ਵੱਡੇ ਹਨ ਕਿਉਂਕਿ ਗੁਰੂ ਜੀ ਨੇ ਜੋ ਉਨ੍ਹਾਂ ਨੂੰ ਦੱਸਿਆ ਉਹ ਉਨ੍ਹਾਂ ਮੰਨ ਲਿਆ। ਮੈਂ ਆਪਣੀ ਮਨਮਰਜ਼ੀ ਕਰਦਾ ਹਾਂ। ਵਲੀ ਕੰਧਾਰੀ ਨੇ ਭੁਲ ਬਖਸ਼ਾ ਲਈ ਸੀ, ਮੈਂ ਆਪਣੇ ਤੋਂ ਹੇਠਲਿਆਂ ਉਤੇ ਲਗਾਤਾਰ ਪੱਥਰ ਰੋੜ੍ਹਦਾ ਹਾਂ।

ਦੋਵੇਂ ਪਠਾਣਾਂ ਨੇ ਮੇਰੇ ਤੋਂ ਵਿਦਾ ਹੋਣ ਦੀ ਆਗਿਆ ਮੰਗੀ ਤੇ ਕਹਿਣ ਲੱਗੇ- ਜੀ ਅਸੀਂ ਅਨਪੜ੍ਹ ਹਾਂ। ਗੁਸਤਾਖੀ ਹੋਈ ਹੋਏ, ਬਾਅਦਬ ਨਹੀਂ ਹਾਂ। ਮੁਆਫ ਕਰਨਾ ਜੀ। ਮੈਂ ਕਿਹਾ- ਮੈਂ ਪ੍ਰੋਫੈਸਰ ਹਾਂ ਤੇ ਪੜ੍ਹਿਆਂ ਲਿਖਿਆਂ ਵਿੱਚ ਰਹਿਣ ਕਰਕੇ ਮੈਨੂੰ ਪਤਾ ਹੈ ਤੁਸੀਂ ਅਕਲਮੰਦ ਹੋ। ਵਧੇਰੇ ਪੜ੍ਹੇ ਲਿਖੇ ਪਾਗਲ ਹਨ। ਇੱਕ ਕਹਿਣ ਲੱਗਾ- ਨਹੀਂ ਜੀ ਇਹ ਕਿਵੇਂ ਹੋ ਸਕਦਾ ਹੈ। ਪੜ੍ਹੇ ਲਿਖੇ ਕਿਵੇਂ ਪਾਗਲ ਹੋ ਸਕਦੇ ਹਨ ? ਤਾਂ ਦੂਜੇ ਨੇ ਕਿਹਾ- ਦੱਸਿਆ ਹੈ ਨਾ, ਸਰਦਾਰ ਉਨ੍ਹਾਂ ਵਿੱਚ ਹੀ ਰਹਿੰਦਾ ਹੈ। ਇਸ ਨੂੰ ਪਤਾ ਹੈ। ਤੂੰ ਇਸ ਦੀ ਗੱਲ ਮੰਨ ਈ ਲੈ।

**ਐਬਟਾਬਾਦ ਵੱਲ:** ਗੱਡੀ ਦੀ ਜਿਹੜੀ ਲਾਈਨ ਰਾਵਲਪਿੰਡੀ ਵਲੋਂ ਹਸਨ ਅਬਦਾਲ

ਤੱਕ ਜਾਂਦੀ ਹੈ, ਅਗੋਂ ਉਹ ਐਬਟਾਬਾਦ ਵੱਲ ਲੰਘਦੀ ਹੈ। ਮੈਨੂੰ ਇਹ ਨੀਮ ਪਹਾੜੀ ਇਲਾਕਾ ਚੰਗਾ ਲੱਗਿਆ। ਮੈਂ ਲਾਈਨ ਦੇ ਨਾਲ ਨਾਲ ਪੈਦਲ ਕਈ ਕਿਲੋਮੀਟਰ ਤੁਰਦਾ ਚਲਾ ਗਿਆ। ਦੂਰ ਇੱਕ ਬਜ਼ੁਰਗ ਵੱਟ ਤੇ ਬੈਠਾ ਸੀ। ਚਿੱਟੀ ਪੱਗ ਤੇ ਚਿੱਟੀ ਧੋਤੀ। ਉਸ ਅੱਖਾਂ ਉੱਪਰ ਹੱਥ ਰੱਖ ਕੇ ਮੈਨੂੰ ਦੇਖਿਆ। ਸੋਟੀ ਸੰਭਾਲੀ ਤੇ ਹੌਲੀ ਹੌਲੀ ਮੇਰੇ ਵੱਲ ਤੁਰਨ ਲੱਗਾ। ਮੈਨੂੰ ਰੁਕਣ ਦਾ ਇਸ਼ਾਰਾ ਕੀਤਾ। ਮੈਂ ਰੁਕ ਗਿਆ। ਉਹ ਮੇਰੇ ਨਜ਼ਦੀਕ ਆ ਕੇ ਮੁਸਕਰਾਇਆ ਤੇ ਕਹਿਣ ਲੱਗਾ, 'ਤੂੰ ਬੜੀ ਦੇਰ ਬਾਦ ਆਇਐਂ।' ਮੈਂ ਕਿਹਾ– 'ਬਾਪੂ ਮੈਂ ਤਾਂ ਸੰਤਾਲੀ ਤੋਂ ਬਾਦ ਜੰਮਿਆਂ ਸਾਂ। ਮੈਂ ਇਧਰ ਕਦੀ ਨਹੀਂ ਆਇਆ। ਉਸ ਕਿਹਾ– ਤੂੰ ਬੜੀ ਦੇਰ ਬਾਦ ਆਇਐਂ। ਤੂੰ ਸਾਨੂੰ ਚੰਗਾ ਲਗਨੈ। ਉਥੇ ਹਿੰਦੁਸਤਾਨ ਵਿੱਚ ਮੁਸਲਮਾਨ ਨੂੰ ਮੁਹਬੱਤ ਕਰ। ਉਹ ਤੰਗ ਹੈ। ਉਸ ਉਤੇ ਹਮਦਰਦੀ ਰੱਖ। ਉਹ ਈਮਾਨ ਵਾਲਾ ਹੈ ਖ਼ੁਦਾ ਦਾ ਬੰਦਾ ਹੈ। ਮੈਂ ਕਿਹਾ ਠੀਕ ਹੈ ਜੀ। ਇਵੇਂ ਕਰਾਂਗਾ। ਫਿਰ ਉਸ ਕਿਹਾ, 'ਇੱਕ ਗੱਲ ਹੋਰ। ਬਰਸਾਤ ਦੇ ਦਿਨਾਂ ਵਿੱਚ ਦਰਿਆਵਾਂ ਦਾ ਪਾਣੀ ਇੱਧਰ ਨਾ ਛੱਡਿਆ ਕਰ। ਬੜਾ ਨੁਕਸਾਨ ਕਰਦਾ ਹੈ।' ਮੈਂ ਕਿਹਾ, ਬਾਪੂ, ਜਦੋਂ ਸਾਡਾ ਪ੍ਰਧਾਨ ਮੰਤਰੀ ਇੱਧਰ ਤੁਹਾਡੇ ਦੇਸ਼ ਆਇਆ ਉਸ ਨਾਲ ਇਹ ਗੱਲ ਕਰੀਂ। ਬਜ਼ੁਰਗ ਨੇ ਕਿਹਾ– ਉਸ ਨਾਲ ਗੱਲਾਂ ਕਰਨ ਲਈ ਉਸ ਜਿਹੇ ਕਈ ਛੱਡੇ ਹੋਏ ਹਨ ਅਸਾਂ। ਉਹ ਕਰ ਲੈਣਗੇ। ਮੈਂ ਤੇਰੇ ਨਾਲ ਗੱਲ ਕਰਨ ਆਇਆਂ। ਬਸ ਤੇਰੇ ਨਾਲ। ਇਹ ਆਖ ਉਹ ਪਰਤ ਗਿਆ।

**ਨਨਕਾਣਾ ਸਾਹਿਬ:** ਹਸਨ ਅਬਦਾਲੋਂ ਗੱਡੀਆਂ ਤੁਰੀਆਂ ਅਤੇ ਨਨਕਾਣਾ ਸਾਹਿਬ ਵੱਲ ਰਵਾਨਗੀ ਹੋਈ। ਵੱਡੀ ਗਿਣਤੀ ਵਿੱਚ ਮੁਸਲਮਾਨ ਸੜਕਾਂ ਦੇ ਆਸ ਪਾਸ ਖਲੋਤੇ ਜਥੇ ਦੇ ਸੁਆਗਤ ਵਿੱਚ ਹੱਥ ਹਿਲਾ ਰਹੇ ਸਨ। ਬੱਚੇ ਰੌਲਾ ਪਾ ਰਹੇ ਸਨ– ਵਿਸਾਖੀ ਆ ਗਈ, ਵਿਸਾਖੀ ਆ ਗਈ। ਮੈਂ ਇੱਕ ਬੰਦੇ ਨੂੰ ਪੁੱਛਿਆ– ਕੀ ਇਥੇ ਵਿਸਾਖੀ ਮਨਾਈ ਜਾਂਦੀ ਹੈ ? ਉਸ ਕਿਹਾ ਨਹੀਂ ਜੀ। ਜਦੋਂ ਸਾਡੇ ਬੱਚੇ ਸਿੱਖਾਂ ਨੂੰ ਦੇਖਦੇ ਹਨ ਤਾਂ ਗਾਉਣ ਲੱਗ ਪੈਂਦੇ ਹਨ– ਆਈ ਵਿਸਾਖੀ, ਆਈ ਵਿਸਾਖੀ। ਜਿਹੜੀ ਵਿਸਾਖੀ ਤੁਹਾਡੇ ਦੇਸ਼ ਵਿੱਚ ਇੱਕ ਵਾਰ ਆਉਂਦੀ ਹੈ, ਪਾਕਿਸਤਾਨ ਵਿੱਚ ਉਹ ਚਾਰ ਵਾਰ ਆਉਂਦੀ ਹੈ। ਤੁਹਾਡੇ ਚਾਰ ਜਥੇ ਜੁ ਆਉਂਦੇ ਹਨ ਸਾਲ ਵਿੱਚ।

ਨਨਕਾਣਾ ਸਾਹਿਬ ਵਿੱਚ ਕੀਰਤਨ ਦਾ ਆਰੰਭ ਦੋ ਸਕੂਲ ਦੇ ਬੱਚਿਆਂ ਹੁਸਨਵੀਰ ਸਿੰਘ (ਸੱਤਵੀਂ ਕਲਾਸ) ਅਤੇ ਸੁਖਨਵੀਰ ਸਿੰਘ (ਪੰਜਵੀਂ) ਨੇ ਕੀਤਾ। ਸੰਗਤ ਨੇ ਬੜਾ ਪਸੰਦ ਕੀਤਾ ਅਤੇ ਬੱਚਿਆਂ ਨੂੰ ਅਸੀਸਾਂ ਦਿੱਤੀਆਂ।

**ਗੁਰੂ ਨਾਨਕ ਡਿਗਰੀ ਕਾਲਜ:** ਮੈਂ ਸ਼ਾਮੀ ਪੁੱਛਿਆ– ਕੀ ਇੱਥੇ ਕੋਈ ਕਾਲਜ ਹੈ ? ਪਤਾ ਲੱਗਾ ਨੇੜੇ ਹੀ ਗੁਰੂ ਨਾਨਕ ਗੌਰਮੈਂਟ ਡਿਗਰੀ ਕਾਲਜ ਹੈ। ਮੈਂ ਸੋਚਿਆ ਪ੍ਰੋਫੈਸਰਾਂ ਨੂੰ ਮਿਲ ਲਈਏ। ਅੰਦਰ ਗਿਆ ਤਾਂ ਪਤਾ ਲੱਗਾ ਇਮਤਿਹਾਨ ਹੋ ਰਹੇ ਨੇ ਤੇ

ਟੀਚਰ ਇਮਤਿਹਾਨ ਲੈਣ ਲੱਗੇ ਹੋਏ ਹਨ। ਕੁੱਝ ਵਿਦਿਆਰਥੀ ਬਾਹਰ ਖਲੋਤੇ ਸਨ। ਮੈਂ ਆਪਣੇ ਬਾਰੇ ਦੱਸਿਆ ਕਿ ਭਾਰਤੀ ਪੰਜਾਬ ਵਿਚੋਂ ਆਇਆ ਹਾਂ ਤੇ ਪ੍ਰੋਫੈਸਰ ਹਾਂ। ਕਿਸੇ ਪ੍ਰੋਫੈਸਰ ਸਾਹਿਬ ਨੂੰ ਮਿਲਾ ਦਿਉ। ਜਾਉ ਬਈ ਪ੍ਰੋਫੈਸਰ ਸਾਹਿਬ ਨੂੰ ਬੁਲਾ ਲਿਆਉ- ਆਖੋ ਉਹਨਾਂ ਨੂੰ ਦੂਰੋ ਮਿਲਣ ਆਏ ਨੇ। ਮੈਂ ਪੁੱਛਿਆ- ਕੀ ਪ੍ਰੋਫੈਸਰ ਸਾਹਿਬ ਉਧਰਲੇ ਪੰਜਾਬੀਆਂ ਵਿੱਚ ਜਾਂ ਪੰਜਾਬੀ ਸਾਹਿਤ ਵਿੱਚ ਦਿਲਚਸਪੀ ਰੱਖਦੇ ਹਨ ? ਵਿਦਿਆਰਥੀ ਨੇ ਕਿਹਾ- ਕਾਹਨੂੰ ਜੀ। ਉਹ ਧੜਾ ਧੜ ਪਰਚੀਆਂ ਫੜ ਰਹੇ ਹਨ। ਚੈਨ ਨਾਲ ਬਹਿਣ ਨਹੀਂ ਦਿੰਦੇ। ਅੰਗਰੇਜ਼ੀ ਦਾ ਪਰਚਾ ਹੈ। ਸਭ ਫੇਲ ਹੋਆਂਗੇ। ਤਾਂ ਕਿਹਾ ਹੈ ਉਹ ਬਾਹਰ ਆ ਜਾਣ ਦਸ ਮਿੰਟ ਠੰਢ ਰਹਵੇ।

**ਭੱਟੀਆਂ ਦਾ ਇਲਾਕਾ:** ਕਾਲਜ ਵਿੱਚ ਮੈਨੂੰ ਦੇਖ ਕੇ ਇੱਕ ਬੰਦਾ ਮੇਰੇ ਵੱਲ ਆਇਆ ਤੇ ਸਤਿ ਸ੍ਰੀ ਅਕਾਲ ਬੁਲਾਈ। ਉਸ ਦੱਸਿਆ ਉਹ ਠੇਕੇਦਾਰ ਹੈ ਤੇ ਕਾਲਜ ਦੀ ਬਿਲਡਿੰਗ ਦਾ ਇੱਕ ਹਿੱਸਾ ਬਣਾ ਰਿਹਾ ਹੈ। ਉਹ ਮੇਰੇ ਲਾਗੇ ਆ ਕੇ ਬੈਠ ਗਿਆ। ਸ਼ਾਮ ਦੇ ਚਾਰ ਕੁ ਵੱਜੇ ਸਨ। ਕਹਿਣ ਲੱਗਾ- ਬਈ ਮਜ਼ਦੂਰਾਂ ਨੂੰ ਛੁੱਟੀ ਕਰ ਦਿਉ। ਸਰਦਾਰ ਆਇਆ ਹੈ। ਪੰਜ ਵਜੇ ਵੀ ਜਾਣਾ ਹੀ ਹੈ। ਜਿਸ ਜਾਣਾ ਹੈ ਜਾਵੇ। ਅਸੀਂ ਗੱਲਾਂ ਕਰਾਂਗੇ। ਕੋਈ ਮਜ਼ਦੂਰ ਛੁੱਟੀ ਕਰਕੇ ਘਰ ਨਹੀਂ ਗਿਆ। ਸਾਰੇ ਮੇਰੇ ਨਜ਼ਦੀਕ ਆ ਕੇ ਬੈਠ ਗਏ। ਬਹੁਤ ਸਤਿਕਾਰ ਨਾਲ ਗੱਲਾਂ ਕਰਨ ਲੱਗੇ। ਮੈਂ ਪੁੱਛਿਆ- ਨਨਕਾਣਾ ਸਾਹਿਬ ਗੁਰਦੁਆਰੇ ਦਾ ਪ੍ਰਬੰਧ ਕਿਵੇਂ ਚਲਦਾ ਹੈ ? ਠੇਕੇਦਾਰ ਨੇ ਦੱਸਿਆ ਜੀ ਇਸ ਜਗ੍ਹਾ ਦੇ ਨਾਮ ਸਾਢੇ ਸੱਤ ਸੋ ਮੁਰੱਬੇ ਜ਼ਮੀਨ ਹੈ। ਮੈਂ ਪੁੱਛਿਆ- ਜ਼ਮੀਨ ਕੀ ਮਹਾਰਾਜਾ ਰਣਜੀਤ ਸਿੰਘ ਨੇ ਦਿਤੀ ਸੀ ? ਉਸ ਕਿਹਾ- ਨਹੀਂ ਸੀ। ਕੁੱਲ ਜ਼ਮੀਨ ਭੱਟੀਆਂ ਨੇ ਦਿੱਤੀ ਸੀ। ਮੈਂ ਪੁੱਛਿਆ- ਇਹ ਭੱਟੀ ਕੌਣ ਹਨ ? ਉਸ ਕਿਹਾ ਲਾਗ ਚਾਗ ਦੇ ਕਈ ਪਿੰਡ ਭੱਟੀਆਂ ਦੇ ਹਨ ਜੀ। ਉਨ੍ਹਾਂ ਦੇ ਵਡੇਰੇ ਦਾ ਨਾਮ ਰਾਇ ਬੁਲਾਰ ਭੱਟੀ ਸੀ। ਅਸੀਂ ਰਾਇ ਸਾਹਿਬ ਨੂੰ ਵੱਡਾ ਮੰਨਦੇ ਹਾਂ ਜੀ ਕਿਉਂ ਜੁ ਉਸ ਨੇ ਬਾਬੇ ਨੂੰ ਬੜਾ ਪਹਿਲਾਂ ਪਛਾਣ ਲਿਆ ਸੀ। ਮਾਪਿਆਂ ਨੂੰ ਪਤਾ ਨਹੀਂ ਸੀ ਕਿ ਇਹ ਪੀਰਾਂਨਿ ਪੀਰ ਹੈ। ਬਾਬਾ ਜੀ ਦਸਾਂ ਕੁ ਸਾਲਾਂ ਦੇ ਹੋਣਗੇ ਜਦੋਂ ਪਸ਼ੂ ਚਰਾਉਣ ਭੇਜੇ ਗਏ। ਰਾਇ ਬੁਲਾਰ ਜੀ ਬਾਬਾ ਜੀ ਦੇ ਪਿਤਾ ਦੀ ਉਮਰ ਦੇ ਸਨ। ਉਹ ਖੇਤ ਵਿੱਚ ਗਏ ਤੇ ਚੁੱਪ ਚਾਪ ਲਾਗੇ ਜਾ ਖਲੋਤੇ। ਬਾਬੇ ਪੁੱਛਿਆ- ਦੱਸੋ ਕਿਵੇਂ ਆਏ ਹੋ ? ਰਾਇ ਸਾਹਿਬ ਆਖਿਆ- ਤੁਸੀਂ ਜਾਣੀ ਜਾਣ ਹੋ ਜੀ। ਮੇਰੀ ਮੁਰਾਦ ਪੂਰੀ ਕਰੋ। ਬਾਬੇ ਕਿਹਾ- ਉਦਾਸ ਨਾ ਹੋਵੋ। ਰੱਬ ਮੁਰਾਦ ਪੂਰੀ ਕਰੇਗਾ। ਮੈਂ ਦੁਆ ਕਰਾਂਗਾ। ਘਰ ਜਾਉ। ਅੱਲਾਹ ਦਾ ਸ਼ੁਕਰ ਕਰਨਾ ਨਾ ਭੁੱਲੋ। ਰਾਇ ਬੁਲਾਰ ਦੇ ਘਰ ਬੇਟਾ ਪੈਦਾ ਹੋਇਆ। ਉਦੋਂ ਉਹ ਪੰਦਰਾਂ ਸੌ ਮੁਰੱਬੇ ਜ਼ਮੀਨ ਦਾ ਮਾਲਕ ਸੀ ਜਿਸ ਵਿੱਚ ਮਹਿਤਾ ਕਲਿਆਣ ਰਾਇ ਪਟਵਾਰੀ ਸਨ। ਉਸੇ ਦਿਨ ਇਲਾਕੇ ਦਾ ਇਕੱਠ ਬੁਲਾਕੇ ਭੱਟੀ ਸਾਹਿਬ ਨੇ ਸਾਢੇ

ਸੱਤ ਸੋ ਮੁਰੱਬੇ ਜ਼ਮੀਨ ਬਾਬਾ ਨਾਨਕ ਦੇ ਨਾਮ ਇੰਤਕਾਲ ਤਬਦੀਲ ਕਰਾ ਦਿੱਤੀ ਸੀ ਜੀ।

**ਮੁਕੱਦਮਾ**: ਭੱਟੀਆਂ ਨੇ ਪਾਕਿਸਾਤਨ ਦੀ ਸੁਪਰੀਮ ਕੋਰਟ ਵਿੱਚ ਤਿੰਨ ਵੇਰਾਂ ਮੁਕੱਦਮਾ ਕੀਤਾ ਕਿ ਸਾਡਾ ਪੜਦਾਦਾ ਪਾਗਲ ਹੋ ਗਿਆ ਸੀ ਜਿਸ ਕਰਕੇ ਉਸ ਇਹ ਜ਼ਮੀਨ ਦਾਨ ਦਿੱਤੀ ਸੀ। ਤਿੰਨੇ ਵਾਰ ਮੁਕੱਦਮਾ ਹਾਰ ਗਏ। ਸਾਲ ਕੁ ਪਹਿਲੋਂ ਮੁਕੱਦਮੇ ਦਾ ਫੈਸਲਾ ਸੁਣਾ ਕੇ ਅਪੀਲ ਰੱਦ ਕਰਨ ਪਿਛੋਂ ਜੱਜ ਨੇ ਭੱਟੀਆਂ ਨੂੰ ਬੁਲਾ ਲਿਆ ਤੇ ਕਹਿਣ ਲੱਗਾ, 'ਜਿਸ ਦੀ ਬਦੌਲਤ ਤੁਸੀਂ ਸੰਸਾਰ ਦੀ ਰੌਸ਼ਨੀ ਦੇਖੀ ਉਸ ਨੂੰ ਪਾਗਲ ਪਾਗਲ ਕਹੀ ਜਾਣਾ ਠੀਕ ਨਹੀਂ। ਇਹ ਦੱਸੋ ਕਿ ਜਿਸ ਬਾਬੇ ਨੂੰ ਤੁਹਾਡੇ ਪਿਤਾ ਨੇ ਅੱਧੀ ਜ਼ਮੀਨ ਦਿੱਤੀ ਕੀ ਉਸਨੇ ਉਹ ਸਾਢੇ ਸੱਤ ਸੌ ਮੁਰੱਬੇ ਆਪਣੇ ਪੁੱਤਰਾਂ ਨੂੰ ਦਿੱਤੇ ? ਅੱਲਾ ਵਾਲਿਆਂ ਤੋਂ ਹੋਰ ਮੁਰਾਦਾਂ ਮੰਗੋ। ਮਿਲਣਗੀਆਂ। ਉਨ੍ਹਾਂ ਉੱਤੇ ਮੁਕੱਦਮੇ ਨਾ ਕਰੋ। ਇਸ ਸਾਰੀ ਜ਼ਮੀਨ ਉੱਤੇ ਮਾਲਕ, ਕਾਬਜ ਅਤੇ ਕਾਸ਼ਤਕਾਰ ਬਾਬਾ ਨਾਨਕ ਹੈ। ਇਹ ਇੰਦਰਾਜ ਮਹਿਕਮਾ ਮਾਲ ਪਾਸ ਹਨ। ਠੇਕੇਦਾਰ ਨੇ ਦੱਸਿਆ।

**ਲਾਹੌਰ**: ਨਨਕਾਣਾ ਸਾਹਿਬ ਤੋਂ ਵਿਦਾ ਹੋਏ ਤੇ ਲਾਹੌਰ ਲਈ ਗੱਡੀ ਫੜੀ। ਉਤਾਰਾ ਮਹਾਰਾਜ ਰਣਜੀਤ ਸਿੰਘ ਦੀ ਸਮਾਧ ਵਿੱਚ ਸੀ ਜਿਥੇ ਵਿਸ਼ਾਲ ਸਰਾਂ ਹੈ। ਨਾਲ ਹੀ ਕਿਲ੍ਹਾ ਹੈ ਅਤੇ ਸਾਹਮਣੇ ਹੈ ਮੀਨਾਰਿ-ਪਾਕਿਸਤਾਨ। ਇਸ ਥਾਂ ਨੂੰ ਯਾਦਗਾਰ ਕਿਹਾ ਜਾਂਦਾ ਹੈ। ਮੈਂ ਪੁੱਛਿਆ ਇਸ ਕਿਲ੍ਹੇ ਨੂੰ ਯਾਦਗਾਰ ਕਿਉਂ ਕਿਹਾ ਜਾਣ ਲੱਗਾ ? ਉਸ ਕਿਹਾ ਜੀ ਅਸੀਂ ਇਹੋ ਸੁਣਦੇ ਆ ਰਹੇ ਹਾਂ। ਪਤਾ ਨਹੀਂ ਇਹ ਨਾਮ ਕਦੋਂ ਪਿਆ ਤੇ ਕਿਉਂ ਪਿਆ। ਸ਼ਹਿਰੋਂ ਟਾਂਗੇ ਉਤੇ ਵਾਪਸ ਆਉਣ ਲੱਗੇ ਤਾਂ ਮੈਂ ਕਿਹਾ ਭਰਾਵਾ ਕਿਲ੍ਹੇ ਉਤਾਰ ਦਈਂ। ਉਸ ਕਿਹਾ- ਜੀ ਯਾਦਗਾਰ ? ਮੈਂ ਕਿਹਾ ਹਾਂ ਯਾਦਗਾਰ। ਪਰ ਇਹ ਦੱਸ ਕਿ ਯਾਦਗਾਰ ਕਿਉਂ ਕਹਿਣ ਲੱਗੇ ਹੋ ਇਸ ਕਿਲ੍ਹੇ ਨੂੰ ? ਟਾਂਗੇ ਵਾਲੇ ਨੇ ਕਿਹਾ- ਹਿੰਦੂ ਆਖਦੇ ਹਨ ਇਹ ਕਿਲ੍ਹਾਂ ਸ਼ਾਹਜ਼ਾਦਾ ਲਵ ਵਲਦ ਰਾਮਚੰਦਰ ਨੇ ਬਣਵਾਇਆ ਸੀ। ਇਥੇ ਉਨ੍ਹਾਂ ਰਾਜ ਕੀਤਾ। ਇਸ ਕਿਲ੍ਹੇ ਵਿੱਚ ਫਿਰ ਮੁਗਲਾਂ ਰਾਜ ਕੀਤਾ। ਫਿਰ ਪਠਾਣ ਆਏ। ਫਿਰ ਸਿੱਖਾਂ ਰਾਜ ਕੀਤਾ। ਫਿਰ ਅੰਗਰੇਜ਼ ਆਏ। ਸੋ ਇਹ ਸਾਰੇ ਜਹਾਨ ਦੀ ਯਾਦਗਾਰ ਹੀ ਤਾਂ ਹੋਇਆ।

**ਸੱਚਾ ਸੌਦਾ**: ਇੱਕ ਦੁਕਾਨਦਾਰ ਸ਼ੋਰ ਪਾ ਰਿਹਾ ਸੀ ਸੱਚਾ ਸੌਦਾ ਕਰੋ ਸੱਚਾ ਸੌਦਾ। ਮੈਂ ਕੁੱਝ ਸਾਮਾਨ ਖਰੀਦ ਲਿਆ। ਬਾਕੀ ਲੋਕਾਂ ਤੋਂ ਪਿਛੋਂ ਪਤਾ ਲੱਗਾ ਕਿ ਵੱਧ ਪੈਸੇ ਲਏ ਹਨ- ਮੈਨੂੰ ਮਹਿੰਗਾ ਦਿੱਤਾ ਹੈ। ਮੈਂ ਉਸ ਪਾਸ ਗਿਆ ਤੇ ਕਿਹਾ- ਭਾਈ ਤੂੰ ਸੱਚਾ ਸੌਦਾ ਕਰਨ ਲਈ ਆਖ ਰਿਹਾ ਸੈਂ ਪਰ ਮੇਰੇ ਤੋਂ ਵੱਧ ਪੈਸੇ ਲਏ। ਮੈਨੂੰ ਘਾਟਾ ਕਿਉਂ ਪਾਇਆ ? ਉਸ ਕਿਹਾ- ਮੈਂ ਇਹ ਤਾਂ ਨਹੀਂ ਕਿਹਾ ਸੀ ਕਿ ਮੈਂ ਸੱਚਾ ਸੌਦਾ ਕਰਾਂਗਾ। ਮੈਂ ਤਾਂ ਤੁਹਾਨੂੰ ਕਿਹਾ ਸੀ ਸੱਚਾ ਸੌਦਾ ਕਰੋ। ਤੁਸੀਂ ਕਰ ਲਿਆ। ਸੱਚਾ ਸੌਦਾ ਕਰਨ ਵਾਲਿਆਂ ਨੂੰ ਕਦ

ਲਾਭ ਹੁੰਦੇ ਹਨ ਜੀ ? ਘਰੋਂ ਹਮੇਸ਼ਾਂ ਝਿੜਕਾਂ ਹੀ ਪਈਆਂ ਹਨ। ਇਹ ਆਖ ਕੇ ਹਸਦਿਆਂ ਹਸਦਿਆਂ ਪੈਸੇ ਮੋੜ ਦਿੱਤੇ।

**ਪੰਜਾਬ ਯੂਨੀਵਰਸਿਟੀ**: ਯੂਨੀਵਰਸਿਟੀ ਗਿਆ। ਪੰਜਾਬੀ ਵਿਭਾਗ ਦੇ ਪ੍ਰੋਫੈਸਰ ਮਿਲੇ। ਮੇਰੇ ਪੁੱਛਣ ਤੇ ਦੱਸਿਆ ਕਿ ਪਾਕਿਸਤਾਨ ਵਿੱਚ ਕੋਈ ਕਾਲਜ ਮੁੰਡਿਆਂ ਕੁੜੀਆਂ ਲਈ ਸਾਂਝਾ ਨਹੀਂ। ਯੂਨੀਵਰਸਿਟੀ ਵਿੱਚ ਕੋ-ਐਜੂਕੇਸ਼ਨ ਹੈ। ਮੈਂ ਇੱਕ ਕਲਾਸਰੂਮ ਵਿੱਚ ਗਿਆ। ਇੱਕ ਪਾਸੇ ਮੁੰਡੇ ਬੈਠੇ ਸਨ ਦੂਜੇ ਪਾਸੇ ਕੁੜੀਆਂ। ਵਿਚਕਾਰ ਕਾਰਵਡ ਲੱਕੜ ਦੀ ਪਾਰਟੀਸ਼ਨ ਸੀ। ਸੋ ਇਹ ਕੋ-ਐਜੂਕੇਸ਼ਨ ਸੀ। ਮੈਨੂੰ ਇੱਕ ਮੁੰਡੇ ਨੇ ਪੁੱਛਿਆ- ਸਰ ਕਿਵੇਂ ਲੱਗਿਆ ਸਾਡਾ ਕਲਾਸ ਰੂਮ ? ਮੈਂ ਕਿਹਾ ਕਦੀ ਕਦੀ ਮੇਰੇ ਬੱਚੇ ਇੱਕ ਦੂਰਬੀਨ-ਨੁਮਾ ਡੱਬਾ ਲਿਆਉਂਦੇ ਹਨ ਜਿਸ ਵਿੱਚ ਦੋਵੇਂ ਅੱਖਾਂ ਲਾ ਕੇ ਤਸਵੀਰਾਂ ਦੇਖੀਦੀਆਂ ਹਨ। ਪਰ ਦੇਰ ਤੱਕ ਮੇਰਾ ਫੋਕਸ ਠੀਕ ਨਹੀਂ ਹੁੰਦਾ ਤੇ ਮੈਨੂੰ ਦੋਵੇਂ ਤਸਵੀਰਾਂ ਵੱਖੋ ਵੱਖ ਦਿੱਸੀ ਜਾਂਦੀਆਂ ਹਨ। ਇਹੋ ਕੁੱਝ ਤੁਹਾਡੇ ਕਲਾਸ ਰੂਮ ਵਿੱਚ ਮੇਰੇ ਨਾਲ ਹੋ ਰਿਹਾ ਹੈ।

**ਵਾਪਸੀ**: ਦੇਸ਼ ਵਾਪਸੀ ਲਈ ਲਾਹੌਰ ਰੇਲਵੇ ਸਟੇਸ਼ਨ ਗੱਡੀ ਦੀ ਉਡੀਕ ਵਿੱਚ ਸਾਂ। ਇੱਕ ਔਰਤ ਤਿੰਨ ਬੱਚਿਆਂ ਅਤੇ ਆਪਣੇ ਖਾਵੰਦ ਨਾਲ ਸਾਡੇ ਵੱਲ ਆਈ ਤੇ ਮੇਰੀ ਪਤਨੀ ਨੂੰ ਕਹਿਣ ਲੱਗੀ- ਬਾਜੀ ਗੱਡੀ ਆਉਣ ਵਿੱਚ ਅਜੇ ਦੋ ਘੰਟੇ ਪਏ ਹਨ। ਸਾਡੇ ਘਰ ਚਲੋ। ਅਹੁ ਵੇਖੋ ਨਾਲ ਹੀ ਹੈ। ਮੇਰੀ ਪਤਨੀ ਨੇ ਕਿਹਾ- ਸਾਡੇ ਦੇਸ ਤੁਸੀਂ ਸਾਡੇ ਘਰੀਂ ਨਹੀਂ ਆਉਂਦੇ ਅਸੀਂ ਕਿਉਂ ਜਾਈਏ ਤੁਹਾਡੇ ਘਰ ? ਉਸ ਦੀਆਂ ਅੱਖਾਂ ਛਲਕੀਆਂ- ਕਹਿਣ ਲੱਗੀ- ਤੁਸੀਂ ਤਾਂ ਜੀ ਸਾਰੇ ਵੱਢ ਦਿਤੇ। ਖੁਰਾ ਖੋਜ ਮਿਟਾ ਦਿੱਤਾ ਸਾਡਾ। ਜੇ ਸਾਡੇ ਅੱਧ ਪਚੱਧੇ ਬੰਦੇ ਵੀ ਜਿਉਂਦੇ ਛੱਡੇ ਹੁੰਦੇ ਤਾਂ ਉਨ੍ਹਾਂ ਨੂੰ ਮਿਲਣ ਲਈ ਚਲੇ ਹੀ ਜਾਂਦੇ। ਯੂ.ਪੀ., ਬਿਹਾਰ ਤੱਕ ਜਾਂਦੇ ਰਹਿੰਦੇ ਹਾਂ। ਪੰਜਾਬ ਕੀ ਕਰਨ ਜਾਈਏ, ਕੀ ਦੇਖਣ ਜਾਈਏ ? ਤੁਸੀਂ ਸਾਨੂੰ ਰਾਖ ਵਾਂਗ ਉਡਾਇਆ। ਰੱਬ ਤੁਹਾਡਾ ਭਲਾ ਕਰੇ ਬਾਜੀ। ਖੁਦਾ ਹਾਫਿਜ਼। ਚਲੀ ਗਈ।



# ਹਸਨ ਅਬਦਾਨ ਦੀ ਵਿਸਾਖੀ (2)

10 ਅਪ੍ਰੈਲ, 1993, ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ ਉੱਤੇ ਬਾਰ ਬਾਰ ਐਲਾਨ ਕੀਤਾ ਜਾ ਰਿਹਾ ਸੀ ਕਿ ਪਾਕਿਸਤਾਨ ਲਈ ਪਹਿਲੀ ਰੇਲ ਗੱਡੀ ਸੱਤ ਵਜੇ, ਦੂਜੀ ਅੱਠ ਵਜੇ ਅਤੇ ਤੀਜੀ ਦਸ ਵਜੇ ਰਵਾਨਾ ਹੋਏਗੀ। ਸਭ ਯਾਤਰੂ ਉਤੇਜਨਾ ਵਿੱਚ ਸਨ। ਕੋਈ ਮੁਲਾਜ਼ਮ ਟਿਕਟ ਦੇਣ ਅਜੇ ਵਿੰਡੋ ਵਿਚ ਨਹੀਂ ਆਇਆ ਸੀ ਪਰ ਸਵੇਰੇ ਪੰਜ ਵਜੇ ਦੀ ਹੀ ਲਾਈਨ ਲੱਗ ਚੁਕੀ ਸੀ ਜੋ ਕਈ ਵਾਰ ਟੁੱਟੀ ਅਤੇ ਮੁੜ ਬਣੀ। ਖਿੜਕੀ ਬੰਦ ਸੀ ਪਰ ਧੱਕਾ-ਮੁੱਕੀ ਚੱਲ ਰਿਹਾ ਸੀ। ਕੇਵਲ ਮਰਦਾਂ ਵਿੱਚ ਹੀ ਨਹੀਂ ਔਰਤਾਂ ਵਿੱਚ ਵੀ। ਟਿਕਟ ਕਦੋਂ ਵੰਡੇ ਜਾਣਗੇ ਪਤਾ ਨਹੀਂ ਸੀ ਪਰ ਘਸੁੰਨ ਮੁੱਕੇ ਵੰਡੇ ਜਾਣ ਲੱਗ ਪਏ। ਟਿਕਟ ਸਭ ਨੂੰ ਮਿਲਣੇ ਸਨ ਅਤੇ ਤਿੰਨ ਗੱਡੀਆਂ ਕਾਫ਼ੀ ਨਾਲੋਂ ਵੀ ਵੱਧ ਸਨ, ਸਬਰ ਨਹੀਂ ਸੀ।

ਇਹ ਸਿੱਖ ਯਾਤਰੂ ਜਿਹੜੇ ਪਾਕਿਸਤਾਨ ਜਾ ਰਹੇ ਸਨ ਸਾਡੇ ਆਮ ਸਿੱਖਾਂ ਨਾਲੋਂ ਕੁਝ ਗੱਲਾਂ ਵਿੱਚ ਅੱਗੇ ਸਨ, ਜਿਵੇਂ:

1. ਇਨ੍ਹਾਂ ਸਭਨਾਂ ਨੇ ਪਾਸਪੋਰਟ ਬਣਵਾਏ। ਸਾਡੇ ਨੱਬੇ ਪ੍ਰਤੀਸ਼ਤ ਲੋਕਾਂ ਨੂੰ ਪਾਸਪੋਰਟ ਬਣਵਾਉਣ ਦੀ ਵਿਧੀ ਦਾ ਪਤਾ ਨਹੀਂ।
2. ਇਹ ਸਿੱਖ ਪ੍ਰਤੀ ਜੀਅ ਲਗਭਗ ਦਸ ਦਸ ਹਜ਼ਾਰ ਦਾ ਖ਼ਰਚ ਦਸਾਂ ਦਿਨਾਂ ਵਿੱਚ ਕਰ ਜਾਣਗੇ। ਸੋ ਮੰਨਣਾ ਪਏਗਾ ਕਿ ਇਨ੍ਹਾਂ ਦੀ ਆਰਥਕ ਹਾਲਤ ਠੀਕ ਹੈ।
3. ਹਰ ਆਮ ਆਦਮੀ ਦਾ ਨਾਮ ਸ਼੍ਰੋਮਣੀ ਕਮੇਟੀ ਸਿਫਾਰਸ਼ ਕਰਕੇ ਨਹੀਂ ਭੇਜਦੀ। ਇਸ ਵਾਸਤੇ ਕੁਝ ਸਿਆਸੀ ਅਸਰ ਰਸੂਖ ਚਾਹੀਦਾ ਹੈ। ਸੋ ਇਹ ਸਰਦੇ ਪੁਜਦੇ ਘਰਾਂ ਦੇ ਬਾ-ਰਸੂਖ ਬੰਦੇ ਹਨ।
4. ਉਕਤ ਸਾਰਾ ਕੁਝ ਹੁੰਦਿਆਂ, ਇਹ ਮੰਨਣਾ ਪਵੇਗਾ ਕਿ ਇਨ੍ਹਾਂ ਨੇ ਵਕਤ ਕੱਢਿਆ, ਧਨ ਖਰਚਿਆ ਤੇ ਆਪਣਾ ਅਸਰ ਰਸੂਖ ਗੁਰਧਾਮਾਂ ਦੀ ਯਾਤਰਾ ਲਈ ਵਰਤਿਆ। ਇਨ੍ਹਾਂ ਕਾਰਨਾਂ ਕਰਕੇ ਆਮ ਸਿੱਖਾਂ ਨਾਲੋਂ ਇਹ ਵਧੇਰੇ ਸ਼ਰਧਾਵਾਨ ਸਿੱਖ ਹੋਣਗੇ, ਇਹ ਯਕੀਨੀ ਹੈ। ਭਾਵ ਕਿ ਇਹ ਸਭ ਸਾਡੀ ਕੌਮ ਦੇ ਹੀਰੇ ਸਨ। ਦੇਖਦੇ ਹਾਂ ਇਨ੍ਹਾਂ ਹੀਰਿਆਂ ਦੀ ਚਮਕ ਦਮਕ ਤੇ ਸ਼ੁੱਧਤਾ ਕਿਹੋ ਜਿਹੀ ਹੈ।

ਧੱਕਾ ਮੁੱਕੀ ਦੌਰਾਨ ਟਿਕਟਾਂ ਕੱਟੀਆਂ ਗਈਆਂ। ਗੱਡੀ ਆ ਗਈ। ਇਕ ਦੂਜੇ ਨੂੰ ਲਤਾੜਦੇ ਹੋਏ ਉਹ ਗੱਡੀ ਵੱਲ ਇਉਂ ਟੁੱਟ ਪਏ ਜਿਵੇਂ ਜੀਵਨ ਵਿੱਚ ਰੇਲ ਦਾ ਇਹ ਪਹਿਲਾ ਅਤੇ ਆਖਰੀ ਸਫ਼ਰ ਹੈ। ਔਰਤਾਂ ਮਰਦ ਲੱਤਾਂ ਬਾਹਾਂ ਖਲਾਰ ਖਲਾਰ ਸੀਟਾਂ ਰੋਕ ਕੇ ਲੰਮੇ ਪੈ ਗਏ। ਉਏ ਤੂੰ ਕੌਣ ਹੁੰਨੈ ਅੱਠ ਸੀਟਾਂ ਰੋਕਣ ਵਾਲਾ। ਉਏ ਤੂੰ ਬੈਠ ਕੇ ਵਖਾ ਤੇਰੀਆਂ ਨਾਸਾਂ ਨਾ ਭੰਨ ਦਿਆਂ। ਤੇਰੀ ਭੈਣ ਦੀ.... ਤੇਰੀ ਮਾਂ ਦੀ.... ਆਦਿਕ ਬਚਨ ਬਿਲਾਸ ਸੁਣਦਿਆਂ ਸੁਣਾਂਦਿਆਂ ਗੱਡੀ ਚੱਲ ਪਈ। ਮੇਰੀ ਪਤਨੀ ਅਤੇ ਮੇਰੇ ਦੋ ਬੱਚੇ ਖਲੋਤੇ ਇਹ ਸਭ ਖ਼ਾਮੋਸ਼ੀ ਨਾਲ ਦੇਖ ਰਹੇ ਸਨ। ਜਿਨ੍ਹਾਂ ਨੇ ਪੰਜ ਪੰਜ, ਸੱਤ ਸੱਤ, ਅੱਠ ਅੱਠ ਸੀਟਾਂ ਮੱਲੀਆਂ ਹੋਈਆਂ ਸਨ ਉਨ੍ਹਾਂ ਦੇ ਨਾਲ ਵਾਲੇ ਇਨ੍ਹਾਂ ਸੀਟਾਂ ਤੇ ਬੈਠਣ ਲਈ ਨਾ ਆਏ। ਪਤਾ ਲੱਗਾ ਕਿ ਹਰੇਕ ਨੇ ਹਰੇਕ ਡੱਬੇ ਵਿੱਚ ਸੀਟਾਂ ਉੱਤੇ ਜੱਫੇ ਮਾਰੇ ਹੋਏ ਸਨ। ਦਸ ਮਿੰਟ ਦੇ ਅੰਦਰ ਅੰਦਰ ਸਭ ਨੂੰ ਬਹਿਣ ਲਈ ਥਾਂ ਮਿਲ ਗਈ। ਜਿਨ੍ਹਾਂ ਲੋਕਾਂ ਨੇ ਲੜ ਲੜ ਕੇ ਸੀਟਾਂ ਰੋਕੀਆਂ ਸਨ ਉਹ ਆਪਣੀ ਮੂਰਖਤਾ ਉੱਤੇ ਕੁਝ ਸ਼ਰਮਿੰਦੇ ਹੋਏ ਹੋਣ ਅਜਿਹੀ ਕੋਈ ਗੱਲ ਨਹੀਂ। ਪਤਾ ਲੱਗਾ ਪਹਿਲੀ ਗੱਡੀ ਵਿੱਚ ਏਨਾ ਰਸ਼ ਤੇ ਤੀਜੀ ਗੱਡੀ ਵਿੱਚ ਕੁਲ 27 ਯਾਤਰੂ ਸਨ।

**ਚੈਕਿੰਗ-** ਅਟਾਰੀ ਸਟੇਸ਼ਨ ਉੱਤੇ ਭਾਰਤੀ ਕਸਟਮ ਅਧਿਕਾਰੀ ਪਾਸਪੋਰਟ ਅਤੇ ਸਾਮਾਨ ਚੈੱਕ ਕਰ ਰਹੇ ਸਨ। ਲਾਈਨਾਂ ਤੋੜ ਤੋੜ ਅੱਗੇ ਵਧਣ ਦਾ ਫਿਰ ਉਹੀ ਕੁਪੱਤ। ਸਭ ਨੇ ਇਕੋ ਗੱਡੀ ਵਿੱਚ ਇਕੱਠਿਆਂ ਤੁਰਨਾ ਸੀ ਪਰ ਅੰਤਾਂ ਦੀ ਕਾਹਲ ਪਤਾ ਨਹੀਂ ਕਿਸ ਲਈ ? ਰੋਟੀ ਖਾਂਦੇ ਮਰਾਸੀ ਨੂੰ ਨਾਲ ਬੈਠੇ ਨੇ ਕਿਹਾ- ਭਰਾ ਦਾਲ ਡੋਹਲ ਰਿਹਾ ਹੈਂ। ਧਿਆਨ ਨਾਲ ਖਾਹ। ਮਰਾਸੀ ਨੇ ਕਿਹਾ- ਜੀ ਸਾਡੇ ਵੱਲ ਇਸੇ ਤਰ੍ਹਾਂ ਡੋਹਲ ਡੋਹਲ ਕੇ ਹੀ ਖਾਂਦੇ ਨੇ। ਮੈਂ ਇਵੇਂ ਹੀ ਖਾਵਾਂਗਾ।

ਮੈਂ ਆਪਣੇ ਪਰਿਵਾਰ ਦੇ ਜੀਆਂ ਨਾਲ ਬੈਠ ਕੇ ਫੈਸਲਾ ਕਰ ਲਿਆ ਸੀ ਕਿ ਅਸੀਂ ਦੌੜਨ ਭੱਜਣ ਕੇ ਪਾਗਲਪਣ ਵਿੱਚ ਸ਼ਾਮਲ ਨਹੀਂ ਹੋਣਾ। ਪ੍ਰੋ. ਪੂਰਨ ਸਿੰਘ ਕਿਹਾ ਕਰਦੇ ਸਨ- ਮਾਇਆ ਨੂੰ ਰਤਾ ਦੂਰੋਂ, ਪਰੇ ਹਟ ਕੇ ਸਾਖੀ ਹੋ ਕੇ ਦੇਖੋ, ਦਰਸ਼ਕ ਹੋ ਕੇ। ਫਿਰ ਬੜਾ ਮਜ਼ਾ ਆਏਗਾ। ਅਸੀਂ ਦਰਸ਼ਕ ਬਣ ਕੇ ਮਨੁੱਖੀ ਖੱਲ ਵਿੱਚ ਜਾਨਵਰਾਂ ਦੀਆਂ ਦਿਲਕਸ਼ ਕਲਾਬਾਜ਼ੀਆਂ ਤੱਕੀਆਂ।

**ਖਾਣ ਪੀਣ:** ਪਾਕਿਸਤਾਨ ਦੀ ਹੱਦ ਵਿੱਚ ਜਾ ਕੇ ਵਾਹਘਾ ਬਾਰਡਰ ਗੱਡੀ ਰੁਕੀ ਤਾਂ ਉੱਥੋਂ ਦੀ ਸਰਕਾਰ ਵੱਲੋਂ ਖਾਣ ਪੀਣ ਦਾ ਚੰਗਾ ਬੰਦੋਬਸਤ ਕੀਤਾ ਗਿਆ ਸੀ। ਕੜਾਹ, ਪੂੜੀਆਂ, ਦਾਲ-ਸਬਜ਼ੀ ਅਤੇ ਚਾਹ, ਕਾਫੀ, ਸਭ ਕੁਝ ਸੀ। ਭੀੜ ਟੁੱਟ ਕੇ ਖਾਣੇ ਉੱਤੇ ਪਈ ਤੇ ਮੇਜ਼ਾਂ ਉੱਤੇ ਪਏ ਸੈਂਕੜੇ ਪਾਣੀ ਦੇ ਗਲਾਸ ਡੋਹਲ ਦਿੱਤੇ, ਭੰਨ ਦਿੱਤੇ। ਅੰਮ੍ਰਿਤਸਰੋਂ ਸਭ ਖਾ ਪੀ ਕੇ ਚਲੇ ਸਨ। ਆਪਣੇ ਨਾਲ ਵੀ ਹਰ ਕਿਸੇ ਨੇ ਕੁਝ ਨਾ ਕੁਝ ਖਾਣ ਲਈ ਬੱਧਾ ਹੋਇਆ ਸੀ ਤੇ ਅਜੇ ਵੀਹ ਕੁ ਕਿਲੋ ਮੀਟਰ ਦੂਰ ਹੀ ਆਏ ਸਾਂ ਕਿ

ਮੂੰਹ ਵਿੱਚ ਘੱਟ ਪਰ ਗਲਾਵਿਆਂ ਵਿੱਚ ਦਾਲ ਵਧੇਰੇ ਪੈ ਰਹੀ ਸੀ। ਪਾਕਿਸਤਾਨ ਪੁਲਿਸ ਦਾ ਇੰਸਪੈਕਟਰ ਮੇਰੇ ਪਾਸ ਆ ਕੇ ਹੌਲੀ ਦੇਣੀ ਕਹਿਣ ਲੱਗਾ- ਭਾ ਜੀ, ਇਸ ਇੱਜੜ ਦੇ ਵਾੜੇ ਦਾ ਫਾਟਕ ਇੱਧਰ ਵੱਲ ਖੋਲ੍ਹ ਕਿਸਨੇ ਦਿੱਤਾ? ਲ਼ਾਹਣਤ ਅਜਿਹੇ ਆਜੜੀ ਤੇ ਜਿਸ ਨੇ ਇਹ ਭੇਡਾਂ ਹਫ਼ਤਿਆਂ ਤੋਂ ਭੁੱਖੀਆਂ ਮਾਰੀਆਂ।

**ਵਿਸਕੀ**: ਚੈਕਿੰਗ ਦੌਰਾਨ ਇਕ ਬੰਦੇ ਨੂੰ ਬੈਗ ਵਖਾਣ ਲਈ ਕਿਹਾ। ਵਿੱਚੋਂ ਵਿਸਕੀ ਦੀ ਬੋਤਲ ਨਿਕਲੀ। ਕਸਟਮ ਅਫ਼ਸਰ ਕਹਿਣ ਲੱਗਾ- ਸਰਕਾਰ ਤੋਂ ਚੋਰੀ ਕਰਦੇ ਤਾਂ ਵੀ ਬੁਰੀ ਗੱਲ ਸੀ। ਤੁਸੀਂ ਤਾਂ ਸਾਡੇ ਈਮਾਨ ਦਾ ਵੀ ਲਿਹਾਜ਼ ਨਹੀਂ ਕਰਦੇ। ਸ਼ਰਾਬ ਸ਼ਰਾ ਅਨੁਸਾਰ ਕੁਫ਼ਰ ਹੈ। ਇਹ ਨਾ ਕਰਿਆ ਕਰੋ। ਡੋਹਲ ਦਿਉ ਜੀ ਇਹਨੂੰ। ਸਿੱਖ ਨੇ ਸ਼ਰਾਬ ਡੋਹਲ ਦਿੱਤੀ ਤੇ ਬੋਤਲ ਬੈਗ ਵਿੱਚ ਪਾਉਣ ਲੱਗਾ। ਚੈਕਿੰਗ ਅਫ਼ਸਰ ਨੇ ਕਿਹਾ- ਇਹਨੂੰ ਵੀ ਸੁੱਟ ਦਿਉ। ਸਿੱਖ ਨੇ ਕਿਹਾ- ਮੈਂ ਇਸ ਵਿੱਚ ਜਲ ਲਿਆਉਣਾ ਹੈ। ਇਹ ਨਾਲ ਲਿਜਾਵਾਂਗਾ। ਚੈਕਿੰਗ ਅਫ਼ਸਰ ਨੇ ਕੇਵਲ ਤੋਬਾ ਕਿਹਾ ਤੇ ਚਲਾ ਗਿਆ।

**ਕੱਪੜੇ**: ਇਕ ਸਿੱਖ ਨੇ ਬੜਾ ਮੋਟਾ ਤੇ ਭਾਰਾ ਬਿਸਤਰਬੰਦ ਬੰਨ੍ਹਿਆ ਹੋਇਆ ਸੀ। ਖੋਲ੍ਹ ਕੇ ਦੇਖਿਆ ਬੜੀ ਮੋਟੀ ਰਜ਼ਾਈ। ਰਜ਼ਾਈ ਦਾ ਗਿਲਾਫ਼ ਖੋਲ੍ਹਿਆ ਤਾਂ ਦਰਜਨਾਂ ਚੁੰਨੀਆਂ, ਸ਼ਾਲਾਂ ਅਤੇ ਲੱਠੇ ਦੇ ਥਾਨ ਨਿਕਲੇ। ਕਸਟਮ ਵਾਲੇ ਨੇ ਪੁੱਛਿਆ- ਕਿਸਦਾ ਹੈ ਇਹ? ਕੋਈ ਨਾ ਆਖੇ ਮੇਰਾ ਹੈ। ਫਿਰ ਉਸ ਕਿਹਾ- ਜਿਸਦਾ ਹੈ, ਆਖ ਦੇਵੇ ਮੇਰਾ ਹੈ, ਕੁਝ ਨਹੀਂ ਕਹਾਂਗੇ, ਨਹੀਂ ਤਾਂ ਲਾਵਾਰਸ ਐਲਾਨ ਕੇ ਕਬਜ਼ੇ ਵਿੱਚ ਲੈ ਲਵਾਂਗਾ। ਇੱਕ ਸਿੱਖ ਆਇਆ ਤੇ ਕਹਿਣ ਲੱਗਾ- ਮੇਰਾ ਹੈ। ਕਸਟਮ ਅਧਿਕਾਰੀ ਨੇ ਕੇਵਲ ਇਹ ਕਿਹਾ- ਦੀਨ ਦਾ ਦੌਰਾ ਕਰਦਿਆਂ ਯਾਤਰੀਆਂ ਲਈ ਇਹ ਚੰਗਾ ਕੰਮ ਨਹੀਂ। ਮਾਲਕ ਨੂੰ ਉਸਦਾ ਸਾਮਾਨ ਦੇ ਦਿੱਤਾ। ਅਜਿਹੇ ਲੋਕ ਮੌਜੂਦ ਸਨ ਜਿਹੜੇ ਸਤਾਹਰਵੀਂ ਅਠਾਹਰਵੀਂ ਵਾਰ 'ਯਾਤਰਾ' ਉੱਤੇ ਜਾ ਰਹੇ ਸਨ।

ਮੈਂ ਕਸਟਮ ਅਫ਼ਸਰ ਤੋਂ ਮਾਫ਼ੀ ਮੰਗੀ ਤੇ ਕਿਹਾ- ਤੁਸੀਂ ਬੁਰਾ ਨਾ ਮਨਾਣਾ ਇਹੋ ਜਿਹੇ ਸਾਰੇ ਸਿੱਖ ਨਹੀਂ ਹੁੰਦੇ। ਉਸ ਨੇ ਕਿਹਾ ਠੀਕ ਹੈ ਜੀ ਸਾਰੇ ਨਹੀਂ ਹੁੰਦੇ ਪਰ ਇਸ ਗੱਡੀ ਵਿੱਚ 227 ਸਿੱਖ ਬਗ਼ੈਰ ਟਿਕਟ ਸਫ਼ਰ ਕਰ ਰਹੇ ਹਨ। ਜਿੰਨੇ ਕੁੱਲ ਬੰਦੇ ਹਨ, ਟਿਕਟਾਂ ਉਸ ਤੋਂ ਸਵਾ ਦੋ ਸੌ ਘੱਟ ਵਿਕੀਆਂ ਹਨ। ਮੈਂ ਕਿਹਾ ਤੁਸੀਂ ਫੜਦੇ ਕਿਉਂ ਨਹੀਂ? ਉਸ ਕਿਹਾ- ਜਿਹੜੇ ਬੰਦੇ ਏਨੀ ਉਮਰ ਬਿਤਾ ਕੇ ਨਹੀਂ ਸੁਧਰੇ ਉਨ੍ਹਾਂ ਨੂੰ ਅਸੀਂ ਦਸ ਦਿਨਾਂ ਵਿੱਚ ਕਿੰਞ ਸੁਧਾਰ ਦਿਆਂਗੇ? ਨਾਲੇ ਦੇਖੋ ਸਰਦਾਰ ਸਾਹਿਬ, ਤੁਸੀਂ ਟਿਕਟ ਖਰੀਦੀ ਹੈ ਨਾ? ਜਿਨ੍ਹਾਂ ਨੇ ਟਿਕਟਾਂ ਨਹੀਂ ਖਰੀਦੀਆਂ ਉਹ ਬੇਸ਼ਰਮ ਹਨ। ਫੜ ਵੀ ਲਵਾਂਗੇ ਤਦ ਵੀ ਸ਼ਰਮਿੰਦੇ ਨਹੀਂ ਹੋਣਗੇ। ਤੁਸੀਂ ਜਿਹੜੇ ਲੋਕ ਈਮਾਨ ਵਾਲੇ ਹੋ, ਉਨ੍ਹਾਂ ਦੀ ਥਾਂ ਤੁਸੀਂ ਸ਼ਰਮਿੰਦੇ ਹੋਵੋਂਗੇ। ਚੰਗਿਆਂ ਨੂੰ ਸ਼ਰਮਿੰਦੇ ਕਰਨਾ ਗੁਨਾਹ ਹੈ ਜੀ।

**ਸੀਟ ਨਹੀਂ**: ਮੈਂ ਖਲੋਤੀ ਗੱਡੀ ਦਾ ਚੱਕਰ ਲਾਉਣ ਚਲਾ ਗਿਆ ਕਿ ਸ਼ਾਇਦ ਕੋਈ

ਵਾਕਫ ਸੱਜਣ ਮਿਲ ਜਾਵੇ। ਇਧਰ ਉਧਰ ਦੇਖਦਾ ਤਾਂ ਸੀਟਾਂ ਉੱਤੇ ਲੇਟੇ ਮਰਦ ਔਰਤਾਂ ਤੁਰੰਤ ਆਖਦੇ, ਅੱਗੇ ਜਾਉ ਜੀ, ਇੱਥੇ ਸੀਟ ਨਹੀਂ ਹੈ। ਮੈਂ ਨਾ ਸੀਟ ਦੀ ਤਲਾਸ਼ ਵਿੱਚ ਸਾਂ, ਨਾ ਇਨ੍ਹਾਂ ਅੱਗੇ ਅਜਿਹਾ ਕੋਈ ਵਾਸਤਾ ਪਾਇਆ। ਇਹ ਇਉਂ ਮੈਨੂੰ ਦੁਰਕਾਰ ਰਹੇ ਸਨ ਜਿਵੇਂ ਦਰਵਾਜ਼ੇ ਉੱਤੋਂ ਮੰਗਤਾ ਨਸਾਈਦਾ ਹੈ। ਮੈਨੂੰ ਗੁੱਸਾ ਆਉਣ ਲੱਗਦਾ ਤਾਂ ਫਿਰ ਪੂਰਨ ਸਿੰਘ ਯਾਦ ਆਉਂਦਾ, ਦਰਸ਼ਕ ਬਣ। ਦੂਰੋਂ ਦੇਖ। ਪਾਗਲਪਣ ਵਿੱਚ ਸ਼ਾਮਲ ਨਾ ਹੋ।

**ਮੰਗਤੇ ਬਨਾਮ ਬਾਦਸ਼ਾਹ**: ਪਾਕਿਸਤਾਨੀ ਲੋਕ ਜਿੰਨੇ ਹਲੀਮੀ ਨਾਲ, ਠਰ੍ਹਮੇ ਨਾਲ, ਅਪਣੱਤ ਨਾਲ ਮਿਠਾਸ ਨਾਲ ਬੋਲਦੇ, ਸਾਡੇ ਲੋਕ ਉਨੀ ਹੀ ਲਾਪ੍ਰਵਾਹੀ ਅਤੇ ਬਦਤਮੀਜ਼ੀ ਨਾਲ ਪੇਸ਼ ਆਉਂਦੇ। ਹਸਨ ਅਬਦਾਲ ਰੇਲ ਗੱਡੀ ਰੁਕੀ ਤਾਂ ਬੱਸਾਂ ਦਾ ਕਾਫ਼ਲਾ ਪੰਜਾ ਸਾਹਿਬ ਤੱਕ ਲਿਜਾਣ ਲਈ ਤਿਆਰ ਸੀ। ਕੰਡਕਟਰ ਆਪ ਸਾਮਾਨ ਫੜ ਫੜ ਬਸ ਉੱਤੇ ਚੜ੍ਹਾ ਰਿਹਾ ਸੀ। ਬਚਿਆ ਨੂੰ ਚੁੱਕ ਚੁੱਕ ਅੰਦਰ ਲਿਜਾਂਦਾ, ਆਖੀ ਜਾਏ, ਸਰਦਾਰ ਜੀ ਮਸਾਂ ਉਡੀਕਦਿਆਂ ਨੂੰ ਤੁਸੀਂ ਕਿਤੇ ਦਿਸਦੇ ਓ। ਸਾਨੂੰ ਖਿਦਮਤ ਕਰਨ ਦਿਉ ਜੀ, ਬੜਾ ਸਵਾਬ ਮਿਲਦਾ ਹੈ ਜੀ। ਪੁੱਛਿਆ ਕਿ ਕਿੰਨੇ ਪੈਸੇ ? ਉਸ ਕਿਹਾ– ਜੀ ਤਿੰਨ ਤਿੰਨ ਰੁਪਏ। ਇਕ ਸਿੱਖ ਚਿਲਾਇਆ, ਉਏ ਤਿੰਨ ਕਾਹਦੇ ? ਅਸੀਂ ਕੋਈ ਪਹਿਲੀ ਵਾਰ ਆਏ ਹਾਂ ? ਠੱਗੀ ਮਾਰਦੈਂ ? ਕੰਡਕਟਰ ਕਹਿਣ ਲੱਗਾ, ਹੁਣ ਤਿੰਨ ਹੋ ਗਏ ਨੇ ਜੀ। ਚੱਲੋ ਤੁਸੀਂ ਦੋ ਦੇ ਦਿਉ। ਇਨੇ ਵੱਡੇ ਸਰਦਾਰ ਜ਼ਿਆਰਤ ਲਈ ਹਜ਼ਾਰਾਂ ਰੁਪਏ ਖਰਚ ਕਰਨ ਆਏ ਓ, ਇਕ ਰੁਪਿਆ ਕੰਡਕਟਰ ਕੋਲ ਵਧ ਚਲਾ ਗਿਆ ਤਾਂ ਵੀ ਫ਼ਰਕ ਨਹੀਂ ਪੈਣ ਲੱਗਾ ਜੀ। ਉਹੀ ਸਿੱਖ ਦੁਬਾਰਾ ਉਚੀ ਬੋਲਿਆ– ਫੇਰ ਤੂੰ ਝੋਲੀ ਅੱਡ ਕੇ ਮੰਗਣ ਲੱਗ ਜਾਹ ਮੰਗਣ। ਕੰਡਕਟਰ ਬੋਲਿਆ ਲਉ ਜੀ ਸਰਦਾਰ ਸਾਹਿਬ ਅਸੀਂ ਤੁਹਾਨੂੰ ਬਾਦਸ਼ਾਹ ਸਮਝਨੇ ਆਂ ਤੇ ਨਾਲੇ ਸਮਝਨੇ ਆਂ ਪਈ ਸਾਡੇ ਭਰਾ ਓ ਤੇ ਕਿਤੇ ਆਪਣੇ ਤਖ਼ਤ ਦੇ ਲਾਗੇ ਚਾਗੇ ਹੀ ਸਾਨੂੰ ਬਹਾਓਗੇ। ਪਰ ਤੁਸੀਂ ਤਾਂ ਕੋਈ ਹੋਰ ਈ ਕਾਰੋਬਾਰ ਸਿਖਾਣ ਲੱਗ ਪਏ। ਦੋ ਰੁਪੈ ਵੀ ਨਾ ਦਿਉ ਜੀ ਬੇਸ਼ਕ। ਅੱਲ੍ਹਾ ਬੜੇ ਦਏਗਾ।

ਪੰਜਾ ਸਾਹਿਬ ਹੋਵੇ ਭਾਵੇਂ ਨਨਕਾਣਾ ਸਾਹਿਬ, ਮੁਸਲਮਾਨ ਔਰਤਾਂ ਅਤੇ ਕੁੜੀਆਂ ਦੀਆਂ ਟੋਲੀਆਂ ਸਰਾਵਾਂ ਵਿੱਚ ਆਉਂਦੀਆਂ ਅਤੇ ਕਮਰਿਆਂ ਵਿੱਚ ਆ ਆ ਪੁੱਛਦੀਆਂ ਬਾਜੀ ਕੱਪੜਾ ਵਖਾਉ। ਬਾਜੀ ਕੰਬਲ ਵਖਾਉ। ਚਾਰ ਪੰਜ ਵਾਰ ਇਹ ਸੁਣ ਸੁਣ ਮੈਂ ਅੱਕ ਗਿਆ। ਫਿਰ ਤਿੰਨ ਕੁੜੀਆਂ ਆਈਆਂ ਤੇ ਕਹਿਣ ਲੱਗੀਆਂ ਬਾਜੀ ਦੁਪੱਟੇ ਲਿਆਏ ਓ ? ਮੈਂ ਕਿਹਾ, ਬੀਬਾ ਅਸੀਂ ਤੁਹਾਨੂੰ ਮਿਲਣ ਆਏ ਆਂ, ਗੱਲਾਂ ਕਰਨ ਅਤੇ ਗੱਲਾਂ ਸੁਣਨ। ਤੁਸੀਂ ਬਾਰ ਬਾਰ ਵਸਤਾਂ ਖਰੀਦਣ ਕਿਉਂ ਆਉਂਦੀਆਂ ਹੋ ? ਇਕ ਕੁੜੀ ਹੱਸ ਕੇ ਬੋਲੀ– ਭਾਜੀ ਅਸੀਂ ਤਾਂ ਬਾਰ ਬਾਰ ਨਹੀਂ ਆਈਆਂ। ਅਸੀਂ ਤਾਂ ਤੁਹਾਡੇ ਕੋਲ ਪਹਿਲੀ ਵਾਰ ਆਈਆਂ ਹਾਂ। ਮੈਂ ਕਿਹਾ– ਠੀਕ ਹੈ। ਉਹ ਹੋਰ ਸਨ। ਪਰ ਇਹ ਕੋਈ ਗੱਲ ਹੋਈ

ਭਲਾ। ਉਨ੍ਹਾਂ ਕਿਹਾ– ਹਿਸਾਬ ਲਾਉਗੇ ਤਾਂ ਦੇਖੋਗੇ ਇਸ ਵਿੱਚ ਸਾਡਾ ਬਹੁਤਾ ਕਸੂਰ ਨਹੀਂ। ਤੁਹਾਡੇ ਬੜੇ ਬੰਦੇ ਸਾਮਾਨ ਲਿਆ ਲਿਆ ਵੇਚਦੇ ਨੇ, ਪਾਨ ਦੇ ਪੱਤੇ, ਲਾਚੀਆਂ, ਕੰਬਲ, ਦੁੱਪਟੇ, ਚਾਂਦੀ ਵਗੈਰਾ ਵਗੈਰਾ। ਕਮਰੇ ਨੂੰ ਜੰਦਰਾ ਮਾਰ ਕੇ ਬਾਜ਼ਾਰ ਗਏ ਤਾਂ ਉਹੋ ਨਜ਼ਾਰਾ। ਸਿੱਖ ਯਾਤਰੂ ਬਾਹਵਾਂ ਉੱਤੇ, ਮੋਢਿਆਂ ਉੱਤੇ ਥਾਨ ਲੱਦੀ ਬਜ਼ਾਰਾਂ ਵਿੱਚ ਹੋਕੇ ਦੇ ਕੇ ਸਾਮਾਨ ਵੇਚ ਰਹੇ ਸਨ। ਮੈਂ ਸਾਮਾਨ ਦੀ ਖ਼ਰੀਦ ਵੇਚ ਦੇ ਵਿਰੁੱਧ ਨਹੀਂ ਹਾਂ। ਪਰ ਇਹ ਵਾਜਬ ਮੌਕਾ ਨਹੀਂ। ਮੈਂ ਉਨ੍ਹਾਂ ਲੋਕਾਂ ਦੇ ਵੀ ਖਿਲਾਫ ਹਾਂ ਜਿਹੜੇ ਇਹ ਦਸਦੇ ਨੇ ਕਿ ਭਾਪੇ ਇਉਂ ਸਾਮਾਨ ਵੇਚਦੇ ਨੇ ਭਾਪੇ ਇਉਂ ਸਾਮਾਨ ਖਰੀਦਦੇ ਨੇ। ਜੇ ਕੁਝ ਭਾਪੇ ਇਸ ਤਰ੍ਹਾਂ ਦਾ ਗਲਤ ਕੰਮ ਕਰਦੇ ਨੇ ਤਾਂ ਬਾਕੀ ਲੋਕ ਕੁਝ ਵੱਖਰੀ ਤਰ੍ਹਾਂ ਦੀਆਂ ਬਦਤਮੀਜ਼ੀਆਂ ਕਰਦੇ ਨੇ।

**ਸੁਹਣੇ ਸ਼ਹਿਰ**: ਪਾਕਿਸਤਾਨੀਆਂ ਨੇ ਸ਼ਹਿਰ ਸੁਹਣੇ ਬਣਾ ਲਏ ਹਨ। ਚੌੜੀਆਂ ਸੜਕਾਂ ਅਤੇ ਖੁੱਲ੍ਹੇ ਡੁੱਲ੍ਹੇ ਸਾਫ ਬਾਜ਼ਾਰ। ਨਵੀਆਂ ਨਕੋਰ ਜਾਪਾਨੀ ਕਾਰਾਂ ਦੀ ਫਲੀਟ। ਖਟਾਰਾ ਗੱਡੀਆਂ ਨਹੀਂ ਦਿਸਦੀਆਂ। ਸਾਰੇ ਦੇਸ਼ ਵਿੱਚ ਰਿਕਸ਼ੇ ਨਹੀਂ ਹਨ ਕਿਉਂਕਿ ਬੰਦਾ ਬੰਦੇ ਉੱਤੇ ਬੋਝ ਬਣੇ, ਕੁਫ਼ਰ ਹੈ। ਕੁਰਾਨ ਵਿੱਚ ਪੈਗੰਬਰ ਨੇ ਫੁਰਮਾਇਆ ਹੈ– ਈਮਾਨ ਲਿਆਉ। ਅੱਲਾਹ ਤੁਹਾਡੇ ਮੋਢਿਆਂ ਤੇ ਉਨਾ ਭਾਰ ਨਹੀਂ ਰੱਖੇਗਾ ਜਿੰਨਾ ਤੁਸੀਂ ਚੁੱਕ ਨਾ ਸਕੋ। ਸਜਾਏ ਸੰਵਾਰੇ ਟਾਂਗੇ ਬਹੁਤ ਸਾਰੇ ਹਨ।

ਬਾਕੀ ਲੋਕ ਜਦੋਂ ਲਾਹੌਰ ਦੇ ਬਾਜ਼ਾਰਾਂ ਵੱਲ ਨਿਕਲ ਪਏ ਤਾਂ ਮੈਂ ਬੱਚਿਆਂ ਨੂੰ ਲੈ ਕੇ ਪੰਜਾਬ ਯੂਨੀਵਰਸਿਟੀ ਦੇਖਣ ਚਲਾ ਗਿਆ। ਬਾਹਰ ਹੀ ਵਿਦਿਆਰਥੀਆਂ ਨੇ ਘੇਰ ਲਏ– ਸਰ ਇਕ ਇਕ ਗਲਾਸ ਜੂਸ ਦਾ ਪੀ ਕੇ ਜਾਣ ਦਿਆਂਗੇ। ਇਕ ਕਹਿਣ ਲੱਗਾ– ਜੀ ਸੱਚ ਦੱਸਣਾ ਕੀ ਹਿੰਦੁਸਤਾਨ ਵਿੱਚ ਇੰਨੀਆਂ ਸੁਹਣੀਆਂ ਕਾਰਾਂ ਹਨ ? ਮੈਂ ਕਿਹਾ ਨਹੀਂ ਹਨ। ਪਰ ਇਹ ਦੱਸੋ ਇਨ੍ਹਾਂ ਵਿੱਚੋਂ ਕਿਹੜੀਆਂ ਤੁਹਾਡੇ ਮੁਲਕ ਵਿੱਚ ਬਣੀਆਂ ਹਨ। ਅੰਬੈਸੰਡਰ, ਫਿਏਟ, ਮਾਰੂਤੀ ਸਾਡੇ ਦੇਸ਼ ਵਿੱਚ ਬਣਦੀਆਂ ਹਨ। ਮੰਨਿਆ ਇਹ ਜਾਪਾਨੀ ਕਾਰਾਂ ਦੇ ਮੁਕਾਬਲੇ ਸੁਹਣੀਆਂ ਨਹੀਂ, ਪਰ ਇਹ ਅਸਾਂ ਬਣਾਈਆਂ ਹਨ। ਪਾਕਿਸਤਾਨ ਵਿੱਚ ਕੁੱਲ ਮਸ਼ੀਨਰੀ ਜਾਪਾਨੀ ਹੈ, ਰੇਲਵੇ ਦੇ ਇੰਜਣ ਤੱਕ ਜਾਪਾਨੀ। ਖੇਤ ਵਿੱਚ ਫੋਰਡ ਅਤੇ ਮੈਸੀ ਫਰਗੂਸਨ ਦੇਖੇ। ਪਤਾ ਲੱਗਾ ਇਹ ਵੀ ਬਾਹਰੋਂ ਬਣਕੇ ਪਾਕਿਸਤਾਨ ਵਿੱਚ ਆਏ ਹਨ। ਮੈਂ ਦੱਸਿਆ ਕਿ ਐਚ.ਐਮ.ਟੀ. ਅਤੇ ਸਵਰਾਜ ਟਰੈਕਟਰ ਸਾਡੇ ਦੇਸ਼ ਵਿੱਚ ਸਭ ਤੋਂ ਵਧੀਕ ਪਸੰਦ ਕੀਤੇ ਜਾ ਰਹੇ ਹਨ ਤੇ ਇਹ ਸਾਡੇ ਲੋਕਾਂ ਨੇ ਬਣਾਏ ਹਨ। ਸਾਰਾ ਪਾਕਿਸਤਾਨ ਜਾਪਾਨੀ ਕੱਪੜਾ ਪਹਿਨਦਾ ਹੈ। ਜਾਪਾਨੀ ਇਲੈਕਟ੍ਰਾਨਿਕਸ ਦਾ ਹੜ੍ਹ ਆਇਆ ਹੋਇਆ ਹੈ। ਘੜੀਆਂ, ਕੈਮਰੇ, ਵੀ.ਸੀ.ਆਰ. ਤੇ ਸਟੀਰੀਓ ਰਿਹੜੀਆਂ ਵਿੱਚ ਵਿਕ ਰਹੇ ਹਨ।

ਪੰਜਾਬ ਯੂਨੀਵਰਸਿਟੀ ਦੇ ਕੁਝ ਅਧਿਆਪਕ ਮਿਲੇ, ਪਤਾ ਲੱਗਾ ਐਮ.ਏ. ਦਾ

ਇਮਤਿਹਾਨ ਹੋ ਰਿਹੈ, ਬਾਕੀ ਉਧਰ ਗਏ ਹਨ। ਪ੍ਰੋਫੈਸਰ ਜ਼ਾਹਿਦ, ਮੁਖੀ ਵਿਭਾਗ ਕੋਲ ਬੈਠੇ ਚਾਹ ਪੀ ਰਹੇ ਸਾਂ ਕਿ ਦੋ ਵਿਦਿਆਰਥੀ ਪੇਪਰ ਦੇ ਕੇ ਉਥੇ ਆ ਗਏ। ਜ਼ਾਹਿਦ ਸਾਹਿਬ ਨੂੰ ਪੇਪਰ ਦਿਖਾਇਆ। ਮੈਂ ਕਿਹਾ ਇਕ ਪ੍ਰਸ਼ਨ ਪੱਤਰ ਐਮ.ਏ. ਪੰਜਾਬੀ ਦਾ ਮੈਨੂੰ ਪੜ੍ਹਕੇ ਸੁਣਾਓ। ਪ੍ਰਸ਼ਨ ਪੱਤਰ ਸੁਣਿਆ। ਮੁਸਲਮਾਨ ਪੰਜਾਬੀ ਸ਼ਾਇਰਾਂ ਉੱਤੇ ਸਵਾਲ ਪੁੱਛੇ ਗਏ ਸਨ ਤੇ ਪੇਪਰ ਮੱਧਯੁੱਗ ਪੰਜਾਬੀ ਕਵਿਤਾ ਦਾ ਸੀ। ਮੈਂ ਪੁੱਛਿਆ– ਇਸ ਕਾਲ ਵਿੱਚ, ਮੁਸਲਮਾਨਾਂ ਤੋਂ ਇਲਾਵਾ ਕੀ ਹੋਰ ਸ਼ਾਇਰ ਨਹੀਂ ਹੋਇਆ ਕੋਈ ? ਉਹ ਕਹਿੰਦੇ ਨਹੀਂ ਜੀ। ਇਕ ਅਧਿਆਪਕ ਨੇ ਕਿਹਾ– ਜੀ ਤੁਸੀਂ ਸੋਚਦੇ ਹੋਵੋਗੇ ਗੁਰੂ ਸਾਹਿਬਾਨ ਦੀ ਸ਼ਾਇਰੀ ਬਾਰੇ ਸਵਾਲ ਪੁੱਛੇ ਜਾਣੇ ਚਾਹੀਦੇ ਸਨ, ਸ਼ਾਹ ਮੁਹੰਮਦ ਤਾਂ ਮੁਸਲਮਾਨ ਹੈ, ਉਹ ਵੀ ਨਹੀਂ ਪੜ੍ਹਾਇਆ ਜਾਂਦਾ ਕਿਉਂਕਿ ਸਿਖਾਂ ਦੀਆਂ ਸਿਫਤਾਂ ਲਿਖ ਗਿਆ। ਇਹ ਸਾਡੀ ਬਦਕਿਸਮਤੀ ਸਮਝੋ ਜੀ। ਇੱਥੇ ਕਾਜ਼ੀ ਕਲਚਰ ਫਤਿਹਯਾਬ ਹੋ ਰਿਹਾ ਹੈ।

**ਸੰਗੀਤ**: ਮੇਰੇ ਬੱਚੇ ਸੰਗੀਤ ਦੀ ਵਿੱਦਿਆ ਪ੍ਰਾਪਤ ਕਰ ਰਹੇ ਸਨ। ਮੈਂ ਸੋਚਿਆ, ਕਿਉਂ ਨਾ ਇਨ੍ਹਾਂ ਨੂੰ ਸੰਗੀਤ ਵਿਭਾਗ ਦਿਖਾਵਾਂ ? ਪ੍ਰੋ. ਜ਼ਾਹਿਦ ਨੇ ਦੱਸਿਆ ਕਿ ਪਾਕਿਸਤਾਨ ਦੇ ਕਿਸੇ ਕਾਲਜ, ਸਕੂਲ ਜਾਂ ਯੂਨੀਵਰਸਿਟੀ ਵਿੱਚ ਸੰਗੀਤ ਪੜ੍ਹਨਾ ਪੜ੍ਹਾਉਣਾ ਮਨਾ ਹੈ। ਜੋ ਲੋਕ ਸਿੱਖਣਾ ਸਿਖਾਉਣਾ ਚਾਹੁਣ, ਉਹ ਆਪਣੇ ਘਰਾਂ ਵਿੱਚ ਇਹ ਕੰਮ ਕਰਨ।

**ਕੇਵਲ ਇਸਲਾਮ**: ਮੈਂ ਪੁੱਛਿਆ, ਇਸਲਾਮ ਤੋਂ ਇਲਾਵਾ ਕੀ ਕਿਸੇ ਹੋਰ ਮਜ੍ਹਬ ਦੀ ਪੜ੍ਹਾਈ ਦਾ ਵੀ ਪ੍ਰਬੰਧ ਹੈ ? ਉਨ੍ਹਾਂ ਦੱਸਿਆ, ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਗੱਲ ਨੇ ਮੈਨੂੰ ਦੁਖੀ ਕੀਤਾ। ਮੈਂ ਆਖਿਆ– ਪੜ੍ਹਾਉਣ ਵਾਲੇ ਮੁਸਲਮਾਨ, ਪੜ੍ਹਨ ਵਾਲੇ ਮੁਸਲਮਾਨ, ਇਸਲਾਮੀ ਦੇਸ਼, ਆਪਣੀ ਸਰਕਾਰ, ਫਿਰ ਵੀ ਤੁਸੀਂ ਗ਼ੈਰ ਇਸਲਾਮੀ ਧਰਮਾਂ ਨੂੰ ਪੜ੍ਹਨ ਪੜ੍ਹਾਉਣ ਤੋਂ ਡਰਦੇ ਹੋ, ਤੁਹਾਨੂੰ ਹੋ ਕੀ ਗਿਆ ਹੈ ? ਮੈਂ ਦੱਸਿਆ ਕਿ ਮੇਰੀ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਸੰਸਾਰ ਦੇ ਕੁੱਲ ਧਰਮਾਂ ਦੇ ਅਧਿਐਨ ਵਾਸਤੇ ਵੱਡਾ ਵਿਭਾਗ ਹੈ। ਜਦੋਂ ਮੈਂ ਇਸਲਾਮ, ਮਸੀਹੀ ਮੱਤ, ਹਿੰਦੂ ਮੱਤ ਅਤੇ ਬੁੱਧ ਮੱਤ ਦਾ ਅਧਿਐਨ ਕੀਤਾ ਤਾਂ ਇਨ੍ਹਾਂ ਧਰਮਾਂ ਬਾਰੇ ਮੇਰੇ ਮਨ ਅੰਦਰ ਬੈਠੇ ਵਹਿਮ ਤਾਂ ਦੂਰ ਹੋਏ ਹੀ ਹੋਏ ਮੈਨੂੰ ਮੇਰਾ ਧਰਮ ਹੋਰ ਵਧੀਕ ਪਿਆਰਾ ਲੱਗਣ ਲੱਗਾ। ਮੁਸਲਮਾਨ ਇੰਨੇ ਭੈ ਭੀਤ ਹਨ, ਰੱਬ ਰਾਖਾ।

**ਦੁਆ ਕਰੋ**: ਯੂਨੀਵਰਸਿਟੀ ਦੇ ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਮੈਂ ਦੱਸਿਆ ਮੇਰੀ ਯੂਨੀਵਰਸਿਟੀ ਵਿੱਚ ਹਰ ਧਰਮ ਤਾਂ ਪੜ੍ਹਿਆ ਜਾਂਦਾ ਹੀ ਹੈ, ਸਾਡੀ ਇਹ ਵੀ ਪਰੰਪਰਾ ਹੈ ਕਿ ਜਿਸ ਧਰਮ ਨੂੰ ਕੋਈ ਅਧਿਆਪਕ ਪੜ੍ਹਾਏ, ਉਹ ਖ਼ੁਦ ਉਸੇ ਧਰਮ ਦਾ ਮੁਰੀਦ ਹੋਵੇ। ਮਸੀਹੀ ਮੱਤ ਡਾ. ਸਪੈਂਸਰ, ਬੁੱਧ ਮੱਤ ਡਾ. ਅਤੁਲਨਾਥ ਸਿਨਹਾ ਅਤੇ ਹਿੰਦੂ ਮੱਤ ਡਾ. ਭਾਸਵਤੀ ਭੱਟਾਚਾਰੀਆ ਪੜ੍ਹਾਉਂਦੇ ਹਨ। ਡਾ. ਅਰਸ਼ਦ ਹੁਸੈਨ

ਇਸਲਾਮ ਪੜ੍ਹਾਉਂਦੇ ਸਨ ਤੇ ਤਿੰਨ ਸਾਲ ਪਹਿਲੋਂ ਉਨ੍ਹਾਂ ਦਾ ਇੰਤਕਾਲ ਹੋ ਗਿਆ। ਉਦੋਂ ਦੀ ਇਹ ਆਸਾਮੀ ਤਿੰਨ ਵਾਰ ਅਖ਼ਬਾਰਾਂ ਵਿੱਚ ਛਪ ਚੁਕੀ ਹੈ, ਗ਼ੈਰਮੁਸਲਮਾਨ ਵਿਦਵਾਨਾਂ ਵੱਲੋਂ ਅਰਜ਼ੀਆਂ ਵੀ ਆਈਆਂ ਪਰ ਅਸੀਂ ਕਿਸੇ ਮੁਸਲਮਾਨ ਨੂੰ ਹੀ ਇਹ ਥਾਂ ਦਿਆਂਗੇ। ਇਸ ਗੱਲ ਉੱਤੇ ਸਭ ਹਾਜ਼ਰ ਸਰੋਤਿਆਂ ਨੇ ਭਰਵੀਂ ਦਾਦ ਦਿੱਤੀ ਤੇ ਕਿਹਾ– ਦੁਆ ਕਰੋ। ਸਾਡੇ ਲਈ ਵੀ ਦੁਆ ਕਰੋ। ਇਹ ਤੁਸੀਂ ਨੇਕ ਕੰਮ ਕੀਤਾ ਹੈ। ਅੱਲਾਹ ਨੇਕ ਬੰਦਿਆਂ ਦੀਆਂ ਦੁਆਵਾਂ ਕਬੂਲ ਕਰਦਾ ਹੈ। ਸਾਡੇ ਲਈ ਦੁਆ ਕਰੋ। ਅਸੀਂ ਆਪਣੀ ਗਲਤੀ ਦਾ ਇਕਬਾਲ ਕਰਦੇ ਹਾਂ।

**ਖੋਜ**: ਪਤਾ ਲੱਗਾ ਕਿ ਸਾਰੇ ਪਾਕਿਸਤਾਨ ਵਿੱਚ ਪੰਜਾਬੀ ਵਿਸ਼ੇ ਵਿੱਚ ਕੁੱਲ 16 ਬੰਦੇ ਪੀਐਚ.ਡੀ. ਕਰ ਸਕੇ ਹਨ। ਖੋਜ ਕਰਨ ਲਈ ਨੇਮ ਕਰੜੇ ਹਨ ਅਤੇ ਮਿਆਰ ਦਾ ਧਿਆਨ ਰੱਖਿਆ ਜਾਂਦਾ ਹੈ। ਸਾਡੇ ਵਾਂਗ ਖੋਜੀ ਡਾਕਟਰਾਂ ਦਾ ਹੜ੍ਹ ਨਹੀਂ ਆਇਆ। ਇਹ ਚੰਗੀ ਗੱਲ ਹੈ।

**ਔਰਤਾਂ**: ਮੈਂ ਔਰਤਾਂ ਨੂੰ ਕਿਸੇ ਹੋਟਲ ਵਿੱਚ ਜਾਂ ਰੇਸਤਰਾਂ ਵਿੱਚ ਖਾਣਾ ਖਾਂਦੇ ਜਾਂ ਚਾਹ ਪਾਣੀ ਪੀਂਦੇ ਨਹੀਂ ਤੱਕਿਆ। ਜਦੋਂ ਵੀ ਮੈਂ ਕਿਸੇ ਦੁਕਾਨ ਅੰਦਰ ਬੱਚਿਆਂ ਨੂੰ ਲੈ ਕੇ ਜਾਂਦਾ ਆਪਣੇ ਆਪ ਗਾਹਕ ਉੱਠ ਉੱਠ ਕੇ ਸਾਡੇ ਲਈ ਥਾਂ ਖਾਲੀ ਕਰ ਦਿੰਦੇ ਭਾਵੇਂ ਉਨ੍ਹਾਂ ਨੂੰ ਆਪਣੇ ਬਰਤਨ ਆਪ ਚੁਕਣੇ ਪੈਣ। ਕਿਸੇ ਨੂੰ ਕਹਿਣ ਦੀ ਕੋਈ ਜ਼ਰੂਰਤ ਨਹੀਂ। ਮੈਂ ਔਰਤਾਂ ਦੇ, ਇਨ੍ਹਾਂ ਥਾਵਾਂ ਉੱਤੇ ਖਾਣ ਪੀਣ ਦੀ ਬੰਦਸ਼ ਬਾਰੇ ਪੁੱਛਿਆ। ਉਨ੍ਹਾਂ ਕਿਹਾ, ਬੰਦਸ਼ ਕੋਈ ਨਹੀਂ, ਬਸ ਰਿਵਾਜ਼ ਹੀ ਨਹੀਂ।

**ਤੀਹ ਮਿੰਟ ਪਿੱਛੇ**: ਪੰਦਰਾਂ ਕੁ ਸਾਲ ਪਹਿਲੋਂ ਪਾਕਿਸਤਾਨ ਦੇ ਦੌਰੇ ਬਾਰੇ ਖੁਸ਼ਵੰਤ ਸਿੰਘ ਦਾ ਇਕ ਆਰਟੀਕਲ ਪੜ੍ਹਿਆ ਸੀ। ਉਨ੍ਹਾਂ ਲਿਖਿਆ ਸੀ 'ਏਅਰ ਹੋਸਟੈਸ ਨੇ ਐਲਾਨ ਕੀਤਾ– ਤੁਸੀਂ ਪਾਕਿਸਤਾਨ ਵਿੱਚ ਪੁੱਜ ਗਏ ਹੋ। ਆਪਣੀਆਂ ਘੜੀਆਂ ਤੀਹ ਮਿੰਟ ਪਿੱਛੇ ਕਰ ਲਉ। ਮੈਂ ਆਪਣੀ ਘੜੀ ਤੀਹ ਮਿੰਟ ਪਿੱਛੇ ਕਰ ਲਈ, ਪਰ ਸਮੇਂ ਵਿੱਚ ਪਾਕਿਸਤਾਨ ਸਾਡੇ ਦੇਸ਼ ਨਾਲੋਂ ਤੀਹ ਸਾਲ ਪਿੱਛੇ ਸੀ।' ਕੁਝ ਹੋਰ ਲੋਕਾਂ ਤੋਂ ਵੀ ਮੈਂ ਅਜਿਹੀਆਂ ਗੱਲਾਂ ਸੁਣੀਆਂ ਸਨ। ਮੈਨੂੰ ਉਥੇ ਜਾ ਕੇ ਲੱਗਾ ਕਿ ਪਾਕਿਸਤਾਨ ਦੀ ਆਰਥਕ ਮੰਦਹਾਲੀ ਕੁਝ ਵਧਾ ਚੜ੍ਹਾ ਕੇ ਪੇਸ਼ ਕੀਤੀ ਗਈ ਹੈ। ਵਧੇਰੇ ਲੋਕਾਂ ਨੂੰ ਭਾਰਤੀ ਪੰਜਾਬ ਨਾਲ ਪਾਕਿਸਤਾਨ ਦੀ ਤੁਲਨਾ ਕਰਨ ਦੀ ਆਦਤ ਹੈ ਜੋ ਸਹੀ ਨਹੀਂ। ਪਾਕਿਸਤਾਨ ਦਾ ਮੁਕਾਬਲਾ ਹਿੰਦੁਸਤਾਨ ਨਾਲ ਕਰੋ, ਫਿਰ ਨਤੀਜੇ ਵੇਖੋ।

**ਨੌਕਰੀਆਂ**: ਅਸੀਂ ਦੁਕਾਨ ਵਿੱਚੋਂ ਕੁਝ ਲੈਣ ਗਏ। ਮਾਲਕ ਸਟੋਰ ਵਿੱਚ ਚਲਾ ਗਿਆ ਤਾਂ ਅਨਪੜ੍ਹ ਨੌਕਰ ਮੁੰਡਿਆਂ, ਜਿਨ੍ਹਾਂ ਦੀ ਉਮਰ 12 ਅਤੇ 10 ਸਾਲ ਸੀ, ਨੂੰ ਮੈਂ ਪੁੱਛਿਆ, ਤੁਹਾਨੂੰ ਕੀ ਤਨਖਾਹ ਮਿਲਦੀ ਹੈ ? ਉਨ੍ਹਾਂ ਕਿਹਾ ਜੀ ਦੋਹਾਂ ਨੂੰ ਚੌਦਾਂ ਸੌ। ਅਸੀਂ ਦੋਵੇਂ ਭਰਾ ਹਾਂ। ਸਾਡੇ ਉੱਨਤ ਪੰਜਾਬ ਵਿੱਚ ਬੀ.ਏ./ਐਮ.ਏ. ਕੁੜੀਆਂ ਸਕੂਲਾਂ

ਵਿੱਚ ਨੌਕਰੀ ਕਰਨ ਲਈ ਤਿੰਨ ਤਿੰਨ ਹਜਾਰ ਰੁਪਏ ਵਿੱਚ ਆਮ ਮਿਲ ਜਾਂਦੀਆਂ ਹਨ। ਯਾਦ ਰਹੇ ਕਿ ਪਾਕਿਸਤਾਨੀ ਰੁਪਿਆ ਭਾਰਾ ਹੈ। ਸਾਡੇ ਸੌ ਦੇ ਬਦਲੇ ਅੱਸੀ ਰੁਪਏ ਉਧਰ ਦੇ ਮਿਲਦੇ ਹਨ। ਆਟਾ ਪੰਜ ਰੁਪਏ ਕਿਲੋ, ਚੀਨੀ 16 ਰੁਪੈ, ਚਾਵਲ ਅੱਠ ਰੁਪੈ, ਡੀਜ਼ਲ 5 ਅਤੇ ਪੈਟਰੋਲ 15 ਰੁਪੈ, ਭਾਵ ਕਿ ਲਗਭਗ ਸਾਡੇ ਜਿਹੇ ਹੀ ਰੇਟ ਹਨ। ਮਿਸਤਰੀ ਦੀ ਦਿਹਾੜੀ ਦੋ ਸੌ ਅਤੇ ਮਜ਼ਦੂਰ ਦੀ 100 ਰੁਪਿਆ ਹੈ। ਵਧੇਰੇ ਥਾਈਂ ਗੈਸ ਸਿਲੰਡਰਾਂ ਦੀ ਥਾਂ ਪਾਈਪ ਲਾਈਨਾਂ ਹਨ ਤੇ ਮੀਟਰ ਲੱਗੇ ਹੋਏ ਹਨ।

**ਫ਼ਖ਼ਰ**: ਆਮ ਪਾਕਿਸਤਾਨ ਦੇ ਲੋਕਾਂ ਨੂੰ ਪਾਕਿਸਤਾਨੀ ਹੋਣ ਵਿੱਚ ਫਖ਼ਰ ਹੈ। ਉਹ ਬਾਰ ਬਾਰ ਇਸਦਾ ਪ੍ਰਗਟਾਵਾ ਕਰਦੇ ਹਨ। ਗੱਲ ਗੱਲ ਵਿੱਚ ਕਾਇਦੇ ਆਜ਼ਮ ਦਾ ਜ਼ਿਕਰ ਕਰਦੇ ਹੋਏ ਉਸਦੇ ਸ਼ੁਕਰ ਗੁਜ਼ਾਰ ਹੁੰਦੇ ਹਨ ਕਿ ਉਸ ਨੇ ਉਨ੍ਹਾਂ ਨੂੰ ਵਧੀਆ ਦੇਸ਼ ਲੈ ਕੇ ਦਿੱਤਾ। ਮੈਂ ਨਹੀਂ ਦੇਖਿਆ ਕਿ ਭਾਰਤੀਆਂ ਨੂੰ ਭਾਰਤੀ ਹੋਣ, ਅਖਵਾਉਣ ਵਿੱਚ ਕੋਈ ਫ਼ਖਰ ਹੋਵੇ। ਆਮ ਭਾਰਤੀ ਨਿੱਜੀ ਗੱਲ ਕਥ ਵਿੱਚ ਗਾਂਧੀ ਜਾਂ ਨਹਿਰੂ ਦਾ ਜ਼ਿਕਰ ਕਰਦੇ ਹੋਣ ਅਜਿਹੀ ਵੀ ਗੱਲ ਨਹੀਂ। ਦੇਸ਼ ਭਗਤੀ ਦੀਆਂ ਗੱਲਾਂ ਅਸੀਂ ਕੇਵਲ ਸਿਆਸੀ ਲੀਡਰਾਂ ਦੇ ਮੂੰਹੋਂ ਸੁਣਦੇ ਹਾਂ ਅਤੇ ਜਾਣਦੇ ਹਾਂ ਕਿ ਉਹ ਸਿਰੇ ਦੇ ਮੱਕਾਰ ਹਨ।

**ਖਾਲਿਸਤਾਨ**: ਹਰ ਆਮ ਅਤੇ ਖ਼ਾਸ, ਪੜ੍ਹਿਆ ਅਨਪੜ੍ਹ ਪਾਕਿਸਤਾਨੀ ਖਾਲਿਸਤਾਨ ਵਿੱਚ ਰੁਚੀ ਲੈਂਦਾ ਹੈ। ਉਨ੍ਹਾਂ ਦਾ ਖਿਆਲ ਹੈ ਹਿੰਦੁਸਤਾਨ ਟੁੱਟਣ ਕਿਨਾਰੇ ਹੈ। ਥੋੜ੍ਹੀ ਦੇਰ ਇਧਰ ਉਧਰ ਦੀਆਂ ਗੱਲਾਂ ਕਰਨ ਬਾਅਦ ਉਹ ਝਟ ਦੋ ਵਿਸ਼ਿਆਂ ਤੇ ਆ ਜਾਂਦੇ ਹਨ ਖਾਲਿਸਤਾਨ ਜਾਂ ਬਾਬਰੀ ਮਸਜਿਦ ਬਾਰੇ। ਟੈਕਸਲਾ ਸ਼ਹਿਰ ਦਾ ਇਕ ਵਿਦਿਆਰਥੀ ਮੇਰੇ ਲਾਗੇ ਆ ਕੇ ਸੀਟ ਤੇ ਬੈਠ ਗਿਆ ਤੇ ਪੁੱਛਿਆ ਜੀ ਉਧਰ ਹਥਿਆਰਬੰਦ ਤਹਿਰੀਕ ਦਾ ਕੀ ਬਣਿਆ ? ਮੈਂ ਕਿਹਾ ਇਕ ਵਾਰ ਤਾਂ ਸਰਕਾਰ ਨੇ ਇਸ ਨੂੰ ਦਬਾ ਦਿੱਤਾ ਹੈ। ਉਸ ਨੇ ਪੁੱਛਿਆ ਸਰਕਾਰ ਅਜਿਹਾ ਕਰਨ ਵਿੱਚ ਕਿਵੇਂ ਕਾਮਯਾਬ ਹੋ ਗਈ ? ਮੈਂ ਕਿਹਾ– ਨੌਜਵਾਨ ਅੱਵਾਮ ਨੂੰ ਨਾਲ ਨਹੀਂ ਰੱਖ ਸਕੇ। ਉਹ ਤੇਜ਼ੀ ਨਾਲ ਵਧੇਰੇ ਅੱਗੇ ਨਿਕਲ ਗਏ। ਵਿਦਿਆਰਥੀ ਬੋਲਿਆ ਪਰ ਇਹ ਤਾਂ ਹਮੇਸ਼ਾਂ ਹੁੰਦਾ ਹੈ। ਸਾਰੀ ਦੁਨੀਆ ਤੇ ਨੌਜਵਾਨ, ਬੁੱਢਿਆਂ ਤੋਂ ਤੇਜ਼ ਹੁੰਦੇ ਹਨ, ਇਸ ਵਿੱਚ ਕੀ ਬੁਰਾਈ ? ਮੈਂ ਕਿਹਾ– ਸਹੀ ਹੈ, ਤੇਜ਼ ਹੁੰਦੇ ਹਨ। ਪਰ ਜਦੋਂ ਉਹ ਇਹ ਜ਼ਿੰਮੇਵਾਰੀ ਆਪਣੇ ਸਿਰ ਲੈਂਦੇ ਹਨ ਕਿ ਉਹ ਕਾਫਲੇ ਦੇ ਅਮੀਰ ਹਨ ਤਾਂ ਕਾਫਲਾ ਛੱਡਕੇ ਅੱਗੇ ਨਿਕਲ ਜਾਣਾ ਕਿਵੇਂ ਮੁਨਾਸਿਬ ਹੋਇਆ ? ਕਾਰਵਾਂ ਨੂੰ ਪਿੱਛੋਂ ਧਾੜਵੀ ਲੁੱਟ ਲੈਣ, ਕਤਲ ਕਰ ਦੇਣ ਫੇਰ ? ਕਈ ਵਾਰ ਅਜਿਹਾ ਹੋਇਆ ਹੈ। ਸਾਡਾ ਕਾਫਲਾ ਕਈ ਵਾਰ ਲੁੱਟਿਆ ਜਾ ਚੁੱਕਾ ਹੈ। ਇਸ ਦੀ ਜ਼ਿੰਮੇਵਾਰੀ ਉਸੇ ਦੇ ਸਿਰ ਆਏਗੀ ਜੋ ਇਸ ਦਾ ਰਹਿਨੁਮਾ ਬਣਿਆ।

**ਬਾਬਰੀ ਮਸਜਿਦ**: ਕਈਆਂ ਨੇ ਪੁੱਛਿਆ– ਤੁਸੀਂ ਬਾਬਰੀ ਮਸਜਿਦ ਕਿਉਂ ਢਾਹੀ ? ਮੈਂ ਆਖਦਾ– ਮੈਂ ਨਹੀਂ ਢਾਹੀ। ਫਿਰ ਪੁੱਛਦੇ ਤੁਸੀਂ ਕਿਉਂ ਢਾਹੁਣ ਦਿੱਤੀ ? ਮੈਂ ਕਿਹਾ–

ਸਿਵਾਇ ਮੁੱਠੀ ਭਰ ਪਾਗਲ ਲੋਕਾਂ ਦੇ, ਬਾਬਰੀ ਮਸਜਿਦ ਢਾਹੁਣ ਦੀ ਕਿਸੇ ਨੂੰ ਖ਼ੁਸ਼ੀ ਨਹੀਂ ਹੋਈ। ਆਮ ਹਿੰਦੂ ਨੇ ਅਤੇ ਅਕਲਮੰਦ ਹਿੰਦੂ ਨੇ ਇਸ ਘਟਨਾ ਦਾ ਬੁਰਾ ਮਨਾਇਆ ਹੈ। ਤੁਸੀਂ ਰਤਾ ਸਾਡੀ ਕੌਮੀ ਪ੍ਰੈੱਸ ਨੂੰ ਦੇਖਦੇ ਫਿਰ ਪਤਾ ਲੱਗਦਾ। ਭਾਰਤੀ ਕੌਮੀ ਪ੍ਰੈੱਸ, ਹਿੰਦੂ ਪ੍ਰੈੱਸ ਨੇ ਦਰਜਨਾਂ ਨਹੀਂ ਇਸ ਘਟਨਾ ਵਿਰੁੱਧ ਸੈਂਕੜੇ ਆਰਟੀਕਲ ਲਿਖੇ। ਮੁਸਲਮਾਨਾਂ ਨੇ ਨਹੀਂ ਹਿੰਦੂਆਂ ਨੇ ਲਿਖੇ। ਥੋੜੇ ਬੰਦਿਆਂ ਨੇ ਇਹ ਕਾਰਾ ਕਰਕੇ ਕੁੱਲ ਭਾਰਤੀਆਂ ਨੂੰ ਸ਼ਰਮਸਾਰ ਕੀਤਾ ਹੈ। ਕੀ ਤੁਸੀਂ ਦੇਖ ਨਹੀਂ ਰਹੇ, ਇਸ ਸਮੇਂ ਮੈਂ ਤੁਹਾਡੇ ਸਾਹਮਣੇ ਗੁਨਾਹਗਾਰ ਵਜੋਂ ਖਲੋਤਾ ਹਾਂ ਭਾਵੇਂ ਕਿ ਮੈਂ ਬੇਗੁਨਾਹ ਹਾਂ ?

**ਵੱਡੀ ਅਦਾਲਤ**: ਪ੍ਰੋ.ਫ਼ੈਸਰ ਡਾ. ਜਾਹਿਦ ਨੇ ਮੈਨੂੰ ਘਰ ਖਾਣੇ ਦਾ ਸੱਦਾ ਦਿੱਤਾ। ਮੈਂ ਕਿਹਾ ਕੱਲ੍ਹ ਆ ਜਾਵਾਂਗਾ ਪਰ ਚਾਹ ਹੀ ਪੀਆਂਗੇ। ਖਾਣਾ ਨਹੀਂ। ਉਹ ਬੋਲੇ ਅਸੀਂ ਪਰਹੇਜ਼ਗਾਰ ਲੋਕ ਹਾਂ ਜੀ। ਤੁਹਾਡੇ ਪਸੰਦ ਦਾ ਹੀ ਖਾਣਾ ਹੋਏਗਾ। ਝਿਜਕੋ ਨਾਂਹ। ਰਾਵੀ ਦੇ ਕਿਨਾਰੇ ਉਨ੍ਹਾਂ ਦਾ ਘਰ ਹੈ ਤੇ ਮੈਂ 18 ਅਪਰੈਲ ਸ਼ਾਮੀ ਉੱਥੇ ਪੁੱਜ ਗਿਆ। ਅੱਬਾ ਜਾਨ ਮਿਲੇ। ਬੜੇ ਨੇਕ ਫ਼ਕੀਰ ਹਨ। ਉਹ ਹਜ਼ਰਤ ਨੋਸ਼ਾ ਗੰਜਬਖ਼ਸ਼, ਜੋ ਸ਼ਾਹਜਹਾਨ ਦੇ ਵਕਤ ਹੋਏ, ਦੀ ਗੱਦੀ ਤੇ ਸੱਜਾਦਾ ਨਸ਼ੀਨ ਹਨ। ਉਨ੍ਹਾਂ ਦੱਸਿਆ ਸਾਡਾ ਦਰਬਾਰ ਚੱਕ 216 ਜਲਾਲਾਬਾਦ, ਜ਼ਿਲ੍ਹਾ ਫੈਸਲਾਬਾਦ ਵਿੱਚ ਹੈ। ਨਸਲੀ ਸੰਬੰਧ ਸਾਡਾ ਚਿਸ਼ਤੀਆਂ ਨਾਲ ਜੁੜਦਾ ਹੈ ਪਰ ਰੂਹਾਨੀ ਸੰਬੰਧ ਕਾਦਰੀਆਂ ਨਾਲ ਹੈ ਜਿਸ ਲਈ ਅਸੀਂ ਕਾਦਰੀ ਅਖਵਾਉਂਦੇ ਹਾਂ। ਹਰ ਸਾਲ ਮੁਹੱਰਮ ਦੀ 10 ਤਰੀਕ ਨੂੰ ਉਰਸ ਮਨਾਂਦੇ ਹਾਂ। ਉਨਾਂ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਵੀ ਕੁਝ ਪੰਗਤੀਆਂ ਸੁਣਾਈਆਂ। ਮੈਂ ਕਿਹਾ ਜੀ ਮੈਨੂੰ ਖੁਸ਼ੀ ਹੋਈ ਤੁਹਾਨੂੰ ਗੁਰੂ ਜੀ ਦੀ ਬਾਣੀ ਯਾਦ ਹੈ। ਉਹ ਕਹਿਣ ਲੱਗੇ– ਜੀ ਸਾਡਾ ਈਮਾਨ ਹੈ ਕਿ ਇਹ ਸਭ ਵਲੀ ਤੇ ਨਬੀ ਵੱਡੀ ਅਦਾਲਤ ਦੇ ਜੱਜ ਹਨ ਤੇ ਸਭ ਬਰਾਬਰ ਬੈਠੇ ਹਨ, ਦਰਜਾ ਬਦਰਜਾ ਕੋਈ ਨਹੀਂ। ਸੱਭੇ ਸਾਨੂੰ ਬਖਸ਼ਣ ਲਈ ਬੈਠੇ ਹਨ ਜੀ ਸਜ਼ਾ ਦੇਣ ਲਈ ਨਹੀਂ।

ਮੇਜ਼ ਉੱਤੇ ਕਾਰ ਦੇ ਪਹੀਏ ਜਿੱਡੀਆਂ ਰੋਟੀਆਂ ਲਿਆ ਧਰੀਆਂ। ਭਾਰਤ ਵਿੱਚ ਇੱਡੀਆਂ ਵੱਡੀਆਂ ਰੋਟੀਆਂ ਮੈਂ ਨਹੀਂ ਦੇਖੀਆਂ। ਇਹ ਰੋਟੀਆਂ ਬਣਾਉਣ ਲਈ ਉਨ੍ਹਾਂ ਨੇ ਆਪਣੀ ਭੈਣ ਸਹੁਰੇ ਘਰੋਂ ਬੁਲਾਈ। ਅੱਬਾ ਗੁੜ ਦੇ ਚਾਵਲ ਖਾਂਦੇ ਅਤੇ ਵਰਤਾਂਦੇ ਹਨ। ਇਹ ਉਨ੍ਹਾਂ ਦੀ ਫ਼ਰਮਾਇਸ਼ ਸੀ।

**ਜ਼ਫਰਵਾਲ**: ਨਨਕਾਣਾ ਸਾਹਿਬ ਦੇ ਗੇਟ ਅੱਗੇ ਖਲੋਤੇ ਸਾਂ। ਬੱਸਾਂ ਆ ਰਹੀਆਂ ਸਨ। ਤਿੰਨ ਚਾਰ ਸਾਡੇ ਮੁੰਡੇ ਮੇਰੇ ਲਾਗੇ ਖਲੋਤੇ ਕਹਿਣ ਲੱਗੇ ਸਰ ਕਿਉਂ ਨਾ ਕੋਈ ਪਿੰਡ ਅੰਦਰ ਜਾ ਕੇ ਦੇਖੀਏ ? ਬੱਸ ਆਈ ਅਸੀਂ ਚੜ੍ਹ ਬੈਠੇ। ਕੰਡਕਟਰ ਨੇ ਪੁੱਛਿਆ ਜੀ ਕਿਧਰ ਜਾਣਾ ਹੈ ? ਅਸਾਂ ਕਿਹਾ ਪੰਦਰਾਂ ਵੀਹ ਕਿਲੋ ਮੀਟਰ ਦੂਰ ਉਤਾਰ ਦੇਈਂ। ਅਸੀਂ ਪਿੰਡਾਂ ਦੇ ਨਾਂ ਪੁਛਦੇ ਜਾ ਰਹੇ ਸਾਂ ਕਿ ਇਕ ਪਿੰਡ ਆ ਗਿਆ ਜ.ਫ਼ਰਵਾਲ। ਮੁੰਡੇ ਕਹਿਣ

ਲੱਗੇ ਇੱਥੇ ਹੀ ਉਤਾਰੋ। ਇਹੀ ਪਿੰਡ ਦੇਖਾਂਗੇ। ਸੜਕ ਤੋਂ ਹਟਕੇ ਇਕ ਕਿਲੋਮੀਟਰ ਦੂਰੀ ਤੇ ਇਹ ਪਿੰਡ ਸੀ। ਅਸੀਂ ਲਿੰਕ ਰੋਡ ਤੇ ਤੁਰ ਪਏ। ਲਿੰਕ ਸੜਕਾਂ ਸਾਡੇ ਪੰਜਾਬ ਵਾਂਗ ਪੱਕੀਆਂ ਹਨ। ਪਿੰਡ ਦੇ ਅੰਦਰ ਚਲੇ ਗਏ। ਵਿਚਕਾਰ ਜਿਹੇ ਇਕ ਖੁੱਲ੍ਹੀ ਥਾਂ ਉੱਤੇ ਦੋ ਮੰਜੇ ਪਏ ਸਨ ਤੇ ਪੰਜ ਸੱਤ ਬੰਦੇ ਬੈਠੇ ਨਿੰਮ ਦੀ ਛਾਂ ਹੇਠ ਗੱਲਾਂ ਮਾਰ ਰਹੇ ਸਨ। ਉਹ ਉੱਠ ਕੇ ਤਪਾਕ ਨਾਲ ਮਿਲੇ। ਸਾਡਾ ਤੇ ਸਾਡੇ ਇਲਾਕਿਆਂ ਦਾ ਹਾਲ ਪੁੱਛਿਆ ਅਤੇ ਸੁਖੀ ਵਸਣ ਦੀਆਂ ਦੁਆਵਾਂ ਕੀਤੀਆਂ। ਥੋੜ੍ਹੀ ਦੇਰ ਵਿੱਚ ਚਾਰ ਪੰਜ ਹੋਰ ਬੰਦੇ ਆ ਗਏ ਤੇ ਰੌਣਕ ਲੱਗ ਗਈ। ਚਾਹ ਦਾ ਸੈੱਟ ਸਰਪੰਚ ਲੈ ਆਇਆ, ਤੌਲੀਏ ਨਾਲ ਢੱਕ ਕੇ, ਚੀਨੀ ਵੱਖਰੀ। ਪਿੰਡ ਵਿੱਚ ਇਹ ਸਭ ਕੁਝ ਵਧੀਕ ਚੰਗਾ ਲੱਗਾ।

ਇਕ ਬੰਦੇ ਕੋਲ ਬਾਰ ਬਾਰ ਕੁਝ ਬੰਦੇ ਆ ਰਹੇ ਜਾ ਰਹੇ ਸਨ। ਉਸ ਨੂੰ ਉਠਾ ਲਿਜਾਂਦੇ। ਪਰੇ ਲਿਜਾ ਕੇ ਗੱਲ ਕਰਦੇ ਤੇ ਚਲੇ ਜਾਂਦੇ। ਮੈਂ ਬਸ ਇੰਨੀ ਕੁ ਗੱਲ ਉਸਦੇ ਮੂੰਹੋਂ ਸੁਣੀ– ਓ ਯਾਰੋ ਤੁਹਾਡਾ ਕੰਮ ਹੋ ਜਾਏਗਾ ਪਰ ਸੀਕਰੇਸੀ ਵੀ ਕਿਸੇ ਬਲਾ ਦਾ ਨਾ ਹੁੰਦੈ ਕਿ ਨਹੀਂ ? ਜਾਉ ਸਭ ਠੀਕ ਹੋਇਗਾ। ਮੈਂ ਪੁੱਛਿਆ ਕੀ ਮਸਲਾ ਹੈ ਇਹ ? ਉਹ ਹੱਸ ਕੇ ਕਹਿਣ ਲੱਗਾ ਜੀ ਮਸਲਾ ਕੀ ਹੋਣਾ ਹੈ। ਮੇਰਾ ਭਰਾ ਸਕੂਲ ਮਾਸਟਰ ਹੈ। ਇਨ੍ਹਾਂ ਨੇ ਕਿਸੇ ਮੁੰਡੇ ਨੂੰ ਪਾਸ ਕਰਾਉਣੈ। ਮਾਸਟਰ ਜੀ ਕੋਲ ਪਰਚੇ ਆਏ ਨੇ ਤੇ ਇਹ ਪੰਚਾਇਤਾਂ ਬੰਨ੍ਹ ਬੰਨ੍ਹ ਰੋਜ਼ ਆ ਰਹੇ ਹਨ।

**ਸ਼ਰਾਬਬੰਦੀ:** ਮੈਂ ਪੁੱਛਿਆ ਸੱਚ ਦੱਸਣਾ ਕਿ ਸ਼ਰਾਬਬੰਦੀ ਤਾਂ ਹੈ, ਅਤੇ ਸ਼ਰਾ ਦੇ ਵੀ ਖ਼ਿਲਾਫ਼ ਹੈ ਇਹ ਪੀਣਾ ਪਿਆਣਾ। ਪਰ ਕੀ ਕੋਈ ਵੀ ਮੁਸਲਮਾਨ ਸ਼ਰਾਬ ਨਹੀਂ ਪੀਂਦਾ ? ਉਨ੍ਹਾਂ ਦੱਸਿਆ ਇਹ ਬਿਮਾਰੀ ਬੜੀ ਹੱਦ ਤੱਕ ਘਟ ਗਈ ਹੈ। ਚੋਰੀ ਛਿਪੇ ਪੀ ਪਿਆ ਲੈਂਦੇ ਨੇ ਲੋਕ, ਪਰ ਇਨ੍ਹਾਂ ਦੀ ਗਿਣਤੀ ਥੋੜ੍ਹੀ ਹੈ। ਮੈਂ ਪੁੱਛਿਆ ਜਿਹੜੇ ਪੀਂਦੇ ਨੇ, ਉਹ ਕਿੱਥੋਂ ਲਿਆਉਂਦੇ ਨੇ ? ਉਨ੍ਹਾਂ ਦੱਸਿਆ – ਜਿਹੜੇ ਲੋਕ ਅਦਾਲਤ ਵਿੱਚ ਹਲਫ਼ਨਾਮਾ ਦਾਇਰ ਕਰਕੇ ਸਰਟੀਫਿਕੇਟ ਲੈ ਲੈਣ ਕਿ ਉਹ ਮੁਸਲਮਾਨ ਨਹੀਂ ਹਨ ਉਨ੍ਹਾਂ ਨੂੰ ਘਰ ਦਾਰੂ ਕੱਢਣ ਦੀ ਇਜਾਜ਼ਤ ਮਿਲ ਜਾਂਦੀ ਹੈ। ਵਧੇਰੇ ਕਰਕੇ ਮਸੀਹੀ ਇਹ ਕੰਮ ਕਰਦੇ ਨੇ। ਉਨ੍ਹਾਂ ਕੋਲੋਂ ਚੋਰੀ ਛੁਪੇ ਦਾਅ ਲਾ ਲੈਂਦਾ ਹੈ ਕੋਈ ਕੋਈ। ਮੈਂ ਦੱਸਿਆ ਕਿ ਸਾਡੇ ਪੰਜਾਬ ਵਿੱਚ ਅੱਜ ਕੱਲ੍ਹ ਠੇਕਿਆਂ ਦੀ ਨੀਲਾਮੀ ਹੋ ਰਹੀ ਹੈ। ਬੜੀਆਂ ਰੌਣਕਾਂ ਨੇ ਠੇਕਿਆਂ ਤੇ। ਇਕ ਮੁਸਲਮਾਨ ਕਹਿਣ ਲੱਗਾ ਜੀ ਸਾਨੂੰ ਪਤੈ। ਸਰਦਾਰ ਤੁੰਨ ਕੇ ਪੀਂਦੇ ਨੇ ਸ਼ਰਾਬ।

**ਪੂਰਬ ਪੱਛਮ:** ਮੈਂ ਕਿਹਾ ਵੇਖਿਆ ਹੈ ਕਿ ਸਾਡੇ ਪੰਜਾਬੀਆਂ ਨਾਲੋਂ ਤੁਹਾਡੀਆਂ ਸਿਹਤਾਂ ਵਧੀਆਂ ਨੇ ਤੇ ਇਧਰ ਦੇ ਮੁੰਡੇ ਕੁੜੀਆਂ ਵਧੀਕ ਸੁਹਣੇ ਨੇ। ਬਜ਼ੁਰਗ ਕਹਿਣ ਲੱਗਾ ਇਹ ਤਾਂ ਹੋਣਾ ਈ ਸੀ। ਮੈਂ ਪੁੱਛਿਆ ਕਿਉਂ ਹੋਣਾ ਸੀ ? ਉਹ ਕਹਿੰਦਾ ਪੱਛਮ ਵੱਲ ਵਧਦੇ ਜਾਉ ਇਨਸਾਨੀ ਖੂਬਸੂਰਤੀ ਵਧਦੀ ਜਾਂਦੀ ਹੈ, ਈਰਾਨੀ ਸਾਡੇ ਨਾਲੋਂ ਵੀ ਸੁਹਣੇ ਨੇ। ਪੂਰਬ ਵੱਲ ਜਾਉ ਘਟਦੀ ਜਾਏਗੀ। ਪੂਰਬੀਆਂ ਦੀ ਤਾਂ ਖ਼ੈਰ ਸੱਲਾ ਏ ਜੀ ਬਸ। ਸੋ

ਪੂਰਬੀ ਪੰਜਾਬ ਨਾਲੋਂ ਪੱਛਮੀ ਪੰਜਾਬ ਜੇ ਸੁਹਣਾ ਹੈ ਤਾਂ ਇਹ ਕੁਦਰਤੀ ਹੈ। ਇਸ ਤੋਂ ਉਲਟ ਹੁੰਦਾ ਤਾਂ ਅਚੰਭਾ ਸੀ।

**ਸੱਚਾ ਸੌਦਾ**: 1947 ਤੋਂ ਬੰਦ ਪਿਆ, ਜ਼ਿਲ੍ਹਾ ਸ਼ੇਖੂਪੁਰਾ ਵਿੱਚ ਸੱਚਾ ਸੌਦਾ ਗੁਰਦੁਆਰਾ ਇਸ ਵਾਰ ਪਹਿਲੀ ਦਫ਼ਾ ਪਾਕਿਸਤਾਨ ਨੇ ਸੰਗਤਾਂ ਲਈ ਖੋਲ੍ਹਿਆ। ਲਾਹੌਰ ਤੋਂ 60 ਕਿਲੋਮੀਟਰ ਦੂਰ ਹੈ। ਸਾਡੀਆਂ ਬੱਸਾਂ ਦਾ ਕਾਫ਼ਲਾ ਉੱਥੇ ਪੁੱਜਾ। ਲੰਗਰ ਦਾ ਬੜਾ ਸੁਹਣਾ ਬੰਦੋਬਸਤ ਸੀ। ਮੇਜ਼ਬਾਨ ਅਫ਼ਸਰ ਅਤੇ ਵਜ਼ੀਰ ਸਟੇਜ ਉੱਤੇ ਚੰਗਾ ਬੋਲੇ। ਸਾਡੇ ਵੱਲੋਂ ਇਕ ਜਥੇਦਾਰ ਜੋ ਸ਼੍ਰੋਮਣੀ ਕਮੇਟੀ ਵੱਲੋਂ ਜੱਥਾ ਡਿਪਟੀ ਲੀਡਰ ਥਾਪਿਆ ਹੋਇਆ ਸੀ ਸਟੇਜ ਉੱਤੇ ਬੋਲਣ ਲਈ ਗਿਆ ਕਿਉਂਕਿ ਸਾਡੇ ਪ੍ਰਬੰਧਕਾਂ ਨੇ ਉਸਦਾ ਨਾਮ ਦਿੱਤਾ ਸੀ। ਸਟੇਜ ਉੱਤੇ ਚੜ੍ਹ ਕੇ ਉਹ ਬੋਲਣ ਲੱਗਾ 'ਇਲਾਕਾ ਨਿਵਾਸੀ ਭੈਣੋ ਤੇ ਭਰਾਓ' ਸੰਗਤ ਵਿੱਚੋਂ ਕੋਈ ਉੱਚੀ ਦੇ ਕੇ ਬੋਲਿਆ 'ਕਿਹੜਾ ਇਲਾਕਾ ?' ਇੱਥੇ ਸਭ ਦੇਸ਼ਾਂ ਤੋਂ ਲੋਕ ਆਏ ਹਨ। ਜਥੇਦਾਰ ਫਿਰ ਬੋਲਿਆ ਇਹ ਸਾਡੀ ਸਭ ਦੀ ਬਦਕਿਸਮਤੀ ਹੈ ਕਿ ਅਸੀਂ ਪਹਿਲੀ ਦਫਾ ਇਸ ਥਾਂ ਦੇ ਦਰਸ਼ਨ ਕੀਤੇ ਹਨ। ਸਰੋਤਿਆਂ ਦੀ ਆਵਾਜ਼ ਆਈ 'ਬਦਕਿਸਮਤੀ ਕਿ ਖ਼ੁਸ਼ਕਿਸਮਤੀ ?' ਉਹ ਬੋਲਿਆ ਇਕੋ ਗੱਲ ਹੈ, ਇਕੋ ਗੱਲ ਹੈ। ਉਹ ਜਿੰਨਾ ਚਿਰ ਬੋਲਿਆ ਇਹੋ ਜਿਹਾ ਬਕੜਵਾਹ ਬੋਲਿਆ ਜੋ ਪਹਿਲੋਂ ਕਦੀ ਸੁਣਿਆ ਨਹੀਂ ਸੀ। ਕੀ ਪਾਕਿਸਤਾਨੀ ਕੀ ਹਿੰਦੁਸਤਾਨੀ ਕੀ ਬਾਹਰਲੇ ਹੋਰ ਦੇਸ਼ਾਂ ਦੇ ਲੋਕ ਸਭ ਮੂੰਹ ਨੀਵਾਂ ਕਰੀ ਹੱਸ ਰਹੇ ਸਨ ਤੇ ਜਥੇਦਾਰ ਬੋਲਣ ਤੋਂ ਹਟ ਨਹੀਂ ਰਿਹਾ ਸੀ। ਸ਼੍ਰੋਮਣੀ ਕਮੇਟੀ ਇਸ ਸੰਬੰਧ ਵਿੱਚ ਪੂਰੀ ਗ਼ੈਰ ਜ਼ਿੰਮੇਵਾਰੀ ਤੋਂ ਕੰਮ ਲੈ ਰਹੀ ਹੈ, ਮੈਨੂੰ ਦੁਖ ਹੋਇਆ।

ਵੀ.ਆਈ.ਪੀਜ਼: ਇਸ ਯਾਤਰਾ ਵਿੱਚ ਮੈਨੂੰ ਇਕ ਹੋਰ ਚੀਜ਼ ਦੇਖਣ ਨੂੰ ਮਿਲੀ ਵੀ.ਆਈ.ਪੀਜ਼. ਯਾਨੀ ਕਿ 'ਖ਼ਾਸ ਬੰਦੇ।' ਹਰ ਸਰਾਂ ਵਿੱਚ ਵੀਹ ਪੰਝੀ ਕਮਰੇ ਖ਼ਾਸ ਬੰਦਿਆਂ ਲਈ ਰਿਜ਼ਰਵ ਹੁੰਦੇ ਸਨ ਜਿਨ੍ਹਾਂ ਵਿੱਚ ਹਰ ਸਹੂਲਤ ਅਤੇ ਕੋਇਰਫੋਮ ਦੇ ਡਬਲਬੈੱਡ ਲੱਗੇ ਹੁੰਦੇ ਸਨ। ਇਹ ਖਾਸ ਬੰਦੇ ਫਸਟ ਕਲਾਸ ਰੇਲਵੇ ਵਿੱਚ ਸਫ਼ਰ ਕਰਦੇ ਅਤੇ ਜਦੋਂ ਸੈਂਕੜੇ ਬਿਰਧ, ਬੱਚੇ ਅਤੇ ਔਰਤਾਂ, ਜ਼ਖ਼ਮੀ ਬੰਦੇ, ਬਿਮਾਰ ਆਦਮੀ, ਰੇਤੇ ਵਿੱਚ ਅਤੇ ਮੀਂਹ ਵਿੱਚ ਰੁਲਦੇ ਹੁੰਦੇ ਇਹ ਖ਼ਾਸ ਬੰਦੇ ਆਪਣੇ ਕਮਰਿਆਂ ਵਿੱਚ ਫੈਲੇ ਪਏ ਹੁੰਦੇ। ਦੋ ਜਥੇਦਾਰ, ਜਿਹੜੇ ਐਮ.ਐਲ.ਏ. ਵੀ ਰਹਿ ਚੁੱਕੇ ਹਨ, ਇਨ੍ਹਾਂ ਕਮਰਿਆਂ ਲਈ ਲੜਦੇ ਵੀ ਦੇਖੇ ਗਏ। ਦਸ ਦਿਨਾਂ ਦੇ ਸਫ਼ਰ ਦੌਰਾਨ ਮੈਂ ਇਕ ਦਫਾ ਵੀ ਨਹੀਂ ਦੇਖਿਆ ਕਿ ਜਥੇ ਦੇ ਲੀਡਰ ਜਾਂ ਕਿਸੇ ਡਿਪਟੀ ਲੀਡਰ ਨੇ ਸੰਗਤ ਦੀ ਤਕਲੀਫ ਸੁਣੀ ਹੋਵੇ। ਇਹ ਸਭ ਵੀ.ਆਈ.ਪੀਜ਼. ਕੌਣ ਹਨ, ਇਨ੍ਹਾਂ ਦੀ ਯੋਗਤਾ ਕਿਸ ਆਧਾਰ ਤੇ ਮਿਥੀ ਗਈ ਰੱਬ ਜਾਣੇ। ਜਦੋਂ ਪਾਕਿਸਤਾਨੀ ਆਰਮੀ ਦੇ ਅਫ਼ਸਰ, ਜਿਨ੍ਹਾਂ ਦੀ ਡਿਊਟੀ ਕੇਵਲ ਸੁਰੱਖਿਆ ਦੀ ਸੀ, ਸੰਗਤ ਦੀਆਂ ਤਕਲੀਫ਼ਾਂ ਵਿੱਚ ਫੁਰਤੀ ਨਾਲ ਮਦਦਗਾਰ ਹੁੰਦੇ, ਉਦੋਂ ਇਹ ਜਥੇਦਾਰ ਘੁਰਾੜੇ ਮਾਰ ਰਹੇ ਹੁੰਦੇ ਸਨ। ਇਨ੍ਹਾਂ ਲਈ ਲੰਗਰ ਅਤੇ ਚਾਹ

ਪਾਣੀ ਵੀ ਵੱਖਰਾ ਸੀ। ਇਹ ਜਥੇਦਾਰ ਵੀ ਧਾਰਮਿਕ ਯਾਤਰਾ ਉੱਤੇ ਨਿਕਲੇ ਹੋਏ ਸਨ। ਗੁਰੂ ਜੀ ਨੇ ਅਕਬਰ ਨੂੰ ਮਿਲਣ ਤੋਂ ਉਦੋਂ ਤੱਕ ਇਨਕਾਰ ਕਰ ਦਿੱਤਾ ਸੀ ਜਦੋਂ ਉਹ ਪੰਗਤ ਵਿੱਚ ਬੈਠ ਕੇ ਲੰਗਰ ਦਾ ਫੁਲਕਾ ਨਹੀਂ ਛਕਦਾ। ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਉਂਦੀਆਂ ਸੰਗਤਾਂ ਲਈ ਗੁਰੂ ਅਰਜਨ ਦੇਵ ਪਾਣੀ ਭਰਦੇ, ਇਸ਼ਨਾਨ ਕਰਾਂਦੇ, ਵਸਤਰ ਧੋਂਦੇ। ਅਗਲੀ ਸਵੇਰ ਸੰਗਤ ਜਦੋਂ ਕਥਾ ਸੁਣਦੀ, ਉਥੋਂ ਪਤਾ ਲਗਦਾ ਕਿ ਇਨ੍ਹਾਂ ਨੇ ਤਾਂ ਕੱਲ੍ਹ ਸਾਡੀ ਸੇਵਾ ਕੀਤੀ ਸੀ। ਸੰਗਤ ਨੇ ਇਕ ਵਾਰ ਰੋਸ ਪ੍ਰਗਟ ਕੀਤਾ ਕਿ ਗੁਰੂ ਜੀ ਸਾਡੀ ਸੇਵਾ ਕਰਕੇ ਤੁਸੀਂ ਸਾਡੇ ਸਿਰ ਭਾਰ ਚਾੜ੍ਹਿਆ ਹੈ। ਸੇਵਾ ਅਸੀਂ ਕਰਨੀ ਹੈ। ਗੁਰੂ ਜੀ ਨੇ ਫੁਰਮਾਇਆ- ਸੇਵਾ ਦਾ ਵੱਡਾ ਪੁੰਨ ਹੈ। ਸਾਨੂੰ ਕਿਸ ਗੁਨਾਹ ਕਾਰਨ ਇਹ ਚੰਗਾ ਕੰਮ ਕਰਨ ਤੋਂ ਰੋਕਿਆ ਜਾ ਰਿਹਾ ਹੈ ? ਸਾਡਾ ਹੱਕ ਸਾਡੇ ਪਾਸ ਰਹਿਣਾ ਚਾਹੀਦਾ ਹੈ। ਪ੍ਰਧਾਨ ਸ਼੍ਰੋਮਣੀ ਕਮੇਟੀ ਨੂੰ ਤੁਰੰਤ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਵੀ.ਆਈ.ਪੀ. ਪ੍ਰਥਾ ਬੰਦ ਕੀਤੀ ਜਾਵੇ ਅਤੇ ਕਿਸੇ ਜਾਹਲ ਨੂੰ ਸਟੇਜ ਉੱਤੇ ਬੋਲਣ ਦੀ ਆਗਿਆ ਨਾ ਹੋਵੇ।

ਕੇਸ ਕਿਉਂ ? ਦੋ ਚੰਗੇ ਰੁਆਬਦਾਰ ਨੌਜਵਾਨ ਰਾਵਲਪਿੰਡੀ ਜਾਂਦਿਆਂ ਮੇਰੇ ਪਾਸ ਆ ਕੇ ਬੈਠ ਗਏ ਤੇ ਗੱਲਾਂ ਕਰਨ ਲੱਗੇ। ਉਨ੍ਹਾਂ ਦੱਸਿਆ ਕਿ ਉਹ ਜਾਪਾਨ ਵਿੱਚ ਨੌਕਰੀ ਕਰ ਰਹੇ ਹਨ ਤੇ ਇੰਜੀਨੀਅਰ ਹਨ। ਮਾਪਿਆਂ ਰਿਸ਼ਤੇਦਾਰਾਂ ਨੂੰ ਮਿਲਣ ਆਏ ਹਨ। ਉਨ੍ਹਾਂ ਪੁੱਛਿਆ ਸਰਦਾਰ ਜੀ ਤੁਸੀਂ ਲੰਮੀ ਦਾੜ੍ਹੀ ਕਿਉਂ ਰੱਖੀ ਹੈ ? ਕੁਤਰਦੇ ਕਿਉਂ ਨਹੀਂ ? ਮੈਂ ਕਿਹਾ ਸਾਨੂੰ ਪੈਗੰਬਰ ਦਾ ਹੁਕਮ ਹੈ ਕਿ ਕੁਤਰਨੀ ਨਹੀਂ। ਉਸ ਪੁੱਛਿਆ ਪਰ ਇਸਦਾ ਫਾਇਦਾ ਕੀ ਹੈ ? ਮੈਂ ਕਿਹਾ ਫਾਇਦੇ ਦੀ ਗੱਲ ਛੱਡੋ ਸਗੋਂ ਨੁਕਸਾਨ ਕਈ ਹਨ। ਪਰ ਇਹ ਸਾਡੇ ਲਈ ਰੱਬੀ ਹੁਕਮ ਹੈ। ਉਹ ਫਿਰ ਕਹਿਣ ਲੱਗਾ ਜੇ ਫਾਇਦਾ ਨਹੀਂ ਤਾਂ ਰੱਬੀ ਹੁਕਮ ਕਿਵੇਂ ਹੋਇਆ ? ਮੈਂ ਕਿਹਾ ਮੇਰੇ ਲਈ ਕੀ ਫਾਇਦੇਮੰਦ ਹੈ ਕੀ ਨੁਕਸਾਨਦਾਇਕ ਇਹ ਮੇਰੇ ਮੁਰਸ਼ਦ ਨੂੰ ਪਤਾ ਹੈ। ਤੁਸੀਂ ਦੱਸੋ ਮਾਸ ਤਾਂ ਮਾਸ ਹੀ ਹੈ, ਤੁਸੀਂ ਹਲਾਲ ਕਰਕੇ ਖਾਂਦੇ ਹੋ, ਝਟਕਾ ਕਿਉਂ ਨਹੀਂ ਖਾਂਦੇ ? ਉਨ੍ਹਾਂ ਕਿਹਾ ਡਾਕਟਰਾਂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਅਜਿਹਾ ਮੀਟ ਸਿਹਤ ਲਈ ਵਧੇਰੇ ਚੰਗਾ ਹੈ। ਮੈਂ ਕਿਹਾ ਤੁਹਾਡੇ ਵਰਗੇ ਕਈ ਪਾਗਲ ਸਿੱਖ ਸਾਡੇ ਵਿੱਚ ਵੀ ਹਨ ਜੋ ਮੈਂ ਇਹ ਕਹਿੰਦੇ ਸੁਣੇ ਹਨ ਕਿ ਵਾਲ ਇਸ ਕਰਕੇ ਰੱਖਣੇ ਜ਼ਰੂਰੀ ਹਨ ਕਿ ਡਾਕਟਰਾਂ ਨੇ ਵੀ ਇਹ ਸਾਬਤ ਕਰ ਦਿੱਤਾ ਹੈ ਕਿ ਇਹ ਆਦਮੀ ਨੂੰ ਸਿਹਤਮੰਦ ਰੱਖਦੇ ਹਨ। ਅਸੀਂ ਤੁਸੀਂ ਆਪਣੀ ਆਪਣੀ ਪਸੰਦ ਦੇ ਡਾਕਟਰ ਰੱਖੇ ਹੋਏ ਹਨ। ਫ਼ਰਜ਼ ਕਰੋ ਕੁੱਲ ਦੁਨੀਆ ਦੇ ਡਾਕਟਰ ਇਹ ਸਾਬਤ ਕਰ ਦੇਣ ਕਿ ਹਲਾਲ ਕਰਕੇ ਖਾਧਾ ਮਾਸ ਸਿਹਤ ਲਈ ਹਾਨੀਕਾਰਕ ਹੈ ਤਾਂ ਤੁਸੀਂ ਝਟਕਾ ਖਾ ਲਉਗੇ ? ਜਾਂ ਜੇ ਡਾਕਟਰ ਇਹ ਐਲਾਨ ਕਰ ਦੇਣ ਕਿ ਵਾਲ ਰੱਖਣ ਨਾਲ ਬਿਮਾਰੀਆਂ ਲੱਗਣਗੀਆਂ ਤਾਂ ਕੀ ਮੈਂ ਕੇਸ ਨਹੀਂ ਰੱਖਾਂਗਾ ?

**ਕਰੰਸੀ**: ਇਕ ਬੰਦਾ ਮੈਨੂੰ ਕਹਿਣ ਲੱਗਾ ਜੀ ਤੁਹਾਡੇ ਪਾਸ ਕੋਈ ਭਾਰਤੀ ਨੋਟ ਹੈ ? ਮੈਂ ਕਦੀ ਤੁਹਾਡੀ ਕਰੰਸੀ ਨਹੀਂ ਦੇਖੀ। ਮੈਂ ਜੇਬਾਂ ਫੋਲੀਆਂ ਤਾਂ ਦੋ ਰੁਪੈ ਦਾ ਨੋਟ ਨਿਕਲ ਆਇਆ ਜੋ ਮੈਂ ਉਸ ਨੂੰ ਦੇ ਦਿੱਤਾ। ਦੇਖ ਕੇ ਕਹਿਣ ਲੱਗਾ ਮੈਂ ਆਪਣੇ ਬੱਚਿਆਂ ਨੂੰ ਦਿਖਾਣਾ ਚਾਹੁੰਦਾ ਹਾਂ। ਲੈ ਜਾਵਾਂ ਜੀ ? ਮੈਂ ਕਿਹਾ ਖ਼ੁਸ਼ੀ ਨਾਲ। ਉਸਨੇ ਨੋਟ ਜੇਬ ਵਿੱਚ ਪਾ ਲਿਆ ਅਤੇ ਜਦੋਂ ਉਸਦਾ ਟਿਕਾਣਾ ਆਇਆ, ਖ਼ੁਦਾ ਹਾਫ਼ਿਜ਼ ਆਖ ਕੇ ਉੱਤਰ ਗਿਆ। ਥੋੜ੍ਹੀ ਦੇਰ ਬਾਅਦ ਇਕ ਹੋਰ ਮੁਸਲਮਾਨ ਮੇਰੇ ਪਾਸ ਆ ਕੇ ਮੈਨੂੰ ਦੋ ਰੁਪੈ ਦਾ ਪਾਕਿਸਤਾਨੀ ਨੋਟ ਫੜਾਉਣ ਲੱਗਿਆ ਕਹਿਣ ਲੱਗਾ– ਜੀ ਉਹ ਬੰਦਾ ਗੱਲਾਂ ਗੱਲਾਂ ਵਿੱਚ ਕਿਤੇ ਭੁੱਲ ਗਿਆ, ਵਰਨਾ ਉਸਨੂੰ ਚਾਹੀਦਾ ਸੀ ਤੁਹਾਥੋਂ ਦੋ ਭਾਰਤੀ ਰੁਪੈ ਲੈ ਕੇ ਸਾਡੇ ਦੋ ਰੁਪੈ ਦੇ ਕੇ ਜਾਂਦਾ। ਤੁਸੀਂ ਮੇਰੇ ਤੋਂ ਲੈ ਲਉ। ਮੈਂ ਉਹਨੂੰ ਦੋ ਦਾ ਨੋਟ ਵਾਪਸ ਜੇਬ ਵਿੱਚ ਪਾਉਣ ਲਈ ਕਿਹਾ ਅਤੇ ਆਖਿਆ– ਖ਼ਾਨ ਸਾਹਿਬ ਜੇ ਅਸੀਂ ਖ਼ੁਰਦਬੀਨ ਨਾਲ ਚੀਜ਼ਾਂ ਦੇਖਣ ਲੱਗ ਪਏ, ਫਿਰ ਬਹੁਤੀ ਦੂਰ ਤਾਰੇ ਦੇਖਣ ਦੀ ਤਾਕਤ ਗੁਆ ਬੈਠਾਂਗੇ। ਉਹ ਮੰਨ ਗਿਆ। ਪਰ ਉਸਦੇ ਇਸ ਕੰਮ ਤੋਂ ਪਰਤੱਖ ਸੀ ਕਿ ਉਹ ਆਪਣੇ ਵਤਨ ਸੰਬੰਧੀ ਵਿਦੇਸ਼ੀ ਦੇ ਮਨ ਵਿੱਚ ਗਲਤ ਪ੍ਰਭਾਵ ਪੈ ਜਾਣ ਬਾਰੇ ਚਿੰਤਿਤ ਸੀ; ਰੱਬ ਸਾਡੇ ਲੋਕਾਂ ਨੂੰ ਵੀ ਅਜਿਹਾ ਫਿਕਰ ਬਖ਼ਸ਼ੇ।

**ਜੀ ਕਹੋ ਜੀ ਕਹਾਉ**: ਪਿੰਡ ਵਿਚ ਮੈਨੂੰ ਪੁੱਛਿਆ– ਜੀ ਕਿਸੇ ਨੇ ਬਦਸਲੂਕੀ ਤਾਂ ਨਹੀਂ ਕੀਤੀ ? ਮੈਂ ਕਿਹਾ ਨਹੀਂ, ਹਰ ਥਾਂ ਮਿਠਾ ਬੋਲ ਸੁਣਨ ਨੂੰ ਮਿਲਿਆ। ਉਸ ਕਿਹਾ ਅੱਲਾ ਦਾ ਸ਼ੁਕਰ ਹੈ ਜੀ। ਮੇਰੇ ਨਾਲ ਬੈਠਾ ਜੁਆਨ ਸਿੱਖ ਕਹਿਣ ਲੱਗਾ ਜੀ ਅਸੂਲ ਹੈ ਕਿ ਜੀ ਕਹੋ ਜੀ ਕਹਾਉ। ਮੇਜ਼ਬਾਨ ਕਹਿਣ ਲੱਗਾ ਇਹ ਅਸੂਲ ਨਹੀਂ ਹੈ ਜੀ, ਇਹ ਤਾਂ ਦੁਕਾਨਦਾਰੀ ਹੋ ਗਈ। ਅਹਿ ਫੜੋ ਜੀ ਤੇ ਲਿਆਉ ਹੁਣ ਸਾਨੂੰ ਫੜਾਉ ਜੀ। ਸਰਦਾਰ ਜੀ ਇਖ਼ਲਾਕ ਵੀ ਕੋਈ ਚੀਜ਼ ਹੋਂਦੀ ਏ ਕਿ ਨਹੀਂ ? ਤੁਸੀਂ ਸਾਨੂੰ ਜੀ ਨਾ ਆਖੋ। ਅਸੀਂ ਫਿਰ ਵੀ ਆਖਾਂਗੇ। ਅਜ਼ਮਾਇਸ਼ ਚੰਗੀ ਨਹੀਂ, ਪਰ ਬੇਸ਼ੱਕ ਅਜ਼ਮਾ ਲੈਣਾ ਜੀ।

**ਅਗਲਾ ਸ਼ਿਕਾਰ ਇਸਲਾਮ**: ਖੋਖੇ ਦੇ ਬਾਹਰ ਬੈਠੇ ਚਾਹ ਪੀ ਰਹੇ ਸਾਂ। ਮੈਂ ਨਾਲ ਬੈਠੇ ਚਾਹ ਪੀ ਰਹੇ ਮੁਸਲਮਾਨ ਨੂੰ ਪੁੱਛਿਆ ਕਿ ਮੈਨੂੰ ਇੱਥੇ ਜਾਪਾਨੀ ਚੀਜ਼ਾਂ ਵਧੀਕ ਦਿਖਾਈ ਦੇ ਰਹੀਆਂ ਨੇ, ਅਮਰੀਕਨ ਚੀਜ਼ਾਂ ਕਿਉਂ ਨਹੀਂ ? ਉਹ ਅਮਰੀਕਾ ਉੱਤੇ ਵਰ੍ਹ ਪਿਆ, ਕਹਿਣ ਲੱਗਾ– ਅਮਰੀਕਾ ਦੀ ਅੱਖ ਮੈਲੀ ਏ ਭਰਾ। ਪਹਿਲਾ ਸ਼ਿਕਾਰ ਉਹਦਾ ਕਮਿਊਨਿਜ਼ਮ ਸੀ। ਉਹਨੇ ਰੂਸ ਤੋੜ ਦਿੱਤਾ ਤੇ ਕਮਿਊਨਿਜ਼ਮ ਕਿੱਲੀ ਉੱਤੇ ਟੰਗ ਦਿੱਤਾ। ਹੁਣ ਉਹਦਾ ਅਗਲਾ ਸ਼ਿਕਾਰ ਇਸਲਾਮ ਹੈ, ਕਾਫ਼ਰ ਦੀ ਨਿਗਾਹ ਇਸਲਾਮ ਉੱਤੇ ਟਿਕ ਗਈ ਏ। ਮੈਂ ਕਿਹਾ ਜਦੋਂ ਉਹ ਕਮਿਊਨਿਜ਼ਮ ਨੂੰ ਮਾਰ ਰਿਹਾ ਸੀ ਉਦੋਂ ਮੋਮਿਨ ਸੀ, ਅੱਜ ਕਾਫ਼ਰ ਹੈ। ਉਹ ਬੋਲਿਆ– ਉਦੋਂ ਵੀ ਕਾਫ਼ਰ ਸੀ ਜੀ, ਦੇਖਣ ਨੂੰ ਮੋਮਿਨ ਲਗਦਾ ਸੀ। ਉਹੋ ਕਾਫਰ ਸਭ ਤੋਂ ਵਧੀਕ ਖ਼ਤਰਨਾਕ ਹੋਂਦਾ ਏ ਜੀ ਜਿਹੜਾ ਮੋਮਿਨ

ਲਗਦਾ ਹੋਵੇ। ਅਸੀਂ ਦੋਵੇਂ ਖੂਬ ਹੱਸੇ।

**ਖ਼ਾਲਿਸਤਾਨੀ ਨੌਜੁਆਨ**: ਕਿਸੇ ਸਟੇਜ ਉੱਤੇ ਖਾਲਿਸਤਾਨ ਦੀਆਂ ਤਕਰੀਰਾਂ ਨਹੀਂ ਹੋਈਆਂ, ਕੇਵਲ ਲਾਹੌਰ ਦੀਆਂ ਸਰਾਵਾਂ ਵਿੱਚ ਕੁਝ ਨੌਜਵਾਨ ਖਾਲਿਸਤਾਨ ਦੇ ਪੈਫਲਿਟ ਵੰਡਦੇ ਮਿਲੇ। ਕੁਝ ਖਾੜਕੂ ਸ਼ਹੀਦਾਂ ਦੀਆਂ ਫੋਟੋਆਂ ਦੇ ਇਸ਼ਤਿਆਰ ਸਨ ਤੇ ਵਿੱਚ ਵਿੱਚ ਗਜਿੰਦਰ ਸਿੰਘ ਦੀਆਂ ਕਵਿਤਾਵਾਂ। ਉਹ ਆਪਸ ਵਿੱਚ ਗੱਲਾਂ ਬਾਤਾਂ ਰਾਹੀਂ ਲੋਕਾਂ ਨੂੰ ਖਾਲਿਸਤਾਨ ਦੀ ਹਮਾਇਤ ਲਈ ਆਖਦੇ ਫਿਰਦੇ ਸਨ। ਪਤਾ ਨਹੀਂ ਸਹੀ ਕਿ ਗਲਤ, ਕੁਝ ਕੈਨੇਡਾ ਤੋਂ ਆਏ ਦਸ ਰਹੇ ਸਨ, ਕੁਝ ਇੰਗਲੈਂਡ ਤੋਂ ਆਏ ਦਸਦੇ ਸਨ। ਮੈਂ ਉਨ੍ਹਾਂ ਨੂੰ ਸਮਝਾਇਆ ਕਿ ਤੁਸੀਂ ਆਪਣਾ ਵਕਤ ਜ਼ਾਇਆ ਕਰਦੇ ਲਗਦੇ ਹੋ ਕਿਉਂਕਿ ਅਸੀਂ ਯਾਤਰੀ ਹਿੰਦੁਸਤਾਨੀ ਹਾਂ। ਸਰਕਾਰ ਨੂੰ ਜਦੋਂ ਪੂਰੀ ਤਸੱਲੀ ਹੋ ਗਈ ਕਿ ਅਸੀਂ ਖ਼ਾਲਿਸਤਾਨੀ ਨਹੀਂ ਹਾਂ ਤਦ ਸਾਨੂੰ ਇੱਥੇ ਆਣ ਦੀ ਆਗਿਆ ਮਿਲੀ ਹੈ।

ਇਕ ਜੁਆਨ ਕ੍ਰੋਧਿਤ ਹੋ ਕੇ ਬੋਲਿਆ, ਤੁਸੀਂ ਸਿੱਖ ਹੋ ਕੇ ਖਾਲਿਸਤਾਨ ਦੀ ਹਮਾਇਤ ਡਟ ਕੇ ਕਿਉਂ ਨਹੀਂ ਕਰਦੇ ? ਮੈਂ ਉਸਨੂੰ ਕਹਾਣੀ ਸੁਣਾਈ। ਬਾਜ਼ ਅਤੇ ਮੁਰਗੇ ਦੀ ਕਹਾਣੀ।

**ਬਾਜ਼ ਅਤੇ ਮੁਰਗਾ**: ਕਹਾਣੀ ਇਉਂ ਹੈ ਕਿ ਜੱਟ ਨੇ ਇਕ ਬਾਜ਼ ਪਾਲਿਆ ਹੋਇਆ ਸੀ ਤੇ ਇਕ ਮੁਰਗਾ। ਜਦੋਂ ਵੀ ਇਸ਼ਾਰਾ ਕਰਕੇ ਬਾਜ਼ ਨੂੰ ਬੁਲਾਉਂਦਾ, ਬਾਜ਼ ਕਦੀ ਉਸਦੇ ਸਿਰ ਤੇ, ਕਦੀ ਮੋਢਿਆਂ ਤੇ ਅਤੇ ਕਦੀ ਉਂਗਲ ਤੇ ਆ ਕੇ ਬੈਠ ਜਾਂਦਾ। ਮੁਰਗੇ ਨੂੰ ਬਾਰ ਬਾਰ ਬੁਲਾਂਦਾ ਉਹ ਫਿਰ ਵੀ ਉਸਦੇ ਨੇੜੇ ਨਾ ਜਾਂਦਾ। ਬਾਜ਼ ਨੂੰ ਮੁਰਗੇ ਉੱਤੇ ਕ੍ਰੋਧ ਆਇਆ। ਉਸਨੇ ਮੁਰਗੇ ਨੂੰ ਕਿਹਾ– ਮਾਲਕ ਸਾਨੂੰ ਏਨਾ ਪਿਆਰ ਕਰਦਾ ਹੈ, ਫਿਰ ਵੀ ਤੂੰ ਉਸਦੇ ਬੁਲਾਣ ਤੇ ਨਹੀਂ ਜਾਂਦਾ। ਉਹ ਖਾਣ ਨੂੰ ਦਿੰਦਾ ਹੈ, ਉਸਨੇ ਸਾਡੇ ਲਈ ਸੁਹਣੇ ਖੁਡੇ ਬਣਾਏ ਹੋਏ ਹਨ। ਤੂੰ ਨਾਸ਼ੁਕਰਾ ਹੈਂ। ਉਸ ਦੇ ਇਸ਼ਾਰੇ ਤੇ ਉਸ ਪਾਸ ਨਹੀਂ ਜਾਂਦਾ। ਮੁਰਗੇ ਨੇ ਕਿਹਾ– ਤੂੰ ਉਸਦੇ ਇਕੋ ਇਸ਼ਾਰੇ ਤੇ ਇਸ ਕਰਕੇ ਚਲਾ ਜਾਂਦਾ ਹੈਂ ਕਿਉਂਕਿ ਤੂੰ ਕਦੀ ਬਾਜ਼ਾਂ ਨੂੰ ਤੜਕੇ ਲੱਗਦੇ ਨਹੀਂ ਤੱਕੇ। ਮੈਂ ਮੁਰਗਿਆਂ ਨੂੰ ਤੜਕੇ ਲਗਦੇ ਦੇਖੇ ਹਨ। ਜੇ ਕਦੀ ਤੂੰ ਕਿਸੇ ਬਾਜ਼ ਨੂੰ ਇਕ ਦਫ਼ਾ ਤੜਕਾ ਲਗਦਾ ਦੇਖ ਲਏਂ, ਜੱਟ ਦਾ ਘਰ ਤਾਂ ਕੀ ਦੇਸ਼ ਛੱਡ ਜਾਏਂ।

**ਤੀਰਥ ਯਾਤਰਾ ਦਾ ਮੰਤਵ**: ਭਾਵੇਂ ਮੁਸਲਮਾਨਾਂ ਦਾ ਹੱਜ ਹੋਏ ਜਾਂ ਹਿੰਦੂਆਂ ਦੀ ਤੀਰਥ ਯਾਤਰਾ, ਇਹ ਇਸ ਕਰਕੇ ਸ਼ੁਰੂ ਹੋਏ ਕਿ ਇਕ ਧਰਮ ਦੇ ਮੁਰੀਦ ਇਕ ਦੂਜੇ ਦੇ ਦੁੱਖਾਂ ਵਿੱਚ ਭਾਈਵਾਲ ਹੋ ਕੇ ਇਕ ਦੂਜੇ ਦੇ ਨੇੜੇ ਆਉਣ, ਸਿਹਤਮੰਦ ਸਮਾਜ ਉਸਰੇ। ਪਰ ਸਿੱਖਾਂ ਵਿੱਚ ਅਜੀਬ ਹਵਸ, ਕਰੋਧ ਅਤੇ ਹੰਕਾਰ ਦੇਖਿਆ ਤੇ ਵਿਦੇਸ਼ ਵਿੱਚ ਵੀ ਜਲਵਾਨੁਮਾ ਰਿਹਾ। ਮੈਂ ਦੱਸ ਆਇਆ ਹਾਂ ਕਿ ਜਿਹੜੇ ਸਿੱਖ ਯਾਤਰਾ ਉੱਤੇ ਗਏ ਉਹ

ਚੁਣੇ ਹੋਏ ਸਨ, ਯਾਨੀ ਕਿ ਉਨ੍ਹਾਂ ਨੂੰ ਸਿੱਖ ਕੌਮ ਦੇ ਹੀਰੇ ਕਹਿਣਾ ਚਾਹੀਦਾ ਹੈ। ਕੌਮ ਦੇ ਹੀਰੇ ਸਾਦੀਆਂ ਰੋਟੀਆਂ ਦਾਲਾਂ ਉੱਤੇ ਜਾਨਵਰਾਂ ਵਾਂਗ ਟੁਟ ਟੁਟ ਕੇ ਪੈਂਦੇ ਹੋਣ ਤਾਂ ਫਿਰ ਸਾਡੇ ਵਰਗਿਆਂ ਬੰਦਿਆਂ ਦਾ, ਜਿਹੜੇ ਕਿ ਕੌਮ ਦੇ ਰੀਠੇ ਹਨ, ਕੀ ਬਣੇਗਾ ? ਅਠਾਰ੍ਹਵੀਂ ਸਦੀ ਵਿੱਚ ਕਈ ਦਿਨਾਂ ਤੋਂ ਭੁੱਖੇ ਇਕ ਸਿੱਖ ਨੂੰ ਜੇ ਕਿਧਰਿਉਂ ਇਕ ਰੋਟੀ ਮਿਲ ਜਾਂਦੀ, ਉਹ ਜੈਕਾਰਾ ਛੱਡ ਕੇ ਐਲਾਨ ਕਰਦਾ ਗੁਰੂ ਦਾ ਅਟੁੱਟ ਲੰਗਰ ਵਰਤਣ ਲੱਗਿਆ ਹੈ। ਲੋੜਵੰਦ ਮਾਈ ਭਾਈ ਹਾਜ਼ਰ ਹੋਣ ਜੀ। ਸਿੱਖਾਂ ਦੇ ਇਸ ਸਿਦਕ ਅਤੇ ਤਿਆਗ ਉੱਤੇ ਖ਼ੁਸ਼ ਹੋ ਕੇ ਰੱਬ ਨੇ ਵਿਸ਼ਾਲ ਦੇਸ਼ ਦੀ ਤਾਕਤਵਰ ਬਾਦਸ਼ਾਹਤ ਮਹਾਰਾਜਾ ਰਣਜੀਤ ਸਿੰਘ ਵੇਲੇ ਬਖ਼ਸ਼ ਦਿੱਤੀ ਸੀ। ਰਾਜ ਉਹੀ ਕਰੇਗਾ ਜੋ ਰਾਜ ਕਰਨ ਦਾ ਅਧਿਕਾਰੀ ਹੋਏਗਾ।

ਜੇ ਸ਼੍ਰੋਮਣੀ ਕਮੇਟੀ ਸਿੱਖਾਂ ਦੀ ਯਾਤਰਾ ਦੌਰਾਨ ਸਹੀ ਪ੍ਰਬੰਧ ਕਰਨ ਦੇ ਸਮਰੱਥ ਨਹੀਂ ਤਾਂ ਤੁਰੰਤ ਇਹ ਯਾਤਰਾਵਾਂ ਬੰਦ ਹੋਣੀਆਂ ਚਾਹੀਦੀਆਂ ਹਨ। ਇਨ੍ਹਾਂ ਦਾ ਲਾਭ ਕੋਈ ਨਹੀਂ, ਨੁਕਸਾਨ ਬਹੁਤ ਹਨ।

**ਮਹਿਮਾਨਾਂ ਨੂੰ ਵਿਦਾਇਗੀ**: ਜਿਸ ਦਿਨ ਦੇਸ਼ ਵਾਪਸ ਆਉਣਾ ਸੀ ਉਸ ਤੋਂ ਇਕ ਦਿਨ ਪਹਿਲਾਂ ਦੀ ਸ਼ਾਮ ਨੂੰ ਪਾਕਿਸਤਾਨ ਸਰਕਾਰ ਨੇ ਵਧੀਆ ਕਲਾਕਾਰ ਸਿੱਖਾਂ ਦੇ ਮਨੋਰੰਜਨ ਲਈ ਮੰਗਵਾਏ। ਕਈਆਂ ਨੂੰ ਅਸੀਂ ਕੈਸਟਾਂ ਵਿੱਚ ਸੁਣਦੇ ਤੇ ਟੀ.ਵੀ. ਵਿੱਚ ਦੇਖਦੇ ਹਾਂ। ਉਨ੍ਹਾਂ ਨੇ ਗੀਤ, ਲਤੀਫੇ, ਗ਼ਜ਼ਲਾਂ ਤੇ ਹੋਰ ਬੜੇ ਸੁਹਣੇ ਸੁਹਣੇ ਪ੍ਰੋਗਰਾਮ ਦਿੱਤੇ। ਇਹ ਪ੍ਰੋਗਰਾਮ ਚੰਗਾ ਚੱਲ ਰਿਹਾ ਸੀ ਕਿ ਸਿੱਖਾਂ ਨੇ ਸਟੇਜ ਉੱਤੇ ਚੜ੍ਹ ਚੜ੍ਹ ਕੇ ਗਾਉਣ ਵਾਲੀਆਂ ਕੁੜੀਆਂ ਨੂੰ ਪੈਸੇ ਦੇਣੇ ਸ਼ੁਰੂ ਕਰ ਦਿੱਤੇ। ਥੋੜ੍ਹੀ ਦੇਰ ਬਾਅਦ ਪ੍ਰਕਾਸ਼ ਕੀਤੇ ਦਾਹੜਿਆਂ ਅਤੇ ਕਿਰਪਾਨਾਂ ਪਹਿਨੇ ਕੁਝ ਸਿੱਖ ਨੱਚਣ ਲੱਗ ਪਏ ਅਤੇ ਨਚਦੇ ਨਚਦੇ ਸਟੇਜ ਉੱਤੇ ਵੀ ਜਾ ਚੜ੍ਹੇ। ਪਾਕਿਸਤਾਨੀ ਕਲਾਕਾਰਾਂ ਨੇ ਪ੍ਰੋਗਰਾਮ ਬੰਦ ਕਰ ਦਿੱਤਾ ਤੇ ਕਿਹਾ ਲਉ ਜੀ, ਤੁਸੀਂ ਤਾਂ ਗਾਉਣਾ ਵੀ ਜਾਣਦੇ ਹੋ ਤੇ ਨੱਚਣਾ ਵੀ, ਇਸ ਕਰਕੇ ਸਾਡਾ ਹੁਣ ਹੋਰ ਏਥੇ ਕੀ ਕੰਮ। ਇਹ ਆਖ ਉਹ ਚਲੇ ਗਏ। ਇਨ੍ਹਾਂ ਗੱਲਾਂ ਤੋਂ ਇਹੋ ਨਤੀਜਾ ਕੱਢਾਂਗੇ ਕਿ ਅਸੀਂ ਉੱਨਤ ਲੋਕ ਹਾਂ ਅਤੇ ਪਾਕਿਸਤਾਨੀ ਪਛੜੇ ਹੋਏ ਹਨ!

# ਵਿਸ਼ਵ ਸਿੱਖ ਸੰਮੇਲਨ 1995

ਖਾਹਮਖਾਹ ਕਿੰਤੂ ਪ੍ਰੰਤੂ ਕਰਨਾ, ਸ਼ੱਕ ਕਰਨਾ, ਸਿੱਖਾਂ ਦੀ ਆਦਤ ਨਹੀਂ। ਉਨ੍ਹਾਂ ਦਾ ਦਿਲ ਦਿਮਾਗ ਸਾਫ਼, ਨਿਰਮਲ ਤੇ ਸਵੱਛ ਹੁੰਦਾ ਹੈ। ਮੈਂ ਤਾਂ ਸਿੱਖ ਲੀਡਰਾਂ ਉੱਤੇ ਸ਼ੱਕ ਨਹੀਂ ਕਰਾਂਗਾ ਭਾਵੇਂ ਮਰਵਾ ਦੇਣ। ਨਾਗਸੈਨ ਨੂੰ ਮੇਰੀ ਇਹ ਹੀਰੋ-ਵਰਸ਼ਿਪ ਅੱਛੀ ਨਹੀਂ ਲੱਗੀ ਤੇ ਕਿਹਾ- ਧਰਮ ਸੰਮੇਲਨਾਂ ਵਿਚ ਇਹ ਰਾਜਨੀਤੀ ਕਰਦੇ ਹੁੰਦੇ ਹਨ ਕਿਉਂਕਿ ਇਨ੍ਹਾਂ ਅਨੁਸਾਰ ਇਹੋ ਮੀਰੀ ਪੀਰੀ ਦਾ ਸਿਧਾਂਤ ਹੈ।

**ਜਗਮੀਤ ਸਿੰਘ ਬਰਾੜ**: ਦਰਬਾਰ ਸਾਹਿਬ ਵੱਲ ਜਾਂਦੇ ਰਸਤੇ ਵਿਚ ਦੇਖਿਆ, ਕੁੱਝ ਗੱਡੀਆਂ ਕਾਂਗਰਸ ਪਾਰਟੀ ਦੇ ਬੈਨਰ ਲਾਈ ਖਲੋਤੀਆਂ ਸਨ ਤੇ ਕਾਂਗਰਸੀ ਇੱਧਰ ਉਧਰ ਫਿਰ ਰਹੇ ਸਨ। ਭਾਰੀ ਪੁਲੀਸ ਫੋਰਸ ਇਸ ਤਰ੍ਹਾਂ ਜਿਵੇਂ ਦਫਾ ਚੁਤਾਲੀ ਤੋੜਨ ਵਾਲਿਆਂ ਉਤੇ ਲਾਠੀ ਚਾਰਜ ਕਰੇਗੀ। ਖਿਆਲ ਆਇਆ ਕਾਂਗਰਸੀ ਵਰਕਰ ਸਿੱਖ ਸੰਮੇਲਨ ਰੋਕਣ ਲਈ ਗ੍ਰਿਫਤਾਰੀ ਦੇਣਗੇ ਕਿਉਂਕਿ ਕਾਂਗਰਸ ਦਾ ਖਿਆਲ ਹੈ ਸਿੱਖ ਇਕੱਠੇ ਹੋ ਗਏ ਤਾਂ ਖਾੜਕੂ ਫਿਰ ਪੁਰਾਣੇ ਕੰਮੀ ਲੱਗ ਜਾਣਗੇ। ਪੁੱਛਣ ਉਤੇ ਪਤਾ ਲੱਗਾ- ਇਹ ਤਿਵਾੜੀ ਕਾਂਗਰਸ ਹੈ ਤੇ ਜਗਮੀਤ ਸਿੰਘ ਬਰਾੜ ਜਥਾ ਲੈ ਕੇ ਸੰਮੇਲਨ ਵਿਚ ਸ਼ਾਮਲ ਹੋਣ ਲਈ ਜਾ ਰਿਹਾ ਹੈ। ਇਹ ਜਥਾ ਤੁਰ ਪਿਆ। ਨਾਲ ਨਾਲ ਮੈਂ ਦੇਖਿਆ ਉਹ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਬੁਲਾ ਰਹੇ ਸਨ। ਪਿੰਡ ਨਿੱਕੇ ਹੁੰਦਿਆਂ ਰਾਮਲੀਲਾ ਦੇਖਣ ਜਾਂਦੇ। ਜਦੋਂ ਦਰਸ਼ਕਾਂ ਨੂੰ ਨੀਂਦ ਆਉਣ ਲਗਦੀ ਸਟੇਜ ਉਤਲਾ ਬੰਦਾ ਜੈਆਂ ਬੁਲਾਉਣ ਲਗਦਾ- ਬੋਲ ਸੀਆਪਤਿ ਰਾਮਚੰਦਰ ਕੀ ਜੈ। ਬੋਲ ਧਰਤੀ ਮਾਤਾ ਕੀ ਜੈ। ਬੋਲ ਗਊਮਾਤਾ ਕੀ ਜੈ। ਲੋਕ ਚੱਜ ਨਾਲ ਜੈਆਂ ਦਾ ਜਵਾਬ ਨਾ ਦੇਂਦੇ ਤਾਂ ਉਹ ਆਖਦਾ- ਲਉ ਫਿਰ ਹੁਣ ਮੈਂ ਜੈਕਾਰਾ ਛੱਡਣ ਲੱਗਾ ਹਾਂ- ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ। ਲੋਕ ਹੱਸਦੇ ਤੇ ਜੈਕਾਰੇ ਦਾ ਜਵਾਬ ਦਿੰਦੇ। ਜੈਆਂ ਵਿਚ ਜੈਕਾਰਾਂ ਕੁਝ ਅਜੀਬ ਲਗਦਾ। ਉਵੇਂ ਹੀ ਕਾਂਗਰਸੀ ਟੋਪੀਆਂ ਅਤੇ ਖੱਦਰਧਾਰੀਆਂ ਦੇ ਜਥੇ ਵਿਚ ਜੈਕਾਰਾਂ ਕੁੱਝ ਅਜੀਬ ਲੱਗਿਆ। ਲੱਗਿਆ ਜਿਵੇਂ ਝੂਠ ਬੋਲ ਰਹੇ ਹਨ। ਪਰ ਬਰਾੜ ਦੇ ਜਥੇ ਨੇ ਸੰਗਤ ਵਿਚ ਮਿਠਾਸ ਪੈਦਾ ਕੀਤੀ। ਉਹ ਸਟੇਜ ਤੋਂ ਬੋਲਿਆ, ਮੈਂ ਸਭ ਤੋਂ ਪਹਿਲਾ ਸ੍ਰੀ ਅਕਾਲ ਤਖਤ ਸਾਹਿਬ, ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਿੱਖ ਧਰਮ ਦੀਆਂ ਸਰਬਉੱਚ ਸੰਸਥਾਵਾਂ ਮੰਨਦਾ ਹੋਇਆ ਇਨ੍ਹਾਂ ਅੱਗੇ ਸਿਰ ਝੁਕਾਉਂਦਾ

ਹਾਂ ਤੇ ਹਮੇਸ਼ਾਂ ਇਨ੍ਹਾਂ ਦੀ ਸਰਉੱਚਤਾ ਮੰਨਦਾ ਰਹਾਂਗਾ। ਮੇਰਾ ਮਨ ਪ੍ਰਸੰਨ ਹੋ ਰਿਹਾ ਸੀ ਤਾਂ ਨਾਗਸੈਨ ਬੋਲਿਆ- ਆਪ੍ਰੇਸ਼ਨ ਬਲੂਸਟਾਰ ਤੋਂ ਥੋੜੇ ਦਿਨ ਪਹਿਲਾਂ ਰਾਜੀਵ ਗਾਂਧੀ ਚੰਡੀਗੜ੍ਹ ਆਇਆ ਸੀ ਤੇ ਉਸਨੇ ਪੱਤਰਕਾਰਾਂ ਨੂੰ ਕਿਹਾ ਸੀ 'ਸ੍ਰੀ ਜਰਨੈਲ ਸਿੰਘ ਭਿੰਡਰਾਂਵਾਲਾ ਤੋਂ ਧਾਰਮਿਕ ਸ਼ਖਸੀਅਤ ਹੈਂ। ਵੋ ਤੋਂ ਸੰਤ ਹੈਂ, ਧਰਮ ਪਰਚਾਰ ਕਰ ਰਹੇ ਹੈਂ ਜੋ ਅੱਛੀ ਬਾਤ ਹੈ।' ਨਾਗਸੈਨ ਨੇ ਮੇਰਾ ਮੂਡ ਖਰਾਬ ਕਰ ਦਿੱਤਾ। ਮੈਂ ਉਸ ਨੂੰ ਰੰਗ ਵਿਚ ਭੰਗ ਨਾ ਪਾਉਣ ਦੀ ਬੇਨਤੀ ਕੀਤੀ। ਜਗਮੀਤ ਸਿੰਘ ਕਿਸੇ ਕਾਂਗਰਸੀ ਪ੍ਰਧਾਨ ਮੰਤਰੀ ਨੂੰ ਦਰਬਾਰ ਸਾਹਿਬ ਉਪਰ ਹਮਲਾ ਨਹੀਂ ਕਰਨ ਦੇਵੇਗਾ। ਮੈਨੂੰ ਲਗਦਾ ਹੈ।

**ਸੁਰੱਖਿਆ ਪ੍ਰਬੰਧ:** ਰਿਹਾਇਸ਼ ਲੱਭ ਲਈ। ਆਪਣਾ ਸਾਮਾਨ ਕਮਰੇ ਵਿਚ ਟਿਕਾਉਣ ਲਈ ਅੰਦਰ ਲੰਘਣ ਲੱਗਾ ਤਾਂ ਤਕੜੀ ਪੁਲੀਸ ਫੋਰਸ ਨਾਲ ਟਾਕਰਾ ਹੋਇਆ। ਜਮ ਕੇ ਤਲਾਸ਼ੀ ਲਈ ਗਈ। ਵਿਦੇਸ਼ਾਂ ਤੋਂ ਆਏ ਸਿੱਖ ਤਲਾਸ਼ੀ ਦੇਣ ਵੇਲੇ ਔਖੇ ਸਨ। ਮੈਨੂੰ ਤਲਾਸ਼ੀ ਦੇਣ ਦੀ ਦੇਰ ਦੀ ਆਦਤ ਪੈ ਗਈ ਹੋਈ ਹੈ। ਮੈਨੂੰ ਤਾਂ ਸੜਕ ਤੇ ਤੁਰਦਿਆਂ ਜਾਂਦਿਆਂ ਸਿਪਾਹੀ ਦਿਸ ਜਾਵੇ ਤਾਂ ਮੈਂ ਲੱਤਾਂ ਚੌੜੀਆਂ ਅਤੇ ਬਾਹਵਾਂ ਉੱਚੀਆਂ ਕਰਕੇ ਖਲੋ ਜਾਂਦਾ ਹਾਂ। ਪੁਲਸ ਵਾਲਾ ਤਲਾਸ਼ੀ ਨਾ ਲਵੇ ਤਾਂ ਮੈਂ ਸਮਝਦਾ ਹਾਂ ਇਹ ਬਿਮਾਰ ਹੈ ਜਾਂ ਘਰੋਂ ਬੁਰੀ ਖਬਰ ਆਈ ਹੈ ਜਾਂ ਸਾਹਬ ਨੇ ਤਾਜ਼ੀਆਂ ਫਿਟਕਾਰਾਂ ਪਾਈਆਂ ਹਨ। ਤਲਾਸ਼ੀ ਲੈਂਦਿਆਂ ਕਦੀ ਕਦੀ ਵਿਦੇਸ਼ੀਆਂ ਦੇ ਸਰੀਰ ਦੇ ਕਿਸੇ ਗਲਤ ਅੰਗ ਉਤੇ ਜਦੋਂ ਇਨ੍ਹਾਂ ਦਾ ਹੱਥ ਲਗ ਜਾਂਦਾ ਤਾਂ ਯਾਤਰੂ ਭੜਕਦਾ- ਛਾਲ ਵੀ ਮਾਰ ਦਿੰਦਾ। ਸਿਪਾਹੀ ਫਿਰ ਪੁਚਕਾਰ ਲੈਂਦੇ। ਸਿਪਾਹੀ ਜਾਣ ਬੁੱਝ ਕੇ ਅਜਿਹੀ ਹਰਕਤ ਨਹੀਂ ਕਰਦੇ। ਕੇ.ਪੀ. ਐਸ. ਗਿੱਲ ਨੇ ਇਨ੍ਹਾਂ ਨੂੰ ਸਖਤ ਤਾੜਨਾ ਕੀਤੀ ਹੋਈ ਹੈ ਕਿ ਛੋਟੀ ਮੋਟੀ ਗਲਤੀ ਨਹੀਂ ਕਰਨੀ। ਵੱਡੀ ਗਲਤੀ ਇਨ੍ਹਾਂ ਤੋਂ ਸਹਿਜ ਸੁਭਾਅ ਹੋ ਜਾਂਦੀ ਹੈ। ਮੈਨੂੰ ਇਹ ਬੁਰੇ ਨਹੀਂ ਲਗਦੇ ਕਿਉਂਕਿ ਰਿਸ਼ਤੇ ਵਜੋਂ ਇਹ ਮੇਰੇ ਭਰਾ ਹੀ ਲਗਦੇ ਹਨ। ਸਾਡੇ ਹੀ ਹਨ ਇਹ ਵੀ ਤਾਂ। ਸੋ ਚੰਗੇ ਹਨ।

ਮੇਰੀ ਤਲਾਸ਼ੀ ਲੈਣ ਲਈ ਸਿਪਾਹੀ ਅੱਗੇ ਵਧਿਆ। ਸੱਜੇ ਪਾਸੇ ਬਿਜਲੀ- ਚਿਮਟਾ ਲਾਇਆ ਤਾਂ ਟੀਂ ਟੀਂ ਕੀਤੀ। ਚਾਬੀਆਂ ਸਨ। ਮੈਂ ਕੱਢ ਕੇ ਵਖਾ ਦਿੱਤੀਆਂ। ਲੱਕ ਦੇ ਖੱਬੇ ਪਾਸੇ ਚਿਮਟਾ ਫੇਰਿਆ ਤਾਂ ਟੀਂ ਟੀਂ ਦੀ ਆਵਾਜ਼ ਆਈ। ਇੱਧਰ ਕੀ ਹੈ? ਉਸਨੇ ਪੁੱਛਿਆ। ਮੈਂ ਕਿਹਾ ਕੁੱਝ ਨਹੀਂ। ਨਾਲ ਖਲੋਤੇ ਨੇ ਕਿਹਾ ਕਿਰਪਾਨ ਹੋਵੇਗੀ। ਯਾਰ ਜਾਣ ਦੇਹ। ਮੈਂ ਕਿਹਾ ਜਦੋਂ ਮੈਂ ਕਿਰਪਾਨ ਪਹਿਨੀ ਹੀ ਨਹੀਂ ਤਾਂ ਜੇ ਇਹ ਜਾਣ ਵੀ ਦਏਗਾ ਮੈਂ ਕਿਉਂ ਜਾਵਾਂ? ਮੈਨੂੰ ਦੱਸੋ, ਬਿਨਾਂ ਕਿਰਪਾਨ ਦੇ ਵੀ ਯੰਤਰ ਟੀਂ ਟੀਂ ਕਿਉਂ ਕਰ ਰਿਹਾ ਹੈ। ਮੈਂ ਡਰ ਗਿਆ ਸਾਂ। ਅੱਜ ਕੱਲ੍ਹ ਖਾੜਕੂ ਚਮੜੀ ਦੇ ਹੇਠਾਂ ਚੁਪ ਚੁਪੀਤੇ ਕੋਈ ਅਜਿਹੀ ਚੀਜ਼ ਲੁਕਾ ਦਿੰਦੇ ਹਨ ਕਿ ਪਤਾ ਨਹੀਂ ਲਗਦਾ, ਨਾ ਮਰਨ ਵਾਲੇ ਨੂੰ ਨਾ ਮਾਰਨ ਵਾਲੇ ਨੂੰ। ਮਰ ਜਾਣ ਨਾਲੋਂ ਮੈਂ ਪੜਤਾਲ ਕਰਵਾਉਣੀ ਠੀਕ ਸਮਝੀ। ਦੇਰ ਤੱਕ

ਪਤਾ ਨਾ ਲੱਗਾ ਚਿਮਟਾ ਆਵਾਜ਼ ਖੱਬੇ ਪਾਸੇ ਕਿਉਂ ਕਰ ਰਿਹਾ ਹੈ। ਕੁੱਝ ਦੇਰ ਬਾਦ ਮੇਰੇ ਧਿਆਨ ਵਿਚ ਆ ਗਿਆ ਕਿ ਸਿਪਾਹੀ ਨੇ ਸੱਜੇ ਹੱਥ ਵਿਚ ਚਿਮਟਾ ਫੜਿਆ ਹੋਇਆ ਹੈ ਤੇ ਖੱਬਾ ਹੱਥ ਜੋ ਮੇਰੇ ਲੱਕ ਦੁਆਲੇ ਵਲਦਾ ਹੈ ਉਸ ਉਤੇ ਉਸ ਦੀ ਘੜੀ ਬੰਨ੍ਹੀ ਹੋਈ। ਸਿਪਾਹੀ ਦੀ ਘੜੀ ਨਾਲ ਯੰਤਰ ਦਾ ਮਿਲਾਪ ਹੁੰਦਾ ਹੈ ਤਾਂ ਆਵਾਜ਼ ਆਉਂਦੀ ਹੈ। ਜਦੋਂ ਮੈਂ ਉਸਨੂੰ ਦੱਸ ਦਿੱਤਾ ਤਾਂ ਉਹ ਮੇਰੇ ਨਾਲ ਸਹਿਮਤ ਹੋ ਗਿਆ। ਇਸ ਤੋਂ ਮੈਂ ਇਹ ਸਿੱਟਾ ਕੱਢਿਆ ਕਿ ਅੰਮ੍ਰਿਤਸਰ ਜਿਲ੍ਹੇ ਦੇ ਸਿਪਾਹੀ ਕਦੀ ਕਦੀ ਸਹਿਮਤ ਹੋ ਜਾਂਦੇ ਹਨ। ਮੈਂ ਉਸਨੂੰ ਪੁੱਛਿਆ, 'ਕਦੀ ਜ਼ੈਡ ਸੀਕਿਊਰਟੀ ਵਿਚ ਰਹੇ ਲਗਦੇ ਹੋ।' ਖੁਸ਼ ਹੋ ਕੇ ਬੋਲਿਆ, 'ਸਾਰੇ ਪੇਪਰ ਪਾਸ ਕਰ ਲਏ ਹੋਏ ਹਨ। ਜਲਦੀ ਕਿਸੇ ਚੰਗੀ ਥਾਂ ਭੇਜ ਦੇਣਗੇ।' ਮੈਂ ਰੱਬ ਅੱਗੇ ਉਸ ਭਲੇਮਾਣਸ ਦੀ ਜ਼ਿੰਦਗੀ ਲਈ ਦੁਆ ਕੀਤੀ ਜਿਸ ਦੀ ਸੁਰੱਖਿਆ ਲਈ ਇਹ ਜਾ ਰਿਹਾ ਹੈ।

**ਧੋਬੀ ਦੀ ਵਿਦਿਆ:** ਯਾਦ ਆਇਆ ਕੱਪੜੇ ਮੈਲੇ ਹੋ ਗਏ ਹਨ। ਅਟੈਚੀ ਵਿਚਲੇ ਕੱਪੜੇ ਪਰੈਸ ਕਰਵਾ ਕੇ ਕਾਨਫਰੰਸ ਵਿਚ ਮੂੰਹ ਦਿਖਾਉਣ ਜੋਗਾ ਹੋ ਜਾਵਾਂਗਾ। ਧੋਬੀ ਦੀ ਰਿਹੜੀ ਲੱਭ ਲਈ। ਉਹ ਪੁਲੀਸ ਵਾਲਿਆਂ ਦੇ ਕੱਪੜੇ ਪਰੈਸ ਕਰ ਰਿਹਾ ਸੀ। ਮੈਨੂੰ ਅੱਧਾ ਘੰਟਾ ਰੁਕਣ ਲਈ ਕਿਹਾ। ਰੁਕਣਾ ਹੀ ਸੀ। ਦੋ ਕੱਪੜੇ ਪਰੈਸ ਕਰਵਾ ਕੇ ਦੋ ਰੁਪਏ ਦਿੱਤੇ ਤਾਂ ਉਹ ਕਹਿਣ ਲੱਗਾ- ਦੋ ਰੁਪਏ ਹੋਰ ਦਿਉ। ਮੈਂ ਕਿਹਾ- ਨਾ ਭਾਈ। ਰੁਪਿਆ ਕੱਪੜਾ ਦਿਆਂਗਾ। ਉਸਨੇ ਕਿਹਾ- ਦੇਖੋ ਯੂਥ ਅਕਾਲੀ ਦਲ ਵਾਲੇ ਹੁਣੇ ਤੁਹਾਡੇ ਸਾਹਮਣੇ ਦੋ ਰੁਪਏ ਦੇ ਹਿਸਾਬ ਦੇ ਕੇ ਗਏ ਹਨ। ਮੈਂ ਕਿਹਾ ਗਲਤ ਦੇ ਗਏ ਹਨ। ਮੈਂ ਨਹੀਂ ਦਿਆਂਗਾ। ਫਿਰ ਧੋਬੀ ਨਰਮ ਹੋ ਕੇ ਬੋਲਿਆ- ਸਰਦਾਰ ਜੀ ਬੁਰਾ ਨਾ ਮਨਾਣਾ ਰੇਟ ਰੁਪਿਆ ਕੱਪੜਾ ਹੀ ਹੈ। ਪਰ ਤੁਸੀਂ ਦੇਖਿਆ ਨਹੀਂ ਪੁਲੀਸ ਵਾਲੇ ਮੁਫਤ ਪਰੈਸ ਕਰਵਾ ਕੇ ਗਏ ਹਨ ਤਾਂ ਤੁਹਾਨੂੰ ਦੁੱਗਣੇ ਪੈਸੇ ਦੇਣੇ ਹੀ ਪੈਣਗੇ। ਮੈਂ ਕਿਹਾ- ਪੁਲੀਸ ਵਾਲੇ ਪੈਸੇ ਮੈਂ ਕਿਉਂ ਦਿਆਂ ? ਉਹ ਕਹਿਣ ਲੱਗਾ- ਜੀ ਪੁਲੀਸ ਵਾਲੇ ਤੁਹਾਡੀ ਸੇਵਾ ਵਾਸਤੇ ਹੀ ਹਾਜ਼ਰ ਹੁੰਦੇ ਹਨ। ਪੁਲੀਸ ਦੀ ਏਨੀ ਭਰਤੀ ਦੀ ਧੋਬੀਆਂ ਨੂੰ ਕੋਈ ਲੋੜ ਨਹੀਂ। ਜਿੰਨੇ ਇਥੇ ਅਕਾਲੀ ਵਧਦੇ ਜਾਂਦੇ ਹਨ ਉੱਨੀਂ ਪੁਲੀਸ ਵਧਦੀ ਜਾਂਦੀ ਹੈ। ਰੂਸੀ ਕਥਨ ਯਾਦ ਆਇਆ- 'ਜਿਵੇਂ ਜਿਵੇਂ ਜੰਗਲ ਵਧਿਆ ਕੁਹਾੜੇ ਦੇ ਦਸਤੇ ਲਈ ਲਕੜੀ ਵੀ ਵਧਦੀ ਗਈ।' ਕੁਹਾੜੇ ਦੇ ਡੰਡੇ ਨਮਿੱਤ ਦੋ ਰੁਪਏ ਦੀ ਹੋਰ ਭੇਟਾ ਦੇ ਕੇ ਧੋਬੀ ਤੋਂ ਜਾਨ ਛੁਡਾਈ।

**ਬੱਲੂਆਣੇ ਦਾ ਮਿਲਣਾ:** ਸਿੱਖ ਬੁੱਧੀਜੀਵੀ ਫੋਰਮ ਦੇ ਪ੍ਰਧਾਨ ਬੱਲੁਆਣਾ ਦੇ ਦਰਸ਼ਨ ਕਰਕੇ ਮੈਂ ਨਿਹਾਲ ਹੋ ਗਿਆ। ਪੁੱਛਿਆ ਰਿਹਾਇਸ਼ ਦਾ ਕੀ ਬਣਿਆ ? ਕਹਿਣ ਲੱਗਾ ਬਦਇੰਤਜ਼ਾਮੀ ਹੈ। ਕਿਸੇ ਸਿਵਿਲ ਹਸਪਤਾਲ ਵਿਚ ਰਿਹਾਇਸ਼ ਦਿੱਤੀ ਹੈ। ਮੈਂ ਕਿਹਾ ਬਦ-ਇੰਤਜ਼ਾਮੀ ਤਾਂ ਹੈ ਹੀ, ਕੀ ਪ੍ਰਬੰਧਕਾਂ ਨੂੰ ਪਤਾ ਨਹੀਂ ਕਿ ਇੱਥੇ ਮੈਂਟਲ ਹਸਪਤਾਲ ਵੀ ਹੈ ? ਸਿਵਲ ਹਸਪਤਾਲ ਤੈਨੂੰ ਕਿਉਂ ਭੇਜਿਆ ?

**ਸਿੱਖਾਂ ਦੀ ਪਛਾਣ**: ਇਹ ਪਹਿਲਾ ਸੈਮੀਨਾਰ ਸੀ। ਹਰ ਰੋਜ਼ ਲਗਾਤਾਰ ਇਕੋ ਵਕਤ ਤਿੰਨ ਤਿੰਨ ਸੈਮੀਨਾਰ ਚੱਲਦੇ, ਤਿੰਨ ਦੁਪਹਿਰ ਤੋਂ ਪਹਿਲਾਂ ਤਿੰਨ ਦੁਪਹਿਰ ਤੋਂ ਬਾਅਦ। ਸ਼ਾਨਦਾਰ ਹਾਲ ਬੁੱਕ ਕੀਤੇ ਹੋਏ ਸਨ। ਜਿਸਦਾ ਜਿਸ ਪਾਸੇ ਸੁਣਨ ਨੂੰ ਮਨ ਕਰੇ ਉੱਧਰ ਚਲਾ ਜਾਵੇ। ਮੁੱਖ ਭਾਸ਼ਣ ਬੜੇ ਵੱਡੇ ਵਿਦਵਾਨ ਜਸਵੰਤ ਸਿੰਘ ਨੇਕੀ ਦਾ ਸੀ ਜਿਸ ਨੇ ਦਿਲਭਰ ਕੇ ਨਿਰਾਸ਼ ਕੀਤਾ। ਉਹ ਭਾਈ ਲਾਲੋ ਅਤੇ ਮਲਿਕ ਭਾਗੋ ਦੀਆਂ ਕਹਾਣੀਆਂ ਸੁਣਾਉਂਦਾ ਰਿਹਾ ਤੇ ਕਈ ਵਾਰ ਸਾਨੂੰ ਇਹ ਗੱਲ ਦੱਸੀ ਕਿ ਬਾਬਰ ਦੀ ਕੈਦ ਵਿਚ ਚੱਕੀਆਂ ਪੀਸਣ ਤੋਂ ਇਨਕਾਰ ਕਰਕੇ ਮਹਾਰਾਜ ਨੇ ਬਹੁਤ ਪਹਿਲੋਂ ਨਾ-ਮਿਲਵਰਤਨ ਲਹਿਰ ਸ਼ੁਰੂ ਕਰ ਦਿੱਤੀ ਸੀ। ਕੀ ਉਹ ਇਹ ਸਿੱਧ ਕਰਨ ਦਾ ਯਤਨ ਕਰ ਰਿਹਾ ਸੀ ਕਿ ਗੁਰੂ ਮਹਾਰਾਜ ਗਾਂਧੀ ਜੀ ਤੋਂ ਵੱਡੇ ਸਨ? ਲਾਹੌਲ ਵਿਲਾ ਕੂਵਤ। ਖਾਲੀ ਕੁਰਸੀਆਂ ਉੱਤੇ ਪ੍ਰਬੰਧਕਾਂ ਨੇ ਜੇ ਚਾਰ ਪੰਜ ਸੌ ਬੱਚੇ ਬਿਠਾ ਦਿੱਤੇ ਸਨ ਤਾਂ ਅਜਿਹਾ ਵੱਡੇ ਹਾਲ ਨੂੰ ਭਰਨ ਲਈ ਕੀਤਾ ਸੀ। ਜੇ ਪ੍ਰਬੰਧਕ ਵਿਦਵਾਨ ਨੂੰ ਦੱਸ ਦਿੰਦੇ ਕਿ ਇਹ ਵਿਸ਼ਵ ਸਿੱਖ ਸੰਮੇਲਨ ਹੈ, ਸਕੂਲੀ ਪ੍ਰੋਗਰਾਮ ਨਹੀਂ ਫਿਰ ਉਹ ਤਿਆਰੀ ਕਰਕੇ ਆਉਂਦਾ।

ਨਾਲ ਵਾਲੀ ਕੁਰਸੀ ਉੱਤੇ ਬੈਠਾ ਬੰਦਾ ਕਹਿਣ ਲੱਗਾ- ਤੁਹਾਨੂੰ ਲੱਗ ਨਹੀਂ ਰਿਹਾ ਕਿ ਬਿਠਾ ਕੇ ਸਾਨੂੰ ਤਸੀਹੇ ਦਿੱਤੇ ਜਾ ਰਹੇ ਹਨ? ਮੈਂ ਉਸ ਨੂੰ ਕਿਹਾ- ਮੈਨੂੰ ਤਾਂ ਫ਼ੌਜ ਵੀ ਤਸੀਹੇ ਦੇ ਚੁਕੀ ਹੈ ਪੁਲਿਸ ਵੀ। ਮੈਂ ਤਾਂ ਉਹ ਅਵਸਥਾ ਦੇਖ ਕੇ ਇੱਥੇ ਆਨੰਦ ਪ੍ਰਤੀਤ ਕਰਦਾ ਹਾਂ।

**ਸਿੱਖਿਆ**: ਸੁਰੱਖਿਆ ਦਸਤਿਆਂ ਪਾਸੋਂ ਟਾਰਚਰ ਹੋਣ ਨਾਲ ਲਾਭ ਇਹ ਹੁੰਦਾ ਹੈ ਕਿ ਵਿਦਵਾਨਾਂ ਦਾ ਹਰੇਕ ਸੈਮੀਨਾਰ ਚੰਗਾ ਲਗਦਾ ਹੈ। ਪਿੱਛੇ ਬੈਠਾ ਇਕ ਬੰਦਾ ਉੱਚੀ ਦੇ ਕੇ ਖੜ੍ਹਾ ਹੋ ਕੇ ਕਹਿਣ ਲੱਗਾ- ਮੈਨੂੰ ਠੀਕ ਸੁਣਾਈ ਨਹੀਂ ਦੇ ਰਿਹਾ। ਅਗਲੀ ਸੀਟ ਉੱਤੇ ਬੈਠਾ ਕੋਈ ਹੋਰ ਖਲੋ ਕੇ ਕਹਿਣ ਲੱਗਾ- ਮੇਰੀ ਥਾਂ ਆ ਜਾ। ਮੈਨੂੰ ਠੀਕ ਸੁਣਾਈ ਦੇ ਰਿਹਾ ਹੈ। ਅਗਲੀ ਸੀਟ ਉੱਤੇ ਬੈਠਾ ਬੰਦਾ ਬਾਹਰ ਨਿਕਲ ਗਿਆ। ਮੈਂ ਵੀ ਬਾਹਰ ਵੱਲ ਚੱਲ ਪਿਆ। ਇਕ ਇੱਕ ਕਰਕੇ ਹੋਰ ਦੁਖਿਆਰੇ ਵੀ ਬਾਹਰ ਜਾ ਰਹੇ ਸਨ। ਨਾਗਸੈਨ ਨੇ ਕਿਹਾ- ਸਿੱਖ ਬਹਾਦਰਾਂ ਦੀ ਕੌਮ ਹੈ। ਦੇਖੋ ਸਭ ਜਿਉਂਦੇ ਬਾਹਰ ਆ ਰਹੇ ਹਨ। ਨਾ ਕੋਈ ਮੁਰਛਿਤ ਹੋਇਆ ਨਾ ਕਿਸੇ ਨੇ ਚੋਲਾ ਛੱਡਿਆ।

**ਕਾਜ਼ੀ ਨੂਰ ਮੁਹੰਮਦ**: ਇਕ ਵਾਕਫ ਮੈਨੂੰ ਕਹਿਣ ਲੱਗਾ- ਸ਼ੁਰੂਆਤ ਠੀਕ ਨਹੀਂ ਹੋਈ। ਅੰਤ ਕਿਹੋ ਜਿਹਾ ਹੋਵੇਗਾ। ਮੈਂ ਕਾਜ਼ੀ ਨੂਰ ਮੁਹੰਮਦ ਦੇ ਜੰਗਨਾਮੇ ਵਿਚੋਂ ਇਕ ਪ੍ਰਸੰਗ ਸੁਣਾਇਆ। ਲਿਖਦਾ ਹੈ: ਸਵੇਰ ਵੇਲੇ ਜਦੋਂ ਅਹਿਮਦਸ਼ਾਹ ਅਬਦਾਲੀ ਦੀ ਸੈਨਾ ਨਮਾਜ਼ ਪੜ੍ਹਨ ਲਗਦੀ ਤਾਂ ਜੱਸਾ ਸਿੰਘ ਆਹਲੂਵਾਲੀਆ ਆਪਣੀ ਟੁਕੜੀ ਨਾਲ ਵਰੋਲੇ ਵਾਂਗ ਹੱਲਾ ਕਰਦਾ। ਮੈਂ ਉਸਨੂੰ ਹੱਲਾ ਕਰਨ ਆਉਂਦੇ ਨੂੰ ਦੇਖਿਆ ਹੈ। ਹੱਥ ਵਿਚ ਨੇਜ਼ਾ ਲੈ ਕੇ ਉਹ ਹਵਾ ਵਾਂਗ ਘੋੜੇ ਨੂੰ ਦੁੜਾਉਂਦਾ ਹੋਇਆ ਆਉਂਦਾ ਤਾਂ ਮੈਨੂੰ ਲਗਦਾ

ਜਿਵੇਂ ਧਰੂ ਤਾਰੇ ਨੂੰ ਢੂੰਡਣ ਨਿਕਲਿਆ ਹੈ। ਸਵੇਰ ਦੀ ਸਾਡੀ ਨਮਾਜ਼ ਚੀਖਾਂ, ਚਿਲਾਹਟਾਂ ਕੁਰਲਾਹਟਾਂ ਵਿਚ ਬਦਲ ਜਾਂਦੀ। ਇਹ ਤਾਂ ਹੋਈ ਸਵੇਰ ਦੀ ਗੱਲ। ਤੁਹਾਡਾ ਕੀ ਖ਼ਿਆਲ ਹੈ ਸ਼ਾਮ ਦੀ ਨਮਾਜ਼ ਅਸੀਂ ਭਲੇਮਾਣਸਾਂ ਵਾਂਗ ਪੜ੍ਹ ਲੈਂਦੇ ਸਾਂ ? ਇਹੋ ਕੁਰਲਾਹਟਾਂ ਸ਼ਾਮ ਨੂੰ ਸੁਣਨ ਨੂੰ ਮਿਲਦੀਆਂ ਜਦੋਂ ਫਿਰ ਹੱਲਾ ਹੁੰਦਾ।

ਰੱਬ ਅੱਗੇ ਅਰਦਾਸ ਕੀਤੀ– ਹੇ ਸੱਚੇ ਪਾਤਸ਼ਾਹ ਆਰੰਭ ਠੀਕ ਨਹੀਂ ਕੁਝ। ਅੰਤ ਠੀਕ ਕਰੀਂ। ਨਾਗਸੈਨ ਨੂੰ ਪੁੱਛਿਆ– ਸਕੂਲ ਦੀਆਂ ਬੱਚੀਆਂ ਸੈਮੀਨਾਰ ਵਿਚ ਕਿਉਂ ਲਿਆਂਦੀਆਂ ਗਈਆਂ ? ਉਸ ਕਿਹਾ– ਖਾਲੀ ਕੁਰਸੀਆਂ ਬੁਰੀਆਂ ਲਗਦੀਆਂ ਹਨ। ਮੈਂ ਫਿਰ ਪੁੱਛਿਆ– ਪਰ ਕੇਵਲ ਕੁੜੀਆਂ ਹੀ ਕਿਉਂ ? ਮੁੰਡੇ ਕਿਉਂ ਨਹੀਂ ਬਿਠਾਏ ? ਨਾਗਸੈਨ ਨੇ ਕਿਹਾ– ਮੁੰਡੇ ਤਾਂ ਅੱਕ ਜਾਣ ਉਪਰੰਤ ਪਥਰਾਉ ਕਰ ਦਿੰਦੇ ਹਨ।

**ਹੇਠਾਂ ਉੱਤਰੋ**: ਸੈਮੀਨਾਰਾਂ ਦੀ ਪੱਧਰ ਦੇਖ ਕੇ ਉਦਾਸ ਹੋਣ ਲੱਗਦਾ ਤਾਂ ਨਾਗਸੈਨ ਝੰਜੋੜ ਕੇ ਆਖਦਾ– ਧਰੂ ਤਾਰੇ ਤੋਂ ਹੇਠਾਂ ਉੱਤਰੋ। ਇੰਨਾ ਉੱਚਾ ਨਾ ਚੜ੍ਹੋ। ਧਰਤੀ ਦੇ ਬੰਦਿਆਂ ਬਾਰੇ ਜਾਣਨਾ ਹੈ ਤਾਂ ਧਰਤੀ ਉੱਤੇ ਆਉ ਅਤੇ ਉਨ੍ਹਾਂ ਵਿਚ ਵਿਚਰੋ। ਮੇਰਾ ਦਿਮਾਗ਼ ਕੁਝ ਟਿਕਾਣੇ ਆਉਣ ਲੱਗਾ ਅਤੇ ਟੌਹੜਾ ਸਾਹਿਬ ਨਾਲ ਇਕ ਮੁਲਾਕਾਤ ਯਾਦ ਆਈ। ਉਨ੍ਹਾਂ ਨੇ ਵੀ ਇਹੋ ਜਿਹਾ ਹੀ ਕੁਝ ਕਿਹਾ ਸੀ।

**ਪ੍ਰਧਾਨ ਦੀ ਸਲਾਹ**: ਸੁਰਜੀਤ ਸਿੰਘ ਬਰਨਾਲਾ ਦੀ ਅਗਵਾਈ ਵਿਚ ਅਕਾਲੀ ਸਰਕਾਰ ਬਣ ਚੁਕੀ ਸੀ। ਇਹ 1986 ਦੀ ਗੱਲ ਹੈ ਕਿ ਮੈਂ ਰਾਜਪੁਰਾ ਵਾਲੀ ਸੜਕ ਉੱਤੇ ਪੈਦਲ ਜਾ ਰਿਹਾ ਸਾਂ। ਅਚਾਨਕ ਕਾਰਾਂ ਦਾ ਇਕ ਕਾਫ਼ਲਾ ਮੇਰੇ ਲਾਗੇ ਆ ਕੇ ਰੁਕਿਆ। ਕਮਾਂਡੋ ਸੱਜੇ ਖੱਬੇ ਖਿੱਲਰ ਗਏ। ਮੈਂ ਡਰ ਗਿਆ। ਮੈਨੂੰ ਲੱਗਾ ਇਹ ਤਲਾਸ਼ੀ ਲੈ ਕੇ ਛੱਡ ਜਾਣ ਵਾਲੀ ਸੈਨਾ ਨਹੀਂ। ਗਾਵਾਂ ਮੱਝਾਂ ਬਹਾਦਰ ਹਨ ਜੋ ਕਮਾਂਡੋਆਂ ਤੋਂ ਡਰਦੀਆਂ ਨਹੀਂ ਪਰ ਮਨੁੱਖ ਡਰ ਜਾਂਦਾ ਹੈ। ਆਦਮੀ ਤਾਂ ਇਹੋ ਜਿਹੀ ਬਕਵਾਸੀ ਚੀਜ਼ ਹੈ ਕਿ ਦਿਲ ਦੀਆਂ ਧੜਕਣਾਂ ਤੋਂ ਵੀ ਡਰ ਜਾਂਦਾ ਹੈ। ਪ੍ਰਧਾਨ ਸ਼੍ਰੋਮਣੀ ਕਮੇਟੀ, ਟੌਹੜਾ ਸਾਹਿਬ ਕਾਰ ਵਿਚੋਂ ਉੱਤਰੇ ਤੇ ਮੇਰੇ ਪਾਸ ਆਏ। ਉਹੋ– ਮੈਨੂੰ ਯਾਦ ਆ ਗਿਆ। ਜਦੋਂ ਅਸੈਂਬਲੀ ਦੀਆਂ ਚੋਣਾਂ ਹੋਈਆਂ ਸਨ ਤਾਂ ਮੈਂ ਬਾਈਕਾਟੀਆਂ ਵਿਚੋਂ ਸਾਂ। ਪਰ ਮੇਰੇ ਬਾਈਕਾਟ ਦਾ ਅਸਰ ਨਹੀਂ ਹੋਇਆ ਸੀ ਤੇ ਸ਼ਾਨ ਨਾਲ ਅਕਾਲੀਆਂ ਨੇ ਸਰਕਾਰ ਬਣਾ ਲਈ ਸੀ। ਮੈਂ ਸਮਝਿਆ ਕਿ ਇਹ ਖਿੱਚ ਧੂਹ ਕਰਨ ਲਈ ਉੱਤਰੇ ਹਨ ਕਿ ਤੂੰ ਬਾਈਕਾਟੀਆਂ ਨਾਲ ਕਿਉਂ ਰਲਿਆ ਸੀ। ਕਰ ਲੈਣ ਖਿੱਚ ਧੂਹ ਘੱਟੋ ਘੱਟ ਜਾਨ ਬਚ ਰਹੇਗੀ। ਮੈਂ ਤਾਂ ਸਮਝਿਆ ਸੀ ਪੁਲਿਸ ਮੈਨੂੰ ਮਾਰਨ ਲਈ ਘੇਰ ਕੇ ਖਲੋਤੀ ਹੈ।

ਮੇਰਾ ਅਤੇ ਬੱਚਿਆਂ ਦਾ ਹਾਲ ਪੁੱਛ ਕੇ ਉਹ ਕਹਿਣ ਲੱਗੇ– ਕੀ ਗੱਲ, ਕਦੀ ਮਿਲਦਾ ਨਹੀਂ ? ਮੈਂ ਕਿਹਾ– 'ਜੀ ਕੋਈ ਤਕਲੀਫ਼ ਹੋਈ ਜ਼ਰੂਰ ਮਿਲਾਂਗਾ। ਮੈਂ ਠੀਕ ਰਹਿ ਰਿਹਾ ਹਾਂ।' ਉਹ ਫਿਰ ਬੋਲੇ– ਨਹੀਂ ਤਕਲੀਫ਼ ਦੀ ਕੀ ਕਹਾਣੀ ਹੋਈ– ਉਂਝ ਵੀ ਮਿਲਣਾ

ਚਾਹੀਦਾ ਹੈ। ਮੈਂ ਕਿਹਾ– ਜੀ ਅਜੇ ਦਿਲ ਨਹੀਂ ਕੀਤਾ। ਜਦੋਂ ਮਿਲਣ ਲਈ ਮਨ ਕਰੇਗਾ ਆ ਜਾਵਾਂਗਾ। ਅਜੇ ਨਹੀਂ। ਉਹ ਕਹਿਣ ਲੱਗੇ– 'ਜਿਉਂਦਿਆਂ ਦਾ ਮੁਕਾਬਲਾ ਤੂੰ ਸ਼ਹੀਦਾਂ ਨਾਲ ਕਰਕੇ ਬੇਇਨਸਾਫ਼ੀ ਕਰਦਾ ਹੈਂ। ਸ਼ਹੀਦਾਂ ਦਾ ਮੁਕਾਬਲਾ ਤਾਂ ਸ਼ਹੀਦ ਨਾਲ ਵੀ ਨਹੀਂ ਹੋ ਸਕਦਾ ਮੇਰੇ ਵਰਗੇ ਦੁਨੀਆਦਾਰ ਨਾਲ ਕਿਵੇਂ ਹੋ ਸਕਦਾ ਹੈ ? ਤੂੰ ਅਸਮਾਨ ਵੱਲ ਦੇਖਕੇ ਉਸਦਾ ਮੁਕਾਬਲਾ ਸ਼ੀਸ਼ੇ ਦੀ ਚੂੜੀ ਨਾਲ ਕਰ ਰਿਹਾ ਹੈਂ। ਇਨਸਾਫ਼ ਕਰ। ਜਿਉਂਦੇ ਜਾਗਦੇ ਲੋਕਾਂ ਨਾਲ ਮੇਰੀ ਤੁਲਨਾ ਕਰਕੇ ਦੇਖੀਂ ਮੈਂ ਕਿੰਨਾ ਕੁ ਮਾੜਾ ਹਾਂ। ਕਦੀ ਦੇਖੀਂ ਜ਼ਰੂਰ।' ਮੈਂ ਧਰੂ ਤਾਰੇ ਤੋਂ ਹੇਠਾਂ ਉਤਰਨ ਬਾਰੇ ਅਜੇ ਸੋਚਣ ਹੀ ਲੱਗਾ ਸਾਂ ਕਿ ਯਾਦ ਸ਼ੇਖ ਸਾਅਦੀ ਆ ਗਿਆ। ਮੈਂ ਸਾਅਦੀ ਦੀ ਗੱਲ ਪ੍ਰਧਾਨ ਨੂੰ ਸੁਣਾਉਣ ਦਾ ਫੈਸਲਾ ਕੀਤਾ।

**ਕਹਾਣੀ:** ਸ਼ੇਖ਼ ਸਾਅਦੀ ਨੂੰ ਬਗਦਾਦ ਦੇ ਬਾਦਸ਼ਾਹ ਨੇ ਸੱਦਿਆ ਤੇ ਕਿਹਾ– ਸਾਅਦੀ ਤੂੰ ਫਟੇ ਹਾਲ ਫਿਰਦਾ ਹੈਂ। ਮੇਰੇ ਮਨ ਵਿਚ ਤੇਰੀ ਵਿਦਵਤਾ ਦੀ ਕਦਰ ਹੈ। ਤੂੰ ਕੰਗਾਲਾਂ ਵਾਲਾ ਜੀਵਨ ਛੱਡ। ਇੱਥੇ ਆ ਤੇ ਸ਼ਾਹਾਨਾ ਠਾਠ ਨਾਲ ਰਹਿ। ਸਾਅਦੀ ਨੇ ਕਿਹਾ, "ਬਾਦਸ਼ਾਹ, ਸਲਾਮਤ ਰਹੋ– ਜਿਵੇਂ ਤੁਸੀਂ ਇਕ ਗਰੀਬ ਵਿਦਵਾਨ ਦੀ ਕਦਰ ਕੀਤੀ, ਮੇਰੀ ਕੁੱਲ ਦੁਨੀਆ ਦੇ ਬਾਦਸ਼ਾਹਾਂ ਅੱਗੇ ਅਰਦਾਸ ਹੈ ਕਿ ਉਹ ਵਿਦਵਾਨਾਂ ਦੀ ਇਸੇ ਪ੍ਰਕਾਰ ਇੱਜ਼ਤ ਕਰਨ। ਪਰ ਕੁੱਲ ਦੁਨੀਆ ਦੇ ਵਿਦਵਾਨਾਂ ਅੱਗੇ ਮੇਰੀ ਇਹ ਅਰਜ਼ ਹੈ ਕਿ ਉਹ ਬਾਦਸ਼ਾਹਾਂ ਤੋਂ ਉੱਨਾ ਹੀ ਦੂਰ ਕਹਿਣ ਜਿੰਨਾ ਮੈਂ ਰਹਿੰਦਾ ਹਾਂ। ਬਾਦਸ਼ਾਹ ਨੇ ਫਿਰ ਕਿਹਾ– ਸਾਅਦੀ ਗੱਲ ਹਵਾ ਵਿਚ ਨਾ ਉਡਾ– ਰਤਾ ਝੋਲੀ ਅੱਡ ਮੈਂ ਕਿੰਨੀਆਂ ਦੌਲਤਾਂ ਤੇ ਬਰਕਤਾਂ ਤੇਰੀ ਝੋਲੀ ਵਿਚ ਪਾਵਾਂਗਾ। ਸਾਅਦੀ ਨੇ ਕਿਹਾ– ਹਜ਼ੂਰ ਤੁਸੀਂ ਧਿਆਨ ਨਾਲ ਦੇਖਿਆ ਨਹੀਂ। ਜੇ ਮੇਰੇ ਸਰੀਰ ਉੱਤੇ ਕੋਈ ਰੱਪੜਾ ਹੁੰਦਾ, ਮੈਂ ਝੋਲੀ ਵੀ ਅੱਡ ਲੈਂਦਾ। ਨੰਗਾ ਹਾਂ ਤੇ ਝੋਲੀਆਂ ਅੱਡਣ ਦਾ ਸਿਲਸਿਲਾ ਹੀ ਮੁਕਾ ਬੈਠਾ ਹਾਂ।

ਪ੍ਰਧਾਨ ਨੂੰ ਕਿਹਾ– ਤੁਸੀਂ ਬਗਦਾਦ ਦੇ ਮਾਲਕ ਨਹੀਂ, ਮੈਂ ਸ਼ੇਖ਼ ਸਾਅਦੀ ਨਹੀਂ ਪਰ ਇਤਿਹਾਸ ਤਾਂ ਇਤਿਹਾਸ ਹੈ।

**ਸਿੱਖਾਂ ਦੀ ਆਰਥਿਕਤਾ:** ਐੱਸ.ਐੱਸ.ਜੌਹਲ ਨੇ ਇਸ ਸੈਮੀਨਾਰ ਦਾ ਉਦਘਾਟਨ ਕੀਤਾ, ਮੁੱਖ ਭਾਸ਼ਣ ਹ.ਕ. ਮਨਮੋਹਨ ਸਿੰਘ ਦਾ ਤੇ ਪ੍ਰਧਾਨਗੀ ਪ੍ਰਕਾਸ਼ ਸਿੰਘ ਬਾਦਲ ਦੀ। ਬੜਾ ਪ੍ਰਭਾਵਿਤ ਕਰਨ ਵਾਲਾ ਸੈਮੀਨਾਰ ਸੀ। ਅੰਦਾਜ਼ਿਆਂ ਦਾ ਸਥਾਨ ਅੰਕੜਿਆਂ ਨੇ ਲੈ ਲਿਆ। ਸ.ਸ. ਜੌਹਲ, ਹ.ਕ. ਮਨਮੋਹਨ ਸਿੰਘ ਅਤੇ ਬਾਦਲ, ਤਿੰਨਾਂ ਨੇ ਤੱਥਾਂ ਅਤੇ ਦਲੀਲਾਂ ਦਾ ਹਾਰਡਵੇਅਰ ਉਸਾਰਿਆ। ਜੌਹਲ ਨੇ ਕਿਹਾ: 'ਕਿਸਾਨੀ ਤਬਾਹੀ ਦੇ ਕਿਨਾਰੇ ਉੱਤੇ ਖਲੋਤੀ ਹੈ। ਜੇ ਕਿਤੇ ਕੋਈ ਕਿਸਾਨ ਇਤਫਾਕ ਨਾਲ ਚਾਰ ਪੈਸੇ ਮੁਨਾਫ਼ਾ ਕਮਾ ਲੈਂਦਾ ਹੈ ਉਹ ਉਸ ਨਾਲ ਏਕੜ ਅੱਧ ਏਕੜ ਹੋਰ ਜ਼ਮੀਨ ਖ਼ਰੀਦਣ ਦੀ ਸੋਚਦਾ ਹੈ। ਹੋਰ ਕੁਝ ਉਸਨੂੰ ਕਰਨਾ ਹੀ ਨਹੀਂ ਆਉਂਦਾ। ਪਰ ਸਰਕਾਰ ਲੈਂਡਸੀਲਿੰਗ ਰਾਹੀਂ ਉਸ

ਨੂੰ ਬਰਬਾਦ ਕਰਦੀ ਹੈ। ਕਿਸਾਨਾਂ ਨੂੰ ਸੋਸ਼ਲਿਜ਼ਮ ਦੀਆਂ ਪੁੜੀਆਂ ਨਾ ਖੁਆਉ। ਇਹ ਪੁੜੀਆਂ ਬਿਰਲਿਆਂ, ਟਾਟਿਆਂ ਅਤੇ ਰਿਲਾਇੰਸ ਗਰੁੱਪਾਂ ਵਿਚ ਵੰਡੋ। ਕੁਝ ਉਨ੍ਹਾਂ ਉੱਤੇ ਵੀ ਹੱਦਾਂ ਲਾਉ। ਕੇਵਲ ਇਸ਼ਤਿਹਾਰਾਂ ਉੱਤੇ ਇਹ ਕੰਪਨੀਆਂ ਅਰਬਾਂ ਰੁਪੈ ਸਾਲਾਨਾ ਰੋਹੜਨ ਦੇ ਸਮਰੱਥ ਹਨ।'

ਹ.ਕ. ਮਨਮੋਹਨ ਸਿੰਘ ਦਾ ਪੇਪਰ ਚਾਰਟਾਂ ਅਤੇ ਅੰਕੜਿਆਂ ਨਾਲ ਲੈਸ ਸੀ। ਉਨ੍ਹਾਂ ਕਿਹਾ– 'ਗੁਰੂ ਸਾਹਿਬਾਨ ਨੇ ਕਿਰਤ ਨੂੰ ਧਰਮ ਵਰਗੀ ਪਵਿੱਤਰ ਚੀਜ਼ ਬਣਾ ਦਿੱਤਾ ਤੇ ਨਿਕੰਮਿਆਂ ਹੱਥੋਂ ਪਾਣੀ ਦਾ ਗਿਲਾਸ ਪੀਣਾ ਪਾਪ ਜਾਣਿਆ। ਫਲਸਰੂਪ ਸਿੱਖਾਂ ਨੇ ਓੜਕਾਂ ਦੀ ਮਿਹਨਤ ਮੁਸ਼ੱਕਤ ਕਰਕੇ ਮਾਰੂਥਲਾਂ ਵਿਚ ਬਾਗ ਲਾ ਦਿੱਤੇ ਅਤੇ ਫੈਕਟਰੀਆਂ/ਮਿੱਲਾਂ ਦੇ ਮਾਲਕ ਬਣੇ ਪਰ ਮਹਾਰਾਜ ਨੇ ਨਾਲ ਹੀ ਫੁਰਮਾਇਆ, ਕਿ ਇਹ ਸਹੀ ਹੈ, ਦੇਦਾ ਦੇ ਲੈਦੇ ਥਕਿ ਪਾਹਿ, ਪਰ ਬੇਸ਼ੁਮਾਰ ਪੂੰਜੀ ਦੇ ਮਾਲਕ ਹੋ ਕੇ ਵੀ ਸੰਜਮ ਵਿਚ ਸਹਿਜ ਵਿਚ ਰਹਿਣਾ ਹੈ। ਦਸਮ ਪਾਤਸ਼ਾਹ ਹਜ਼ੂਰ ਨੇ ਫੈਸਲਾ ਕੀਤਾ ਕਿ ਸਿੱਖ ਬਾਦਸ਼ਾਹ ਦਰਵੇਸ਼ ਬਣਨ।' ਭਾਸ਼ਣ ਦੇ ਅੰਤ ਵਿਚ ਉਨ੍ਹਾਂ ਕਿਹਾ– ਤੀਹ ਸਾਲ ਪਹਿਲੋਂ ਸੰਸਾਰ ਪ੍ਰਸਿੱਧ ਅਰਥ ਸ਼ਾਸਤਰੀ ਮ. ਫਰੈਡਰਿਕ ਭਾਰਤ ਵਿਚ ਇੱਥੋਂ ਦੇ ਆਰਥਿਕ ਵਿਕਾਸ ਦਾ ਸਰਵੇਖਣ ਕਰਨ ਆਇਆ। ਇਸ ਵਿਦਵਾਨ ਨੂੰ ਬਾਅਦ ਵਿਚ ਨੋਬਲ ਪ੍ਰਾਈਜ਼ ਵੀ ਮਿਲਿਆ। ਜਦੋਂ ਭਾਰਤ ਤੋਂ ਵਾਪਸ ਜਾਣ ਲੱਗਾ ਤਾਂ ਇੱਥੋਂ ਦੀ ਆਰਥਿਕਤਾ ਦੇ ਮਾਹਿਰ ਪੁੱਛਣ ਲੱਗੇ– ਜੀ ਆਪਣੇ ਅਧਿਐਨ ਦੌਰਾਨ ਤੁਹਾਨੂੰ ਭਾਰਤ ਦੇ ਵਿਕਾਸ ਦਾ ਕੋਈ ਰਸਤਾ ਲੱਭਿਆ ? ਵਿਦਵਾਨ ਨੇ ਕਿਹਾ– ਹਾਂ। ਭਾਰਤ ਦੇਸ਼, ਸਿੱਖਾਂ ਨੂੰ ਲੀਜ਼ ਉੱਤੇ ਦੇ ਦਿਉ। ਆਰਥਿਕ ਵਿਕਾਸ ਦੀ ਸਮੱਸਿਆ ਪੈਦਾ ਕਦੀ ਨਹੀਂ ਹੋਵੇਗੀ।

ਬਾਦਲ ਦੀ ਤਕਰੀਰ ਵਿਚ ਜਾਨ ਸੀ। ਉਹ ਤਿਆਰੀ ਕਰਕੇ ਆਇਆ ਸੀ।

**ਫਿਰ ਕੁਰਸੀ ਮੋਹ**: ਉੱਪਰ ਦੱਸੇ ਗੰਭੀਰ ਬੌਧਿਕ ਸੈਮੀਨਾਰ ਵਿਚ ਜਥੇਦਾਰਾਂ ਨੂੰ ਚਾਹੀਦਾ ਸੀ ਉਹ ਸਰੋਤਿਆਂ ਵਿਚ ਬੈਠਣ। ਇਸ ਵਿਚ ਉਨ੍ਹਾਂ ਦੀ ਇੱਜ਼ਤ ਵਧੇਰੀ ਹੁੰਦੀ। ਪਰ ਉਹ ਅਕਲ ਦੇ ਕੋਟ ਜਦੋਂ ਵੀ ਸਟੇਜ ਉੱਤੇ ਕੋਈ ਕੁਰਸੀ ਖਾਲੀ ਹੁੰਦੀ, ਸਰੋਤਿਆਂ ਵਿਚੋਂ ਫਟਾਫਟ ਉੱਠ ਕੇ ਕੁਰਸੀ ਵੱਲ ਦੌੜਦੇ। ਜੌਹਲ ਉਦਘਾਟਨੀ ਭਾਸ਼ਣ ਲਈ ਉੱਠੇ ਤਾਂ ਇਕ ਜਥੇਦਾਰ ਪਲਾਕੀ ਮਾਰ ਕੇ ਉਨ੍ਹਾਂ ਦੀ ਕੁਰਸੀ ਉੱਤੇ ਚੜ੍ਹ ਬੈਠਾ। ਭਾਸ਼ਣ ਸਮਾਪਤੀ ਤੇ ਜੌਹਲ ਲਈ ਬੈਠਣਯੋਗ ਥਾਂ ਨਹੀਂ ਸੀ। ਵੱਡੇ ਵੱਡੇ ਵਿਦਵਾਨਾਂ ਨਾਲ ਉੱਥੇ ਇਹ ਸਲੂਕ ਹੋਇਆ। ਤਮੀਜ਼, ਸਲੀਕਾ, ਇਹ ਇਹੋ ਜਿਹੀਆਂ ਚੀਜ਼ਾਂ ਹਨ ਕਿ ਜੇ ਜਨਮ ਤੋਂ ਨਹੀਂ ਮਿਲੀਆਂ ਤਾਂ ਵੀ ਸਿੱਖੀਆਂ ਜਾ ਸਕਦੀਆਂ ਹਨ। ਕੁਝ ਸਿੱਖਣ ਦੀ ਫੁਰਸਤ ਵਧੇਰੇ ਜਥੇਦਾਰਾਂ ਪਾਸ ਨਹੀਂ ਹੈ।

**ਕੀਟਾਂ ਨੂੰ ਪਾਤਸ਼ਾਹੀ**: ਅਗਲੇ ਸੈਮੀਨਾਰ ਵੱਲ ਤੁਰ ਪਿਆ। ਇਹ ਸੀ ਕੇਹਰ ਸਿੰਘ ਦੀ ਨਿਗਰਾਨੀ ਵਿਚ ਰੱਖਿਆ ਗਿਆ ਸੈਮੀਨਾਰ: ਸਿੱਖਾਂ ਦੀ ਰਾਜਨੀਤਕ ਦ੍ਰਿਸ਼ਟੀ। ਰਸਤੇ

ਵਿਚ ਲਾਊਡ ਸਪੀਕਰ ਤੋਂ ਸੁਣਿਆ- ਕੋਈ ਜਣਾ ਬੋਲ ਰਿਹਾ ਸੀ- ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ, ਵਾਹਵਾ। ਮਨ ਖਿੜ ਗਿਆ। ਸੱਚਾ ਪਾਤਸ਼ਾਹ ਧੰਨ ਹੈ। ਉਸਨੇ ਕੀੜਿਆਂ ਨੂੰ ਬਾਦਸ਼ਾਹ ਥਾਪ ਦਿੱਤਾ। ਬੜਾ ਵੱਡਾ ਉਪਕਾਰ ਕੀਤਾ। ਕੀੜਿਆਂ ਨੂੰ ਵੀ ਚਾਹੀਦਾ ਸੀ ਉਹ ਕੀੜੇ ਵਾਲੀ ਆਪਣੀ ਖੱਲ ਤੋੜ ਕੇ ਬਾਹਰ ਨਿਕਲ ਆਉਂਦੇ ਤੇ ਦਾਨੇ ਬੀਨੇ ਬਣਦੇ। ਸਦੀਆਂ ਬੀਤ ਗਈਆਂ ਹਨ ਸੱਚੇ ਪਾਤਸ਼ਾਹ, ਬਾਦਸ਼ਾਹੀਆਂ ਹਾਸਲ ਕਰਨ ਪਿੱਛੋਂ ਵੀ ਇਹ ਕੀੜੇ ਦੀ ਜੂਨ ਹੀ ਭੋਗ ਰਹੇ ਹਨ। ਜੇ ਇਨ੍ਹਾਂ ਨੇ ਪ੍ਰਣ ਕੀਤਾ ਹੋਇਆ ਹੈ ਕਿ ਤਖ਼ਤ ਉੱਤੇ ਬੈਠਕੇ ਵੀ ਕੀੜਾ ਬਣਿਆ ਰਹਿਣਾ ਹੈ ਤਾਂ ਫਿਰ ਮੇਰੀ ਅਰਜ਼ ਸੁਣੋ ਮਹਾਰਾਜ। ਹਜ਼ੂਰ ਇਉਂ ਕਰੋ ਕਿ ਹੁਣ ਮਨੁੱਖਾਂ ਨੂੰ ਬਾਦਸ਼ਾਹਤ ਬਖ਼ਸ਼ੋ। ਨੇਕੀ ਦਾ ਨਾਸ ਨਹੀਂ ਹੋਇਆ। ਬਹੁਤ ਸਾਰੇ ਭਲੇ ਲੋਕ, ਤਾਜ਼ਪੋਸ਼ੀ ਦੇ ਸਹੀ ਹੱਕਦਾਰ ਅਤੇ ਰੂਹਾਨੀਅਤ ਦੇ ਵਾਰਸ ਫਟੇ-ਵਸਤਰ ਮੰਦੇਹਾਲ ਦੀਵਾਨਿਆਂ ਵਾਂਗ ਗਲੀਆਂ ਵਿਚ ਰੁਲਦੇ ਫਿਰ ਰਹੇ ਹਨ। ਹੁਣ ਉਨ੍ਹਾਂ ਉੱਤੇ ਦਇਆ ਕਰ ਹੇ ਨੀਲੇ ਦੇ ਸ਼ਾਹਸਵਾਰ।

ਨਾਗਸੈਨ ਨੇ ਕਿਹਾ- ਤੇਰਾ ਸੱਚਾ ਪਾਤਸ਼ਾਹ ਮੌਜੀ ਠਾਕੁਰ ਹੈ, ਮੌਜੀ ਪਾਤਸ਼ਾਹ। ਬੰਦੇ ਭੁੱਖ ਨਾਲ ਮਰ ਰਹੇ ਹਨ ਪਰ ਉਹ ਖੋਤਿਆਂ ਨੂੰ ਖੀਰ ਖੁਆ ਰਿਹਾ ਹੈ। ਮੈਂ ਨਾਗਸੈਨ ਨੂੰ ਕਿਹਾ- ਤੂੰ ਨਾਸਤਕ ਹੈਂ। ਮੇਰੀ ਬੜੀ ਸੁਹਣੀ ਲਿਵ ਲੱਗੀ ਹੋਈ ਸੀ ਤੂੰ ਤੋੜ ਦਿੱਤੀ ਹੈ। ਤੇਰਾ ਬੇੜਾ ਤਰੇ। ਉਸਨੇ ਹੱਸ ਕੇ ਕਿਹਾ- ਜਿਹੋ ਜਿਹਾ ਤੇਰਾ, ਇਕ ਆਸਤਕ ਦਾ ਬੇੜਾ ਤਰ ਰਿਹਾ ਹੈ ਉਸ ਬਾਰੇ ਵੀ ਮੈਂ ਦੇਖ ਹੀ ਰਿਹਾ ਹਾਂ।

ਪਰ ਮੇਰਾ ਕਲਗੀਆਂ ਵਾਲੇ ਤੇ ਨਿਸ਼ਚਾ ਹੈ। ਉਸਦੀਆਂ ਗਲੀਆਂ ਵਿਚੋਂ ਮੰਗਤੇ ਤਾਜ ਅਤੇ ਤਖ਼ਤ ਲੈ ਜਾਂਦੇ ਰਹੇ ਹਨ।

**ਸਿੱਖਾਂ ਦੀ ਰਾਜ-ਦ੍ਰਿਸ਼ਟੀ**: ਇਸ ਸੈਮੀਨਾਰ ਵਿਚ ਹਾਜ਼ਰ ਹੋਇਆ ਤਾਂ ਨਾਗਸੈਨ ਨੇ ਕਿਹਾ- ਸਭ ਤੋਂ ਪਹਿਲਾ ਸੈਮੀਨਾਰ 'ਸਿੱਖਾਂ ਦੀ ਵੱਖਰੀ ਪਛਾਣ' ਦਾ ਸੀ। ਹਾਜ਼ਰ ਹੋ ਕੇ ਦੇਖਿਆ ਕਿ ਉਹਨਾਂ ਦੇ ਵਿਦਵਾਨਾਂ ਨੇ ਵੱਖਰੀ ਪਛਾਣ ਗੁਆ ਲਈ। ਇਸ ਸੈਮੀਨਾਰ ਵਿਚ ਸਿੱਖਾਂ ਦਾ ਰਾਜਭਾਗ ਤਾਂ ਨਹੀਂ ਖੁੱਸ ਜਾਏਗਾ ਕਿਤੇ ? ਮੈਂ ਕਿਹਾ- ਨਾਗਸੈਨ, ਸਿੱਖ ਘੋਰ ਅੰਧਕਾਰ ਵਿਚ ਵੀ ਨਿਰਾਸ਼ ਨਹੀਂ ਹੁੰਦਾ। ਨਾਗਸੈਨ ਨੇ ਕਿਹਾ- ਇਸ ਪੱਖੋਂ ਸਿੱਖੀ ਹੀ ਫਾਇਦੇਮੰਦ ਹੈ।

10 ਵਜੇ ਸ਼ੁਰੂ ਹੋਣ ਵਾਲੇ ਸੈਮੀਨਾਰ ਹਾਲ ਦੇ ਦਰਵਾਜ਼ੇ 11 ਵਜੇ ਤੱਕ ਖੁੱਲ੍ਹੇ ਨਹੀਂ। ਸਕਿਊਰਿਟੀ ਸਟਾਫ਼ ਪੂਰੀ ਸ਼ਾਨੋਸ਼ੌਕਤ ਨਾਲ ਤੈਨਾਤ ਸੀ। ਬੰਬ ਬੈਲਟਾਂ ਦਾ ਫੈਸ਼ਨ ਹੀ ਚਲਾ ਦਿੱਤਾ ਕੰਬਖਤਾਂ ਨੇ। ਮੇਰੇ ਬੱਚੇ ਆਖ ਰਹੇ ਹਨ ਇਸ ਵਾਰ ਦੀਵਾਲੀ ਨੂੰ ਬੰਬ ਬੈਲਟਾਂ ਲਿਆਵਾਂਗੇ ਬਾਜ਼ਾਰੋਂ। ਉਏ ਤੁਹਾਡਾ ਕੱਖ ਨਾ ਰਹੇ ਸ਼ੈਤਾਨੋ। ਮੇਰੀ ਰੀੜ੍ਹ ਦੀ ਹੱਡੀ ਸੁੰਨ ਹੋ ਗਈ ਬੱਚਿਆਂ ਦੀ ਗੱਲ ਸੁਣਕੇ। ਚਲੋ ਹੁਣ ਤਾਂ ਰੀੜ੍ਹ ਦੀ ਹੱਡੀ ਸੁੰਨ ਹੀ ਹੋਈ ਹੈ ਬੈਲਟ ਬੰਬ ਚੱਲ ਜਾਵੇ ਤਾਂ ਸੁੰਨ ਹੋ ਜਾਣ ਵਾਲੀ ਇਸ ਵਸਤੂ ਦਾ ਖੁਰਾ ਖੋਜ ਨਾ ਲੱਭੇ।

ਸਰੀਰ ਤੂੜੀ ਬਣ ਜਾਂਦਾ ਹੈ। ਮੇਰੇ ਹੋਠਾਂ ਉੱਤੇ ਚੌਪਈ ਦਾ ਪਾਠ ਆਪ ਮੁਹਾਰੇ ਆਉਣ ਲੱਗ ਪਿਆ। -ਹਮਰੀ ਕਰੋ ਹਾਥ ਦੈ ਰਛਾ। ਮੈਂ ਨਾਗਸੈਨ ਨੂੰ ਕਿਹਾ ਭਾਈ ਅੱਗੋਂ ਕੋਈ ਮਿਲਣ ਵਾਲਾ ਜੇ ਹੱਥ ਮਿਲਾਇਆ ਕਰੇਗਾ ਤਾਂ ਮੈਂ ਜੱਫੀ ਪਾਇਆ ਕਰਾਂਗਾ ਤੇ ਬਹਾਨੇ ਨਾਲ ਥੋੜ੍ਹਾ ਲੱਕ ਹੀ ਟੋਹ ਲਿਆ ਕਰਾਂਗਾ ਕਿ ਇਹ ਬੰਦਾ ਮੋਟੀ ਬੈਲਟ ਤਾਂ ਨਹੀਂ ਸਜਾਈ ਫਿਰ ਰਿਹਾ ? ਨਾਗਸੈਨ ਨੇ ਕਿਹਾ- ਅਜਿਹੀ ਮੂਰਖਤਾ ਨਾ ਕਰੀਂ। ਜੇ ਸਵਿੱਚ ਉੱਤੇ ਤੇਰਾ ਹੀ ਹੱਥ ਲੱਗ ਗਿਆ ਫੇਰ ? ਤੈਨੂੰ ਕੀ ਪਤਾ ਸਵਿੱਚ ਕਿੱਥੇ ਹੁੰਦੀ ਹੈ। ਮੈਂ ਸਮਝ ਗਿਆ, ਸਿਵਾਇ ਰੱਬ ਦੇ ਹੋਰ ਕੋਈ ਬਚਾ ਨਹੀਂ ਸਕਦਾ ਮੈਨੂੰ। ਤਾਂ ਮੈਂ ਰੱਬ ਵਿਚ ਹਮੇਸ਼ਾਂ ਵਿਸ਼ਵਾਸ ਰੱਖਾਂਗਾ। ਜਨਤਕ ਇਕੱਠਾਂ ਵਿਚ ਇਹ ਵਿਸ਼ਵਾਸ ਪ੍ਰਗਟ ਵੀ ਕਰਦਾ ਰਹਾਂਗਾ।

ਕੇਹਰ ਸਿੰਘ ਪੂਰੀ ਤਿਆਰੀ ਕਰਕੇ ਪੇਪਰ ਲਿਖ ਕੇ ਲਿਆਇਆ ਸੀ ਪਰ ਹਾਲ ਵਿਚ 20 ਆਦਮੀ ਸਨ ਸਮੇਤ ਸੀ.ਆਈ.ਡੀ. ਅਤੇ ਪਰੈਸ ਦੇ। ਫਿਰ ਵੀ ਸਮਗੀ ਉਸਨੇ ਬੜੀ ਸੁਹਣੀ ਕਹੀ। ਪਰ ਵਿਚੋਂ ਮਨਜੀਤ ਸਿੰਘ ਕਲਕੱਤਾ ਪਰੈਸ ਵਾਲਿਆਂ ਨੂੰ ਨੋਟ ਲਿਖਵਾਉਣ ਲੱਗ ਪਿਆ। ਕੇਹਰ ਸਿੰਘ ਪੂਰੇ 15 ਮਿੰਟ ਬੋਲਿਆ ਤੇ ਪੂਰੇ ਇਨ੍ਹਾਂ ਹੀ ਪੰਦਰਾਂ ਮਿੰਟਾਂ ਵਿਚ ਕਲਕੱਤਾ ਦੀ ਪ੍ਰੈਸਨੋਟ ਡਿਕਟੇਸ਼ਨ ਚਲਦੀ ਰਹੀ। ਦੋਹਾਂ ਵਿਚੋਂ ਇਕ ਬੰਦੇ ਦੀ ਵੀ ਸੁਰ ਜੇ ਪ੍ਰਧਾਨ-ਸੁਰ ਹੁੰਦੀ ਦੂਜੇ ਦਾ ਬੈਕਗਰਾਊਂਡ ਮਿਊਜ਼ਿਕ ਚਲਦਾ ਰਹਿੰਦਾ ਤੱਕ ਵੀ ਆਧੁਨਿਕ ਰੰਗਮੰਚ ਦੇ ਨੇਮ ਨਿਭਾਏ ਗਏ ਲਗਦੇ। ਫਿਰ ਦਵਿੰਦਰ ਸਿੰਘ ਚੰਡੀਗੜ੍ਹ, ਜਸਪਾਲ ਸਿੰਘ ਦਿੱਲੀ, ਹਰਸਿਮਰਨ ਸਿੰਘ ਆਨੰਦਪੁਰ ਸਾਹਿਬ ਅਤੇ ਕੁਲਵੰਤ ਸਿੰਘ ਗਰੇਵਾਲ ਪਟਿਆਲਾ ਬੋਲੇ। ਗਰੇਵਾਲ ਨੇ ਕਿਹਾ, 'ਜਿੱਥੇ ਸਿੱਖਾਂ ਨੂੰ ਕਿਰਿਆਸ਼ੀਲ ਹੋਣਾ ਚਾਹੀਦਾ ਹੈ ਉੱਥੇ ਉਹ ਅਰਦਾਸ ਕਰਨ ਲੱਗ ਜਾਂਦੇ ਹਨ। ਅਰਦਾਸ ਵਿਚ ਐਕਸ਼ਨ ਨਹੀਂ ਹੋਇਆ ਕਰਦਾ। ਅਰਦਾਸ ਕਰਨ ਵੇਲੇ ਇਹ ਐਕਟਿਵ ਹੋ ਜਾਂਦੇ ਹਨ। ਇਹ ਗੱਲ ਉਸਦੀ ਸਹੀ ਲੱਗੀ। ਪਰ ਇਸ ਤੋਂ ਇਹ ਵੀ ਤਾਂ ਸਾਬਤ ਹੋ ਜਾਂਦਾ ਹੈ ਕਿ ਸਿੱਖਾਂ ਲਈ ਕੋਈ ਵੀ ਚੀਜ਼ ਅਸੰਭਵ ਨਹੀਂ। ਮਹਾਰਾਜ ਦੀ ਹਜ਼ੂਰੀ ਵਿਚ ਪੱਗਾਂ ਉਤਾਰਨ ਦਾ ਅਮਲ ਉਨ੍ਹਾਂ ਲਈ ਰੁਟੀਨ ਦਾ ਕੰਮ ਹੈ।

**ਸਿੱਖਾਂ ਦਾ ਭੂਗੋਲਿਕ ਪਸਾਰ:** ਹਾਲ ਖਚਾ ਖਚ ਭਰਿਆ ਹੋਇਆ। ਦੇਸ਼ ਵਿਦੇਸ਼ ਵਿਚੋਂ ਵਿਦਵਾਨ ਅਤੇ ਸਰੋਤੇ ਦੋਵੇਂ ਆਏ। ਕੁਰਸੀਆਂ ਖਾਲੀ ਨਹੀਂ ਸਨ। ਕੰਧਾਂ ਨਾਲ ਲੱਗੇ ਲੋਕ ਖਲੋਤੇ ਰਹੇ। ਅਫਗਾਨ ਸਿੱਖਾਂ ਨੇ ਕਿਹਾ ਕਿ ਜਦੋਂ ਦੀ ਇਸ ਦੇਸ਼ ਵਿਚ ਖਾਨਾਜੰਗੀ ਸ਼ੁਰੂ ਹੋਈ ਹੈ ਸਾਡਾ ਕਾਰੋਬਾਰ ਤਬਾਹ ਹੋ ਗਿਆ। ਜੇ ਅਸੀਂ ਆਖਦੇ ਹਾਂ ਸਿੱਖ ਇਕ ਕੌਮ ਹਨ ਤਾਂ ਕੌਮ ਦੇ ਲੀਡਰਾਂ ਦੀਆਂ ਸਾਡੇ ਪ੍ਰਤੀ ਜ਼ਿੰਮੇਵਾਰੀਆਂ ਵੀ ਹੋਣਗੀਆਂ। ਕਿਸ ਨੇਤਾ ਨੇ ਸਾਡੀ ਕਦੋਂ ਸਾਰ ਲਈ ਕੋਈ ਦੱਸੇ ਤਾਂ ਸਹੀ ? ਅਸੀਂ ਉਜੜ ਉੱਖੜ ਕੇ ਸੁੱਕੇ ਪੱਤਿਆਂ ਵਾਂਗ ਉੱਡ ਰਹੇ ਹਾਂ ਤੇ ਸ਼੍ਰੋਮਣੀ ਕਮੇਟੀ ਜਾਂ ਅਕਾਲੀ ਦਲ ਨੂੰ ਖਬਰ ਤੱਕ ਨਹੀਂ।

ਜੰਮੂ-ਕਸ਼ਮੀਰ ਦੇ ਸਿੱਖ ਸੰਤਾਪ-ਗ੍ਰਸਤ ਹਨ ਪਰ ਉਨ੍ਹਾਂ ਵਿਚ ਹੌਂਸਲਾ ਬਾਕੀ ਹੈ।

ਦੋ ਲੱਖ ਦੇ ਕਰੀਬ ਸਿੱਖ ਜੰਮੂ ਕਸ਼ਮੀਰ ਵਿਚ ਵਸਦੇ ਹਨ। ਉਨ੍ਹਾਂ ਦੇ ਬੁਲਾਰੇ ਨੇ ਦੱਸਿਆ ਕਿ ਬ੍ਰਾਹਮਣ ਵੱਡੀ ਗਿਣਤੀ ਵਿਚ ਹਿਜਰਤ ਕਰ ਆਏ ਹਨ ਅਤੇ ਸਰਕਾਰ ਨੇ ਉਨ੍ਹਾਂ ਦੇ ਵਸੇਬੇ ਦਾ ਵੀ ਪ੍ਰਬੰਧ ਕੀਤਾ ਹੈ। ਅਸੀਂ ਜਦੋਂ ਉੱਜੜ ਕੇ ਆਉਂਦੇ ਹਾਂ ਤਾਂ ਸਰਕਾਰ ਨੇ ਕੀ ਪੁੱਛਣਾ ਹੈ, ਸਿੱਖਾਂ ਨੇ ਵੀ ਸਾਡੀ ਜ਼ਾਤ ਨਹੀਂ ਪੁੱਛੀ। ਸਿੱਖ ਜਾਤਪਾਤ ਨੂੰ ਮੰਨਦੇ ਹਨ ਪਰ ਕਸ਼ਮੀਰੀਆਂ ਦੀ ਜ਼ਾਤ ਨਹੀਂ ਪੁੱਛਦੇ।

**ਸ਼ਰਧਾਲੂ ਸਿੱਖ**: ਸ਼ਰਧਾਵਾਨ ਸਿੱਖ ਵਿਅਕਤੀਆਂ, ਸੰਸਥਾਵਾਂ ਅਤੇ ਸੰਪਰਦਾਵਾਂ ਦਾ ਵੱਖਰਾ ਸੈਮੀਨਾਰ ਸੀ। ਇੱਥੇ ਵੀ ਮੈਨੂੰ ਬੈਠਣ ਦੀ ਥਾਂ ਨਾ ਦਿਸੀ। ਲੋਕ ਚਾਰੇ ਪਾਸੇ ਖਲੋ ਕੇ ਸੁਣ ਰਹੇ ਸਨ। ਮੈਂ ਵੀ ਨੋਟਸ ਲੈਂਦਾ ਰਿਹਾ। ਉਦਾਸੀ, ਨਿਰਮਲੇ, ਸੇਵਾਪੰਥੀ, ਸਹਿਜਧਾਰੀ ਮੰਗ ਕਰ ਰਹੇ ਸਨ ਕਿ ਰਹਿਤ ਮਰਿਆਦਾ ਸਖ਼ਤ ਹੈ। ਕੁਝ ਛੋਟਾਂ ਹੋਣੀਆਂ ਚਾਹੀਦੀਆਂ ਹਨ। ਸੰਗਤ ਨੇ ਇਸ ਵਿਚਾਰ ਨੂੰ ਰੱਦ ਕਰ ਦਿੱਤਾ। ਦੂਸਰੇ ਕਈ ਸੈਮੀਨਾਰਾਂ ਵਿਚ ਇਹ ਵੀ ਮੰਗ ਉੱਠਦੀ ਰਹੀ ਕਿ ਰਹਿਤ ਮਰਿਆਦਾ ਨਰਮ ਹੈ। ਇਸ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਵੇ। ਇਸ ਵਿਚਾਰ ਨੂੰ ਵੀ ਸੰਗਤ ਨੇ ਰੱਦ ਕਰ ਦਿੱਤਾ।

**ਸੰਗਤ ਨਿਆਂਧੀਸ਼ ਰਹੀ**: ਸਟੇਜ ਉੱਤੋਂ ਅਤਿ ਤਿੱਖਾ ਕੋਈ ਵਿਚਾਰ ਪੇਸ਼ ਹੁੰਦਾ ਤਾਂ ਸਰੋਤਿਆਂ ਵਿਚੋਂ ਸੁਰ ਧੀਮਾ ਰੱਖਣ ਲਈ ਬੇਨਤੀ ਹੋ ਜਾਂਦੀ। ਕਿਸੇ ਵਿਦਵਾਨ ਨੇ ਆਖ ਦਿੱਤਾ– ਕਾਂਗਰਸ ਵਿਚ ਸ਼ਾਮਲ ਸਿੱਖ, ਸਿੱਖ ਨਹੀਂ ਹਨ। ਪਹਿਲੋਂ ਉਹ ਅਸਤੀਫਾ ਦੇਣ ਫਿਰ ਪੰਥ ਵਿਚ ਸ਼ਾਮਲ ਕਰਾਂਗੇ। ਸੰਗਤ ਨੇ ਤੁਰੰਤ ਇਹ ਮਸ਼ਵਰਾ ਰੱਦ ਕਰ ਦਿੱਤਾ। ਜਦੋਂ ਵੀ ਮਸਲਾ ਪੇਚੀਦਾ ਹੋਣ ਲਗਦਾ– ਸਰੋਤੇ ਰਾਹ ਕੱਢ ਦਿੰਦੇ। ਇਕ ਤੋਂ ਬਾਅਦ ਇਕ ਵਿਦਵਾਨ ਵਕੀਲਾਂ ਵਾਂਗ ਇਕ ਦੂਜੇ ਨਾਲ ਉਲਝ ਰਹੇ ਸਨ, ਖਹਿ ਰਹੇ ਸਨ ਤੇ ਚੰਗਿਆੜੇ ਉਠ ਰਹੇ ਸਨ। ਸੰਗਤ ਪ੍ਰਬੁੱਧ ਨਿਆਂਧੀਸ਼ ਵਾਂਗ ਧੀਰਜ ਨਾਲ ਸੁਣਦੀ ਤੇ ਅੰਤਿਮ ਫੈਸਲਾ ਸੰਗਤ ਦਾ ਹੁੰਦਾ। ਸੰਗਤ ਵਿਚ ਤੈਸ਼ ਅਤੇ ਨਿਰਾਸਤਾ ਦੋਵੇਂ ਨਹੀਂ ਸਨ। ਸਰੋਤੇ ਸੁਣੀ ਜਾ ਰਹੇ ਸਨ ਪਰ ਕੰਟਰੋਲ ਵੀ ਕਰ ਰਹੇ ਸਨ।

ਜੋਗੀ ਹਰਿਭਜਨ ਸਿੰਘ ਆਪਣੇ ਲਾਓ ਲਸ਼ਕਰ ਸਮੇਤ ਆਇਆ ਅਤੇ ਸਟੇਜ ਉੱਤੇ ਜਾ ਕੇ ਉੱਚੀ ਸੁਰ ਵਿਚ ਬਾਣੀ ਦਾ ਗਲਤ ਪਰਮਾਣ ਦੇ ਕੇ ਬੋਲਣ ਲੱਗਾ। ਇਕ ਸਰੋਤਾ ਕੁਰਸੀ ਤੋਂ ਉੱਠਿਆ ਬਾਣੀ ਦੀ ਪੰਕਤੀ ਦਰੁਸਤ ਕੀਤੀ ਤੇ ਕੁਰਸੀ ਉੱਤੇ ਬੈਠ ਗਿਆ। ਜੋਗੀ ਸ਼ਾਂਤ ਹੋ ਗਿਆ। ਮੈਨੂੰ ਇਉਂ ਲੱਗਾ ਜਿਵੇਂ ਵੱਡੇ ਵੱਡੇ ਜਵਾਰਭਾਟਿਆਂ ਅਤੇ ਬਰਫ਼ ਦੇ ਵੱਡੇ ਤੋਦਿਆਂ ਨੂੰ ਕੰਟਰੋਲ ਕਰਨ ਦੀ ਸ਼ਕਤੀ ਸੰਗਤ ਪਾਸ ਹੈ।

**ਜੋਗੀ ਹਰਿਭਜਨ ਸਿੰਘ**: ਆਪਣੇ ਅਮਰੀਕਨ ਗੋਰੇ ਜਥੇ ਨਾਲ ਤੁਰਦਾ ਹੋਇਆ ਉਹ ਬੜੇ ਆਤਮ ਵਿਸ਼ਵਾਸ ਨਾਲ ਵਿਚਰਦਾ ਹੈ। ਉਹ ਹਰੇਕ ਸੈਮੀਨਾਰ ਵਿਚ ਗਿਆ ਅਤੇ ਬਹੁਤੀ ਵਾਰ ਸਹੀ ਬੋਲਿਆ। ਕਦੀ ਕਦੀ ਜਦੋਂ ਸਾਬਤ ਕਰਨ ਲੱਗਦਾ ਹੈ ਕਿ ਉਹ ਵੀ ਵਿਦਵਾਨ ਹੈ ਤਾਂ ਗਲਤ ਹੋ ਜਾਂਦਾ ਹੈ। ਉਸ ਨੂੰ ਗਲਤਫਹਿਮੀ ਹੋ ਗਈ ਹੈ

ਕਿ ਵਿਦਵਤਾ ਉਚਤਮ ਪ੍ਰਾਪਤੀ ਹੈ। ਸਿੱਖੀ ਦੇ ਵਿਸਥਾਰ ਲਈ ਪੱਛਮ ਵਿਚ ਜੋ ਕੰਮ ਹੋਇਆ ਹੈ ਉਹ ਪੰਜ ਸਦੀਆਂ ਵਿਚ ਨਹੀਂ ਹੋਇਆ ਸੀ। ਉਸਨੇ ਹੱਸਕੇ ਸਟੇਜ ਤੇ ਕਿਹਾ- ਇਹ ਬਾਦਲ ਹੈ, ਕੋਈ ਬਰਨਾਲਾ ਹੈ, ਕੋਈ ਤਲਵੰਡੀ ਹੈ ਕੋਈ ਟੌਹੜਾ। ਇਹ ਸਾਰੇ ਦੇ ਸਾਰੇ ਪਿੰਡ ਹਨ ਨਿੱਕੇ ਨਿੱਕੇ। ਮੈਂ ਗਲੋਬ ਹਾਂ। ਹਰਿਭਜਨ ਸਿੰਘ ਗਲੋਬ।

ਜੋਧ ਸਿੰਘ ਅਮਰੀਕਾ ਤੋਂ ਵਾਪਸ ਆਇਆ ਤਾਂ ਮੈਂ ਜੋਗੀ ਬਾਰੇ ਪੁੱਛਿਆ ਕਿ ਉੱਥੇ ਦੇ ਅਮਰੀਕਣਾਂ ਅਤੇ ਜੋਗੀ ਦੇ ਜਥੇ ਤੋਂ ਬਾਹਰ ਦੇ ਸਿੱਖਾਂ ਵਿਚ ਉਸ ਬਾਰੇ ਕੀ ਵਿਚਾਰ ਹਨ। ਉਸਨੇ ਦੱਸਿਆ ਕਿ ਵਧੇਰੇ ਸਿੱਖ ਉਸ ਨਾਲ ਕੇਵਲ ਈਰਖਾ ਕਰਦੇ ਹਨ। ਜੋਗੀ ਅਮਰੀਕਾ ਦੇ ਰਾਸ਼ਟਰਪਤੀ ਨਾਲ ਵੀ ਗੱਲ ਕਰਦਾ ਹੈ ਅਤੇ ਭਾਰਤ ਦੇ ਰਾਸ਼ਟਰਪਤੀ ਨਾਲ ਵੀ। ਉਸ ਦਾ ਸਿੱਕਾ ਚੱਲ ਰਿਹਾ ਹੈ। ਜਿੱਥੇ ਜਿੱਥੇ ਜੋਗੀ ਰਿਹਾ- ਉੱਥੋਂ ਦੇ ਅਮਰੀਕਣ ਨਿਵਾਸੀ ਕਿਸੇ ਵੀ ਸਿੱਖ ਨੂੰ ਹੱਸ ਕੇ ਕਿਰਾਏਦਾਰ ਰੱਖਦੇ ਹਨ, ਨੌਕਰੀ ਲਈ ਮਦਦ ਕਰਦੇ ਹੋਏ ਆਖਦੇ ਹਨ- ਤੂੰ ਚੰਗਾ ਹੀ ਹੋਵੇਂਗਾ ਕਿਉਂਕਿ ਤੇਰਾ ਉਹੋ ਧਰਮ ਹੈ ਜੋ ਜੋਗੀ ਦਾ ਹੈ।

ਉਹ ਜਿੱਥੇ ਜਾਂਦਾ ਹੈ ਆਪਣੀ ਸੁਰੱਖਿਆ ਟੁਕੜੀ ਨਾਲ ਰੱਖਦਾ ਹੈ। ਅਮਰੀਕਣ ਰਾਸ਼ਟਰ ਵੱਲੋਂ ਉਸਨੂੰ ਜੋ ਰੁਤਬਾ ਮਿਲਿਆ ਹੋਇਆ ਹੈ ਸਾਰੀ ਦੁਨੀਆ ਵਿਚ ਜਿੱਥੇ ਵੀ ਉਹ ਜਾਂਦੈ, ਹਰ ਦੇਸ਼ ਨੇ ਉਸਨੂੰ ਸੁਰੱਖਿਆ ਟੁਕੜੀ ਦੇਣੀ ਹੁੰਦੀ ਹੈ ਪਰ ਉਹ ਆਪਣੇ ਹਥਿਆਰਬੰਦ ਰੱਖਿਅਕ ਰੱਖਦਾ ਹੈ ਤੇ ਆਖਦਾ ਹੈ ਕਿ ਜਿਸ ਨੂੰ ਵੀ ਸੁਰੱਖਿਆ ਦੀ ਜ਼ਰੂਰਤ ਪਵੇ ਮੇਰੇ ਤੋਂ ਲਏ। ਉਸਦੀ ਦਿੱਤੀ ਸੁਰੱਖਿਆ ਕਾਫ਼ੀ ਮਹਿੰਗੀ ਹੈ ਪਰ ਕਈਆਂ ਨੇ ਲਈ ਹੋਈ ਹੈ। ਮੈਂ ਉਹ ਯਹੂਦੀ ਕੁੜੀ ਦੇਖੀ ਜਿਹੜੀ ਉਸਦੀ ਸਕਿਉਰਿਟੀ ਇੰਚਾਰਜ ਸੀ। ਦੁਨੀਆ ਦੀ ਉਚਕੋਟੀ ਦੀ ਓਲੰਪੀਅਨ ਨਿਸ਼ਾਨੇਬਾਜ਼ ਅਤੇ ਫੁਰਤੀਲੀ ਕੁੜੀ।

ਸੈਮੀਨਾਰ ਵਿਚ ਕਦੀ ਕਦੀ ਤਾਂ ਉਹ ਵਧੇਰੇ ਹੀ ਉੱਚੀ ਆਵਾਜ਼ ਵਿਚ ਗੱਜਦਾ। ਉਸਦੇ ਸ਼ਬਦ ਪੱਥਰਾਂ ਵਾਂਗ ਵਜਦੇ- ਉਸਨੇ ਜਥੇਦਾਰਾਂ ਵੱਲ ਉਂਗਲ ਕਰਕੇ ਕਿਹਾ- ਤੁਹਾਨੂੰ ਸ਼ਰਮ ਨਹੀਂ ਰਹੀ। ਤੁਸੀਂ ਦੁਨੀਆ ਦੇ ਮੰਨੇ ਪ੍ਰਮੰਨੇ ਭ੍ਰਿਸ਼ਟ ਲੋਕ ਹੋ ਪਰ ਤੁਹਾਨੂੰ ਤੁਹਾਡੀ ਭ੍ਰਿਸ਼ਟਤਾ ਉੱਤੇ ਫਖਰ ਹੈ। ਲੰਮਾ ਸਮਾਂ ਤੁਸਾਂ ਹਰਾਮਖੋਰੀ ਕਰ ਲਈ ਹੈ ਕੀ ਹੁਣ ਬੱਸ ਨਹੀਂ ਕਰੋਂਗੇ ? ਮੈਨੂੰ ਫਿਰ ਅਲੈਗਜੈਂਡਰ ਸੋਲਜੇਨਿਤਸਿਨ ਯਾਦ ਆਇਆ ਜਿਸ ਨੇ ਜਲਾਵਤਨ ਹੋ ਕੇ 24 ਸਾਲ ਪਹਿਲਾਂ ਸੋਵੀਅਤ ਸਰਕਾਰ ਦੇ ਨਾਮ ਖੁੱਲ੍ਹਾ ਖਤ ਲਿਖਿਆ ਸੀ। ਉਸਨੇ ਲਿਖਿਆ ਸੀ- ਤੁਹਾਡੇ ਪਾਸ ਤਾਕਤ ਹੈ। ਬੇਅੰਤ ਤਾਕਤ ਅਤੇ ਇਹ ਤਾਕਤ ਲੰਮਾ ਸਮਾਂ ਤੁਹਾਡੇ ਪਾਸ ਰਹੇਗੀ, ਹਾਂ ਲੰਮਾ ਸਮਾਂ, ਪਰ ਸਦਾ ਲਈ ਨਹੀਂ।

ਸੋਵੀਅਤ ਦੇਸ਼, ਸੰਸਾਰ ਦੀ ਉਹ ਮਹਾਨ ਸ਼ਕਤੀ ਜਿਸਦੇ ਸਾਹਮਣੇ ਅਮਰੀਕਾ ਦਾ ਬੁਖਾਰ ਕਦੀ ਨਹੀਂ ਉਤਰਿਆ ਸੀ ਅਖਬਾਰ ਦੇ ਗਿੱਲੇ ਲਿਫਾਫੇ ਵਾਂਗ ਢੇਰੀ ਹੋ ਗਈ- ਟੁੱਟਣ ਦੀ ਆਵਾਜ਼ ਤੱਕ ਨਹੀਂ ਆਈ।

**ਦਿਲ ਤੇ ਪੱਥਰ**: ਨਾਗਸੈਨ ਨੂੰ ਪਹਿਲੀ ਵਾਰ ਖ਼ੁਸ਼ ਦੇਖਿਆ। ਕਹਿਣ ਲੱਗਾ ਤੇਰਾ ਨਾਮ ਵਿਦਵਾਨਾਂ ਵਾਲੀ ਲਿਸਟ ਵਿਚ ਲਿਖਿਆ ਹੋਇਆ ਪੜ੍ਹ ਕੇ ਆਇਆ ਹਾਂ। ਤੈਨੂੰ ਬੋਲਣ ਲਈ ਕਹਿਣਗੇ। ਮੈਨੂੰ ਧੱਕਾ ਲੱਗਾ। ਮੈਨੂੰ ਵੀ ਬਾਕੀ ਸਭ ਨੂੰ ਵੀ ਪਤਾ ਹੈ ਮੈਂ ਵਿਦਵਾਨ ਨਹੀਂ ਹਾਂ। ਮੇਰਾ ਰੋਮ ਰੋਮ ਮੈਨੂੰ ਆਖਦਾ ਹੈ ਮੈਂ ਅਕਲ ਅਤੇ ਇਲਮ ਤੋਂ ਕੋਰਾ ਹਾਂ। ਲਗਦਾ ਹੈ ਕੋਈ ਮੇਰੇ ਨਾਲ ਲਿਹਾਜ਼ ਕਰ ਗਿਆ ਹੈ। ਮੈਂ ਖਿਝ ਗਿਆ ਤੇ ਕਿਹਾ- ਨਾਗਸੈਨ ਇਹ ਧਰਮ ਸੰਮੇਲਨ ਹੈ। ਇੱਥੇ ਪੱਖ-ਪਾਤ ਅਤੇ ਲਿਹਾਜ਼ਖੋਰੀ ਦਾ ਮੈਂ ਸਟੇਜ ਉੱਤੇ ਵਿਰੋਧ ਕਰਾਂਗਾ। ਮੈਂ ਪਤਾ ਕਰਾਂਗਾ ਕਿਸ ਨੇ ਇਹ ਸਭ ਕੀਤਾ। ਇਹ ਜਿਹੜੇ ਵਿਦਵਾਨ ਮੈਂ ਦੇਖ ਰਿਹਾ ਹਾਂ ਮੈਂ ਇਨ੍ਹਾਂ ਵਰਗਾ ਨਹੀਂ ਹਾਂ। ਮੈਂ ਤਾਂ ਕੇਵਲ ਸੂਚਨਾ ਇਕੱਤਰ ਕਰਦਾ ਫਿਰਦਾ ਹਾਂ- ਲੋਕ ਗੀਤਾਂ ਵਾਂਗ। ਜਿਵੇਂ ਸਤਿਆਰਥੀ ਨੇ ਲੋਕ ਗੀਤ ਇਕੱਠੇ ਕੀਤੇ ਮੈਂ ਲੋਕਭਾਵ ਇਕੱਠੇ ਕਰ ਰਿਹਾ ਹਾਂ।

ਨਾਗਸੈਨ ਨੇ ਕਿਹਾ ਤੂੰ ਜਿਨ੍ਹਾਂ ਨੂੰ ਵਿਦਵਾਨ ਆਖਦਾ ਹੈ ਇਹ ਵੀ ਸੂਚਨਾ ਇਕੱਠੀ ਕਰਕੇ ਹੀ ਲਿਆਏ ਹਨ। ਮੈਂ ਕਿਹਾ ਜੇ ਇਹੀ ਗੱਲ ਹੈ ਤਾਂ ਇਨ੍ਹਾਂ ਪਾਸ ਘਟੀਆ ਸੂਚਨਾ ਹੈ। ਸੂਚਨਾਵਾਂ ਤਾਂ ਮੇਰੇ ਪਾਸ ਵਧੀਆ ਹਨ। ਸੋ ਠੀਕ ਹੈ। ਮੈਂ ਵੀ ਭਾਸ਼ਣ ਕਰਾਂਗਾ। ਵਿਦਵਾਨਾਂ ਦੀ ਸੂਚੀ ਵਿਚ ਮੇਰਾ ਨਾਮ ਲਿਖ ਕੇ ਭਾਵੇਂ ਸਹੀ ਨਹੀਂ ਹੋਇਆ ਪਰ ਮੈਂ ਪਹਿਲੋਂ ਸਬਰ ਦਾ ਘੁੱਟ ਭਰ ਲਵਾਂਗਾ ਫਿਰ ਦਿਲ ਉੱਤੇ ਨਿੱਕਾ ਜਿਹਾ ਪੱਥਰ ਟਿਕਾ ਦਿਆਂਗਾ ਤੇ ਆਪਣੇ ਨਾਲ ਹੋਈ ਜ਼ਿਆਦਤੀ ਬਰਦਾਸ਼ਤ ਕਰਕੇ ਬੋਲਾਂਗਾ।

**ਮੈਂ ਭਾਸ਼ਣ ਕੀਤਾ**: ਰੱਬ ਸੱਚੇ ਅੱਗੇ ਅਕਸਰ ਸ਼ਿਕਾਇਤ ਕਰਦਾ ਰਿਹਾ ਹਾਂ ਕਿ ਉਹ ਮੈਨੂੰ ਵਿਦਵਾਨ ਕਿਉਂ ਨਹੀਂ ਬਣਾਉਂਦਾ। ਮੈਂ ਆਖਦਾ- ਹੇ ਸੱਚੇ ਪਾਤਸ਼ਾਹ, ਅਕਲ ਵੱਲੋਂ ਲੰਮੇ ਸਮੇਂ ਤੋਂ ਮੇਰਾ ਹੱਥ ਤੰਗ ਹੈ। ਮਹਾਰਾਜ ਆਪ ਸਾਹਿਬ ਦਿਮਾਗ ਅਤੇ ਹੁਸਨਲ ਚਰਾਗ ਹੋ। ਜੇ ਆਪ ਕੁਝ ਲਿਆਕਤ ਮੈਨੂੰ ਦੇ ਦਿੰਦੇ ਹੋ ਤਾਂ ਆਪ ਦੇ ਖਜ਼ਾਨਿਆਂ ਵਿਚੋਂ ਕੁਝ ਘਟੇਗਾ ਨਹੀਂ ਤੇ ਮੇਰੇ ਖ਼ਜ਼ਾਨੇ ਭਰਪੂਰ ਹੋ ਜਾਣਗੇ। ਵਿਦਵਤਾ ਨਾ ਮਿਲੀ।ਵਿਦਵਾਨ ਇੱਥੇ ਸੰਮੇਲਨ ਵਿਚ ਬਾਰ ਬਾਰ ਆਖ ਰਹੇ ਸਨ ਕਿ ਅਕਾਲ ਤਖ਼ਤ ਸਾਡੀ ਸੁਪਰੀਮ ਕੋਰਟ ਹੈ। ਨਹੀਂ ਇਸ ਤੋਂ ਵੀ ਵੱਡਾ ਮੀਰੀ ਪੀਰੀ ਦਾ ਕੇਂਦਰ ਹੈ। ਇਹ ਉਹ ਥਾਂ ਹੈ ਜਿੱਥੇ ਬਾਦਸ਼ਾਹਾਂ ਨੇ ਕੋੜੇ ਖਾ ਕੇ ਆਪਣੇ ਆਪ ਨੂੰ ਧੰਨ ਜਾਣਿਆ। ਇਕ ਵਿਦਵਾਨ ਨੇ ਤਾਂ ਇੱਥੋਂ ਤੱਕ ਕਿਹਾ ਕਿ ਕੌਣ ਕਹਿੰਦਾ ਹੈ ਛੇਵੇਂ ਪਾਤਸ਼ਾਹ ਨੇ ਬਾਣੀ ਨਹੀਂ ਰਚੀ ? ਅਕਾਲ ਤਖ਼ਤ ਉਨ੍ਹਾਂ ਦੀ ਬਾਣੀ ਹੈ। ਮੇਰਾ ਮੱਥਾ ਠਣਕਿਆ। ਇਹ ਗੱਲ ਸ਼ਰਧਾ ਵਿਚੋਂ ਕਹੀ ਗਈ ਸੀ। ਸ਼ਰਧਾਲੂ ਕੱਲ੍ਹ ਨੂੰ ਇਹ ਵੀ ਕਹਿ ਸਕਦੇ ਹਨ ਕਿ ਘੁੜਾਣੀ ਕਲਾਂ ਛੇਵੇਂ ਪਾਤਸ਼ਾਹ ਦਾ ਜਿਹੜਾ ਜੋੜਾ ਪਿਆ ਹੈ ਉਹ ਸ਼ਬਦ ਹੈ। ਵਿਦਵਾਨ ਵਿੱਦਿਆ ਅਤੇ ਸ਼ਰਧਾ ਵਿਚੋਂ ਬੋਲਦੇ ਰਹੇ।

ਵੀਹ ਸਤੰਬਰ 1995 ਨੂੰ ਵਿਸ਼ਵ ਸਿੱਖ ਸੰਮੇਲਨ ਦੇ ਸ਼ੁਰੂ ਹੋਣ ਦੀ ਪੂਰਵ ਸੰਧਿਆ

ਮੌਕੇ ਜਿਨ੍ਹਾਂ ਅਕਾਲੀਆਂ ਨੂੰ ਸਿੰਘ ਸਾਹਿਬ ਭਾਈ ਮਨਜੀਤ ਸਿੰਘ ਨੇ ਇਸ ਲਈ ਤਨਖਾਹ ਲਾ ਦਿੱਤੀ ਸੀ ਕਿ ਉਨ੍ਹਾਂ ਨੇ ਖਡੂਰ ਸਾਹਿਬ ਵਿਖੇ ਮਹਾਰਾਜ ਦੀ ਹਜ਼ੂਰੀ ਵਿਚ ਹੁੱਲੜਬਾਜ਼ੀ ਕੀਤੀ ਸੀ ਉਨ੍ਹਾਂ ਨੇ ਜਥੇਦਾਰ ਅਕਾਲ ਤਖ਼ਤ ਦੀ ਹੱਤਕ ਕੀਤੀ। ਖੜਦੁੰਮ ਮਚਾਇਆ ਤੇ ਕਿਰਪਾਨਾਂ ਹਵਾ ਵਿਚ ਲਹਿਰਾਈਆਂ। ਸਿੰਘ ਸਾਹਿਬ ਨੇ ਅੰਦਰੋਂ ਕੁੰਡੀ ਬੰਦ ਕਰ ਲਈ ਤਾਂ ਉਨ੍ਹਾਂ ਠੁੱਡੇ ਮਾਰੇ। 20 ਸਤੰਬਰ ਦੀ ਇਹ ਘਟਨਾ 21-09-1995 ਨੂੰ ਸਵੇਰ ਸਾਰ ਵਿਸਥਾਰ ਨਾਲ ਅਖਬਾਰਾਂ ਵਿਚ ਵੀ ਆ ਗਈ ਤੇ ਇਸਦਾ ਚਰਚਾ ਸੰਗਤ ਵਿਚ ਆਮ ਸੀ। ਇਕ ਵੀ ਵਿਦਵਾਨ ਨੇ ਇਸ ਹੱਤਕਪੂਰਨ ਘਟਨਾ ਦਾ ਨੋਟਿਸ ਨਹੀਂ ਲਿਆ। ਉਨ੍ਹਾਂ ਵਿਦਵਾਨਾਂ ਨੇ ਵੀ ਨਹੀਂ ਜਿਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਨੂੰ 'ਬਾਣੀ' ਤੱਕ ਕਿਹਾ। ਜਿਵੇਂ ਕਿਸੇ ਨੇ ਰੇਹੜੀ ਰਿਕਸ਼ੇ ਵਾਲੇ ਦੇ ਥੱਪੜ ਲਾ ਦਿੱਤੇ ਹੋਣ ਤੇ ਕਿਸੇ ਨੂੰ ਕੋਈ ਸਰੋਕਾਰ ਹੀ ਨਾ ਹੋਵੇ। ਜਦੋਂ ਇਕ ਤੇਜ਼ਤਰਾਰ ਸਿੱਖ ਵਿਦਵਾਨ ਕਹਿਣ ਲੱਗਾ- ਕਾਂਗਰਸੀਏ ਸਿੱਖ ਹੋ ਹੀ ਨਹੀਂ ਸਕਦੇ ਤਦ ਮੈਂ ਸਟੇਜ ਤੋਂ ਕਿਹਾ- ਤਾਂ ਸਿੱਖ ਕੇਵਲ ਉਹ ਹੋ ਸਕਦੇ ਹਨ ਜਿਨ੍ਹਾਂ ਦੇ ਸਿਰ ਨੀਲੇ ਦਸਤਾਰੇ, ਗਾਤਰੇ ਕਿਰਪਾਨਾਂ, ਪ੍ਰਕਾਸ਼ ਦਾਹੜੇ, ਅਕਾਲੀ ਵਰਕਰ ਹੋਣ ਅਤੇ ਜਥੇਦਾਰ ਅਕਾਲ ਤਖ਼ਤ ਦੀ ਪੱਗ ਲਾਹ ਸਕਣ। ਵਿਦਵਾਨ ਮੇਰੀ ਗੱਲ ਤੇ ਖ਼ਾਮੋਸ਼ ਰਹੇ। ਵਿਦਵਤਾ ਬਾਰੇ ਗੱਲ ਕਰਦਿਆਂ ਬਾਲਟੀ-ਕੁੰਡੀ ਦੀ ਕਹਾਣੀ ਯਾਦ ਆ ਗਈ।

**ਕਹਾਣੀ**: ਇਕ ਬੰਦਾ ਹਰ ਰੋਜ਼ ਦੇਖਦਾ ਕੁਝ ਲੋਕ ਸਵੇਰ ਸਾਰ ਪੱਛਮ ਵੱਲ ਜਾਂਦੇ ਸ਼ਾਮੀ ਪਰਤਦੇ। ਬੰਦੇ ਨੇ ਪੁੱਛਿਆ, "ਭਾਈ ਤੁਸੀਂ ਕੌਣ ਹੋ ਤੇ ਕੀ ਕਰਦੇ ਹੋ ? ਅਜਨਬੀਆਂ ਨੇ ਦੱਸਿਆ ਮਛੇਰੇ ਹਾਂ ਤੇ ਮੱਛੀਆਂ ਫੜਨ ਹਰ ਰੋਜ਼ ਜਾਂਦੇ ਹਾਂ। ਉਸ ਪੁੱਛਿਆ- ਮੱਛੀਆਂ ਕਿਵੇਂ ਫੜੀਦੀਆਂ ਨੇ, ਕੀ ਕਰਾਂ ? ਅਜਨਬੀਆਂ ਵਿਚੋਂ ਇਕ ਮਛੇਰੇ ਨੇ ਕਿਹਾ, ਤੂੰ ਇਹੋ ਜਿਹੀ ਕੁੰਡੀ ਦੇ ਇਕ ਸਿਰੇ ਉੱਤੇ ਗੰਡੋਆ ਅਤੇ ਦੂਜੇ ਸਿਰੇ ਰੱਸੀ ਬੰਨ੍ਹ। ਕੁੰਡੀ ਪਾਣੀ ਦੀ ਬਾਲਟੀ ਵਿਚ ਸੁੱਟ ਕੇ ਆਪ ਕੰਧ ਉੱਤੇ ਚੜ੍ਹ ਕੇ ਬੈਠ ਜਾਹ। ਮੱਛੀ ਫਸ ਜਾਏਗੀ ਤਾਂ ਕੁੰਡੀ ਉੱਪਰ ਖਿੱਚ ਲਵੀਂ।

ਭਲੇ ਲੋਕ ਨੇ ਇਵੇਂ ਹੀ ਕੀਤਾ। ਸਵੇਰ ਤੋਂ ਸ਼ਾਮ ਤੱਕ ਕੰਧ ਉੱਪਰ ਚੜ੍ਹਿਆ ਰਿਹਾ। ਮਛੇਰੇ ਵਾਪਸੀ ਵੇਲੇ ਪੁੱਛਣ ਲੱਗੇ- ਕਿਉਂ ਭਾਈ, ਕੋਈ ਮੱਛੀ ਕੁੰਡੀ ਵਿਚ ਆਈ ? ਬੰਦੇ ਨੇ ਉੱਤਰ ਦਿੱਤਾ- ਕੁੰਡੀ ਵਿਚ ਤਾਂ ਕੀ ਆਉਣੀ ਸੀ ਅਜੇ ਤੱਕ ਬਾਲਟੀ ਵਿਚ ਨਹੀਂ ਆਈ। ਮੈਨੂੰ ਲੱਗਿਆ ਮੇਰੀ ਬਾਲਟੀ ਵਿਚ ਵਿੱਦਿਆ ਦੀ ਮੱਛੀ ਅਜੇ ਨਹੀਂ ਆਈ। ਕੁੰਡੀ ਵਿਚ ਕਦੋਂ ਆਏਗੀ ? ਕੀ ਪਤਾ।

**ਕੀਰਤਨ ਦਰਬਾਰ**: ਸੰਤ ਬਾਬਾ ਸੁੱਚਾ ਸਿੰਘ ਦੀ ਨਿਗਰਾਨੀ ਹੇਠ ਅਦੁੱਤੀ ਵਿਸ਼ਾਲ ਕੀਰਤਨ ਦਰਬਾਰ 23 ਸਤੰਬਰ ਨੂੰ ਸਾਰਾ ਦਿਨ ਚੱਲਿਆ। ਜਸਬੀਰ ਕੌਰ ਦੀ ਨਿਗਰਾਨੀ ਸੀ। ਚੰਗਾ ਲੱਗਾ। ਪਰ ਮੈਨੂੰ ਸ਼ਾਸਤਰੀ ਸੰਗੀਤ ਅਤੇ ਗੁਰਬਾਣੀ ਗਾਇਨ ਦੀ ਡੂੰਘੀ

ਸਮਝ ਨਹੀਂ ਹੈ ਇਸ ਕਰਕੇ ਇਸ ਦਿਨ ਦਾ ਸਰਵੇਖਣ ਕਰਨ ਦੇ ਸਮਰੱਥ ਨਹੀਂ ਹਾਂ। ਚੰਗਾ ਹੁੰਦਾ ਜੇ ਇਸ ਦਰਬਾਰ ਵਿਚ ਸਾਨੂੰ ਬਰਜਿੰਦਰ ਸਿੰਘ ਰਤਨ ਦਿੱਲੀ ਵਾਲਾ ਜਾਂ ਕੋਈ ਅਜਿਹਾ ਹੀ ਗੁਣੀ ਸੱਜਣ ਲੈ ਕੇ ਜਾਂਦਾ।

**ਅਕਾਲੀ ਕਾਨਫਰੰਸ ਨਹੀਂ**: ਮਨਘੜਤ ਦਲੀਲਾਂ ਰਾਹੀਂ ਵੀ ਆਲੋਚਕ ਸਾਬਤ ਨਹੀਂ ਕਰ ਸਕਣਗੇ ਕਿ ਇਹ ਅਕਾਲੀ ਸ਼ੋਅ ਸੀ। ਰੰਗ ਰੰਗ ਦੀਆਂ ਖਾਲਸਈ ਘਟਨਾਵਾਂ ਉਮੜ ਆਈਆਂ ਸਨ। 24 ਸਤੰਬਰ ਨੂੰ ਅੰਮ੍ਰਿਤਸਰ ਦੀ ਧਰਤੀ ਉਪਰ ਸੰਗਤ ਦਾ ਹੜ੍ਹ ਆਇਆ। ਸਫ਼ੈਦ ਵਸਤਰਧਾਰੀ ਅਮਰੀਕਣ ਸਿੱਖਾਂ, ਬੀਬੀਆਂ ਅਤੇ ਬੱਚਿਆਂ ਦੇ ਕਾਫ਼ਲੇ ਆਉਂਦੇ ਤਾਂ ਮਧੁਰਤਾ, ਸਵੱਛਤਾ ਤੇ ਨਿਰਮਾਣਤਾ ਦੇ ਦਰਸ਼ਨ ਹੁੰਦੇ। ਅਚਾਨਕ ਹੀ ਤਿੱਖੀ ਚਾਲ ਚੱਲਦਾ ਨਿਹੰਗ ਸਿੰਘ ਹਰੀਆਂ ਵੇਲਾਂ ਵਾਲਿਆਂ ਦਾ ਕਾਫ਼ਲਾ ਆ ਜਾਂਦਾ। ਉਹ ਪੈਦਲ ਆ ਰਹੇ ਹਨ ਪਰ ਘੋੜਿਆਂ ਦੀ ਟਾਪ ਹਵਾ ਵਿਚ ਤੈਰ ਰਹੀ ਹੈ। ਸੇਵਾ ਪੰਥੀਏ ਆ ਰਹੇ ਹਨ, ਨਿਰਮਲੇ ਆ ਰਹੇ ਹਨ, ਉਦਾਸੀ ਆ ਰਹੇ ਹਨ। ਪਿੰਡਾਂ ਦੀ ਓੜਕਾਂ ਦੀ ਸੰਗਤ ਆਈ। ਹਰ ਸੈਮੀਨਾਰ ਅਤੇ ਪੰਥਕ ਦੀਵਾਨ ਵਿਚ ਸਿੰਘ ਸਾਹਿਬ ਭਾਈ ਮਨਜੀਤ ਸਿੰਘ ਅਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਗੁਰਚਰਨ ਸਿੰਘ ਟੌਹੜਾ ਕੁਝ ਮਿੰਟਾਂ ਲਈ ਸੰਗਤ ਦੇ ਦਰਸ਼ਨ ਕਰਦੇ ਤੇ ਕੋਈ ਦਖ਼ਲ ਦਿੱਤੇ ਬਗੈਰ ਉੱਠ ਕੇ ਚਲੇ ਜਾਂਦੇ। ਇਹ ਇਕੱਠ ਇਕ ਭਲਾ ਉੱਦਮ ਹੈ ਤੇ ਸਿੰਘ ਸਾਹਿਬ ਦੀ ਅਤੇ ਪ੍ਰਧਾਨ ਸ਼੍ਰੋਮਣੀ ਕਮੇਟੀ ਦੀ ਸ਼ਲਾਘਾ ਕਰਨੀ ਬਣਦੀ ਹੈ।

**ਮੈਨੇਜਮੈਂਟ**: ਦੇਸ਼ ਵਿਦੇਸ਼ ਦੇ ਕਈ ਵੱਡੇ ਵਿਦਵਾਨ ਆਉਣੋਂ ਰਹਿ ਗਏ ਤਾਂ ਇਸ ਦਾ ਕਸੂਰ ਪ੍ਰਬੰਧਕਾਂ ਦਾ ਹੈ ਜਿਨ੍ਹਾਂ ਦੇ ਜਿੰਮੇ ਇਹ ਵੱਖ ਵੱਖ ਕੰਮ ਲੱਗੇ ਸਨ। ਜਿਸ ਕਿਸੇ ਦੀ ਜਿਤਨੀ ਕੁ ਦ੍ਰਿਸ਼ਟੀ ਸੀ ਉਸਨੇ ਉਸੇ ਮੁਤਾਬਿਕ ਕੰਮ ਕਰਨਾ ਸੀ। ਸਾਲ ਭਰ ਪਹਿਲੋਂ ਨੋਬਲ ਇਨਾਮ ਜੇਤੂ ਵਿਦਵਾਨਾਂ ਨੂੰ ਚੁਣਕੇ ਬੇਨਤੀ ਕਰਨੀ ਚਾਹੀਦੀ ਸੀ ਕਿ ਉਹ ਸਾਡੀਆਂ ਸਮੱਸਿਆਵਾਂ ਅਤੇ ਸੰਭਾਵਨਾਵਾਂ ਦਾ ਮੁਲਾਂਕਣ ਕਰਕੇ ਸਾਨੂੰ ਦੱਸਣ। ਦਲਬੀਰ ਸਿੰਘ ਦੀ ਡਿਊਟੀ ਰਿਹਾਇਸ਼ ਦਾ ਪ੍ਰਬੰਧ ਕਰਨ ਦੀ ਸੀ। ਦੋ ਵਾਈਸ-ਚਾਂਸਲਰ ਸਵੇਰ ਦੇ ਆਏ ਦੁਪਹਿਰ ਤੱਕ ਇਹ ਪੁੱਛਦੇ ਫਿਰਦੇ ਰਹੇ ਕਿ ਉਨ੍ਹਾਂ ਨੇ ਕਿੱਥੇ ਰਹਿਣਾ ਹੈ। ਕੋਈ ਬੰਦਾ ਦਲਬੀਰ ਸਿੰਘ ਪਾਸ ਜਾਂਦਾ ਤਾਂ ਉਹ ਖਾਣ ਨੂੰ ਪੈਂਦਾ। ਹਰੇਕ ਬੰਦੇ ਨੂੰ ਇਹੋ ਜਵਾਬ ਮਿਲਦਾ- ਮੈਂ ਪੰਜਾਹ ਹਜ਼ਾਰ ਬੰਦਿਆਂ ਦੀ ਰਿਹਾਇਸ਼ ਦਾ ਇੰਤਜ਼ਾਮ ਕਰਨਾ ਹੈ ਤੁਸੀਂ ਜਾਉ। ਧੰਨਭਾਗ ਆਖ ਕੇ ਧੱਕੇ ਖਾਣ ਲਈ ਲੋਕ ਇੱਧਰ ਉੱਧਰ ਬਿਖਰ ਜਾਂਦੇ। ਇਹੋ ਜਿਹਾ ਹੀ ਮਾੜਾ ਪ੍ਰਬੰਧ ਇਕ ਵਾਰ ਜਾਮੀਆ ਮਿਲੀਆ ਇਸਲਾਮੀਆ ਦਿੱਲੀ ਵਿਚ ਹੋ ਗਿਆ ਤਾਂ ਮੁਸਲਮਾਨਾਂ ਨੇ ਕਿਹਾ ਸੀ- ਜਾਮੀਆ ਮਿਲੀਆ ਇਸਲਾਮੀਆ ਨਹੀਂ ਇਸ ਦਾ ਨਾਮ ਜਾਮੀਆ ਮਿਲੀਆ ਬਦਇੰਤਜ਼ਾਮੀਆ ਰੱਖੋ।

**ਭਾਰਤ ਸਰਕਾਰ ਬਨਾਮ ਸਿੱਖ**: ਵੀਹਵੀਂ ਸਦੀ ਵਿਚ ਸਿੱਖਾਂ ਨੂੰ ਦੋ ਵਾਰ ਝਟਕਾ

ਲੱਗਾ। ਦੇਸ਼ ਵੰਡ ਤੋਂ ਬਾਅਦ ਉਨ੍ਹਾਂ ਨੂੰ ਲੱਗਾ ਕਿ ਸੰਵਿਧਾਨਿਕ ਹੱਕ ਪ੍ਰਾਪਤ ਕੀਤਿਆਂ ਬਗੈਰ ਭਾਰਤ ਨਾਲ ਰਹਿਣ ਦਾ ਉਨ੍ਹਾਂ ਨੇ ਆਤਮਘਾਤੀ ਫੈਸਲਾ ਕਰ ਲਿਆ ਹੈ। 1984 ਵਿਚ ਪਹਿਲੋਂ ਦਰਬਾਰ ਸਾਹਿਬ ਵਿਚ ਫਿਰ ਦਿੱਲੀ ਉਨ੍ਹਾਂ ਦਾ ਸ਼ਰੇਆਮ ਕਤਲੇਆਮ ਹੋਇਆ। ਵਿਸ਼ਵ ਸਿੱਖ ਸੰਮੇਲਨ ਵਿਚ ਜਾ ਕੇ ਪ੍ਰਤੀਤ ਹੋਇਆ ਕਿ ਸਿੱਖਾਂ ਵਿਚ ਫਿਰ ਤੋਂ ਆਤਮ ਵਿਸ਼ਵਾਸ ਪੈਦਾ ਹੋਇਆ ਹੈ। ਇਸ ਵਕਤ ਨਾ ਸਰਕਾਰ ਤੈਸ਼ ਵਿਚ ਹੈ ਨਾ ਸਿੱਖ ਗੁੱਸੇ ਵਿਚ ਹਨ। ਦੇਸ਼ ਅਤੇ ਵਿਦੇਸ਼ ਵਿਚ ਉਨ੍ਹਾਂ ਦੀਆਂ ਕੁਝ ਗੰਭੀਰ ਸਮੱਸਿਆਵਾਂ ਹਨ। ਸਰਕਾਰ ਨੂੰ ਜ਼ਿੰਮੇਵਾਰੀ ਦਿਖਾਉਣੀ ਪਵੇਗੀ। ਇਹ ਸੌਂ ਜਾਣ ਦੀ ਘੜੀ ਨਹੀਂ ਹੈ।

**ਕਹਾਣੀ**: ਪੁਰਾਤਨ ਯੂਨਾਨੀ ਕਹਾਣੀ ਹੈ। ਬੰਦੇ ਨੂੰ ਫਾਂਸੀ ਦੀ ਸਜ਼ਾ ਹੋ ਗਈ ਤਾਂ ਉਸ ਨੇ ਬਾਦਸ਼ਾਹ ਪਾਸ ਅਪੀਲ ਕੀਤੀ। ਜਦੋਂ ਕੈਦੀ ਰਹਿਮ ਦੀ ਅਤੇ ਆਪਣੇ ਨਿਰਦੋਸ਼ ਹੋਣ ਦੀ ਵਿਥਿਆ ਬਿਆਨ ਕਰ ਰਿਹਾ ਸੀ ਤਾਂ ਬਾਦਸ਼ਾਹ ਸੌਂ ਗਿਆ। ਕੈਦੀ ਦਲੀਲਾਂ ਦਿੰਦਾ ਰਿਹਾ, ਬਾਦਸ਼ਾਹ ਸੁੱਤਾ ਰਿਹਾ। ਜਦੋਂ ਕੈਦੀ ਚੁੱਪ ਕਰ ਗਿਆ ਤਾਂ ਅਹਿਲਕਾਰਾਂ ਨੇ ਬਾਦਸ਼ਾਹ ਨੂੰ ਜਗਾਇਆ। ਬਾਦਸ਼ਾਹ ਨੇ ਜਾਗ ਕੇ ਉਹੀ ਐਲਾਨ ਕਰ ਦਿੱਤਾ– ਫਾਂਸੀ ਦੇ ਦਿਉ। ਕੈਦੀ ਚੀਕਿਆ– ਮੈਂ ਇਸ ਬੇਇਨਸਾਫ਼ੀ ਵਿਰੁੱਧ ਅਪੀਲ ਕਰਾਂਗਾ। ਬਾਦਸ਼ਾਹ ਨੇ ਪੁੱਛਿਆ– ਮੇਰੇ ਤੋਂ ਅਗਲੀ ਅਦਾਲਤ ਹੋਰ ਕਿਹੜੀ ਹੈ? ਬਾਦਸ਼ਾਹ ਨੇ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਹੈ। ਉੱਪਰ ਕਿੱਥੇ ਅਪੀਲ ਕਰੇਂਗਾ? ਕੈਦੀ ਨੇ ਕਿਹਾ– ਮੈਂ ਸੁੱਤੇ ਹੋਏ ਬਾਦਸ਼ਾਹ ਖਿਲਾਫ਼ ਜਾਗੇ ਹੋਏ ਬਾਦਸ਼ਾਹ ਪਾਸ ਅਪੀਲ ਕਰਾਂਗਾ। ਜਾਗੀ ਹੋਈ ਹਕੂਮਤ ਮੇਰੀ ਅਪੀਲ ਸੁਣੇਗੀ ਅਤੇ ਇਨਸਾਫ਼ ਕਰੇਗੀ।

ਭਾਰਤ ਸਰਕਾਰ ਸੌਂ ਰਹੀ ਹੈ। ਅਹਿਮਦਸ਼ਾਹ ਅਬਦਾਲੀ ਨੇ ਹਿੰਦੁਸਤਾਨ ਤੋੜ ਦਿੱਤਾ ਸੀ ਤਾਂ ਸਰਕਾਰ ਖਾਲਸਾ ਨੇ ਇਹ ਮੁਲਕ ਪਠਾਣਾਂ ਤੋਂ ਮੁਕਤ ਕੀਤਾ ਸੀ। ਸਿੱਖਾਂ ਨੇ ਹੀ ਮੁਗਲ ਅਤਿਆਚਾਰਾਂ ਤੋਂ ਭਾਰਤ ਨੂੰ ਨਜਾਤ ਦਵਾਈ ਸੀ। ਆਜ਼ਾਦੀ ਤੋਂ ਪਹਿਲੋਂ ਨਹਿਰੂ ਅਤੇ ਜਿਨਾਹ ਜਦੋਂ ਭਾਰਤ ਦੇ ਟੁਕੜੇ ਕਰਨ ਦਾ ਫੈਸਲਾ ਕਰ ਰਹੇ ਸਨ, ਸਿੱਖ ਇਸ ਮੰਦਭਾਗੇ ਫੈਸਲੇ ਦਾ ਵਿਰੋਧ ਗਲੀਆਂ ਬਾਜ਼ਾਰਾਂ ਵਿਚ ਕਰ ਰਹੇ ਸਨ। ਪਰ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਮੁਹੰਮਦ ਅਲੀ ਜਿਨਾਹ ਦੇਸ਼ ਦੇ ਟੋਟੇ ਕਰਨ ਵਿਚ ਸਫ਼ਲ ਹੋ ਗਏ ਤੇ ਭਾਰਤ ਟੁੱਟ ਗਿਆ। ਅੱਜ ਭਾਰਤ ਵਿਚ ਪੰਡਿਤ ਨਹਿਰੂ ਸਭ ਤੋਂ ਮਹਾਨ ਦੇਸ਼ ਭਗਤ ਹੈ ਤੇ ਪਾਕਿਸਤਾਨ ਵਿਚ ਮੁਹੰਮਦ ਅਲੀ ਜਿਨਾਹ ਵੱਡਾ ਦੇਸ਼ ਭਗਤ ਅਤੇ ਕਾਇਦੇ ਆਜ਼ਮ ਹੈ। ਸਿੱਖ ਜਿਹੜੇ ਅਜੇ ਤੱਕ ਦੇਸ਼ ਵੰਡ ਨੂੰ ਪਚਾ ਨਹੀਂ ਪਾਏ ਉਹ ਗੱਦਾਰ ਐਲਾਨੇ ਗਏ, ਇਨ੍ਹਾਂ ਨੂੰ ਵੱਖਵਾਦੀ ਕਿਹਾ ਜਾ ਰਿਹਾ ਹੈ।

ਵਿਸ਼ਵ ਸਿੱਖ ਸੰਮੇਲਨ ਵਿਚੋਂ ਪਰਤ ਕੇ ਮੈਂ ਭਾਰਤ ਸਰਕਾਰ ਦੇ ਜਾਗਣ ਦੀ ਉਡੀਕ ਕਰ ਰਿਹਾ ਹਾਂ। ਸੁੱਤੀ ਸਟੇਟ ਵਿਰੁੱਧ ਜਾਗੀ ਸਟੇਟ ਸਾਹਮਣੇ ਕੋਈ ਜ਼ਰੂਰੀ ਗੱਲ ਕਰਨੀ ਹੈ। ਜਿਨ੍ਹਾਂ ਦੇ ਵਕੀਲ ਵਜੋਂ ਸਟੇਟ ਸਾਹਮਣੇ ਅਪੀਲ ਕਰਨੀ ਹੈ ਉਹ ਸਿੱਖ ਵੀ ਜਾਗਣੇ ਚਾਹੀਦੇ ਹਨ।